ੴ

# ਅਮੋਲਕ ਰਤਨ

ਅਰਥਾਤ

## ਸੁਖਮਨੀ ਸਾਹਿਬ ਸਟੀਕ ਸੰਪ੍ਰਦਾਈ

ਸੰਤ ਗਿਆਨੀ ਸੁਰਜੀਤ ਸਿੰਘ ਜੀ 'ਸੇਵਾ ਪੰਥੀ' ਮਹੰਤ

ੴ ਸਤਿਗੁਰ ਪ੍ਰਸਾਦਿ ॥

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥
ਭਗਤ ਜਨਾ ਕੈ ਮਨਿ ਬਿਸ੍ਰਾਮ ॥

# ਅਮੋਲਕ ਰਤਨ

ਅਰਥਾਤ—

## ਸੁਖਮਨੀ ਸਾਹਿਬ ਸਟੀਕ ਸੰਪ੍ਰਦਾਈ

**ਸੱਚ-ਖੰਡ ਵਾਸੀ, ਸੰਤ ਗਿਆਨੀ ਕਿਰਪਾਲ ਸਿੰਘ ਜੀ**
(ਸਤੋ ਵਾਲੀ ਗਲੀ, ਸ੍ਰੀ ਅੰਮ੍ਰਿਤਸਰ ਵਾਲਿਆਂ) ਤੋਂ ਵਰੋਸਾਏ

ਟੀਕਾਕਾਰ ਅਤੇ ਪ੍ਰਕਾਸ਼ਕ—
**ਸੰਤ ਗਿਆਨੀ ਸੁਰਜੀਤ ਸਿੰਘ ਜੀ 'ਸੇਵਾ ਪੰਥੀ' ਮਹੰਤ**
ਡੇਰਾ ਸੇਵਾ ਪੰਥੀ ਆਸ਼ਰਮ ਸ਼ਹੀਦ ਊਧਮ ਸਿੰਘ ਨਗਰ,
ਗਲੀ ਨੰਬਰ 1, ਸ੍ਰੀ ਅੰਮ੍ਰਿਤਸਰ ।

ਸਹਿਯੋਗ : **ਹਰਬੰਸ ਸਿੰਘ ਨਿਰਮਲ**

ਮਿਲਣ ਦਾ ਪਤਾ—
**ਭਾ. ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ.**
ਗਲੀ ਨੰ: 8, ਬਾਗ ਰਾਮਾਨੰਦ, ਅੰਮ੍ਰਿਤਸਰ । ਫੋਨ : 0183-2545421

*ਟੀਕਾਕਾਰ—*

ਸੰਤ ਗਿਆਨੀ ਸੁਰਜੀਤ ਸਿੰਘ ਜੀ 'ਸੇਵਾ ਪੰਥੀ' ਮਹੰਤ

1. ਡੇਰਾ ਸੇਵਾ ਪੰਥੀ ਆਸ਼ਰਮ ਸ਼ਹੀਦ ਊਧਮ ਸਿੰਘ ਨਗਰ, ਗਲੀ ਨੰਬਰ 1,
ਸ੍ਰੀ ਅੰਮ੍ਰਿਤਸਰ। ਫੋਨ : 0183-2482064, 2483614

2. ਡੇਰਾ ਸੇਵਾ ਪੰਥੀ ਆਸ਼ਰਮ ਆਰ. ਐਲ. 275,
ਮਾਡਲ ਟਾਊਨ, ਰੇਵਾੜੀ (ਹਰਿਆਣਾ), ਫੋਨ : 222712

ਤੀਸਰੀ ਐਡੀਸ਼ਨ : ਅਪ੍ਰੈਲ 2007
ਭੇਟਾ : 200 ਰੁਪਏ (ਲੈਮੀਨੇਸ਼ਨ)

*ਟਾਈਪ ਸੈਟਿੰਗ :*
ਗਲੋਬਲ ਕੰਪਿਊਟਰਜ਼,
ਸੁਲਤਾਨਵਿੰਡ ਰੋਡ, ਅੰਮ੍ਰਿਤਸਰ। 94175-67612

ੴ ਸਤਿਗੁਰ ਪ੍ਰਸਾਦਿ ॥

# ਤਤਕਰਾ

## ਅਸਟਪਦੀਆਂ ਦਾ

# ਤਤਕਰਾ
## ਸਾਖੀਆਂ ਦਾ

# ਮੁੱਖ-ਬੰਧ

ਵਲੋਂ—ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ*

## ਗੁਰਬਾਣੀ ਦੀ ਅਰਥ ਪਰੰਪਰਾ—

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਤੱਕ ਗੁਰਬਾਣੀ ਦੇ ਅਰਥ ਗੁਰੂ ਸਾਹਿਬਾਨ ਜਾਂ ਵਿਦਵਾਨ ਗੁਰਸਿੱਖ ਬਾਬਾ ਬੁੱਢਾ ਜੀ ਆਦਿ ਦੀ ਰਸਨਾ ਰਾਹੀਂ ਸੀਨਾ-ਬ-ਸੀਨਾ ਸਿੱਖ ਸੰਗਤਾਂ ਤਕ ਅੱਪੜਦੇ ਰਹੇ। ਗੁਰਬਾਣੀ ਦੇ ਕੁਝ ਕੁ ਪਦਾਂ ਦੇ ਭਾਵ ਅਰਥ ਸਤਿਗੁਰਾਂ ਵਲੋਂ ਗੁਰਬਾਣੀ ਰਾਹੀਂ ਹੀ ਸਪੱਸ਼ਟ ਕੀਤੇ ਜਾਂਦੇ ਰਹੇ। ਜਿਵੇਂ ਕਿ 'ਦੀਵਾ ਬਲੈ ਅੰਧੇਰਾ ਜਾਇ' ਤੁਕ ਵਿਚ ਆਏ ਦੀਵੇ ਦਾ ਭਾਵ ਅਰਥ ਹੋਰ ਥਾਵੇਂ ਇਸ ਤਰ੍ਹਾਂ ਗੁਰਬਾਣੀ ਰਾਹੀਂ ਹੀ ਸਪੱਸ਼ਟ ਕੀਤਾ ਹੈ :— 'ਦੀਵਾ ਮੇਰਾ ਏਕ ਨਾਮੁ' ਅਤੇ ਅੰਧੇਰਾ ਪਦ ਦਾ ਅੰਤ੍ਰੀਵ ਅਰਥ 'ਅਗਿਆਨੁ ਅੰਧੇਰੈ ਸੂਝਸਿ ਨਾਹੀ' ਤੁਕ ਵਿਚ ਸਪੱਸ਼ਟ ਕਰ ਦਿੱਤਾ ਹੈ। ਇਵੇਂ ਹੀ 'ਬਾਬੀਹਾ ਅੰਮ੍ਰਿਤ ਵੇਲੈ ਬੋਲਿਆ' ਤੁਕ ਵਿਚ ਆਏ ਬਾਬੀਹਾ ਪਦ ਦਾ ਅਰਥ ਸਮਝਾਉਂਦਿਆਂ ਹਜ਼ੂਰ ਫ਼ੁਰਮਾਉਂਦੇ ਹਨ ਕਿ :—

*'ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥' (ਅੰਗ ੧੨੮੩)*

ਜਨਮ ਸਾਖੀਆਂ ਲਿਖਣ ਸਮੇਂ ਸਾਖੀ ਲੇਖਕਾਂ ਨੇ ਗੁਰਬਾਣੀ ਦੀਆਂ ਕੁਝ ਤੁਕਾਂ ਜਾਂ ਸ਼ਬਦਾਂ ਦੇ ਪ੍ਰਮਾਰਥ ਵੀ ਲਿਖੇ ਹਨ, ਜੋ ਗੁਰਬਾਣੀ ਦੇ ਅਰਥਾਂ ਦਾ ਲਿਖਤੀ ਅਰੰਭ ਸਮਝਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਕਬਿੱਤ ਸਵੈਯੇ ਅਤੇ ਵਾਰਾਂ ਵਿਚ ਵੀ ਬਹੁਤ ਸਾਰੀਆਂ ਗੁਰਬਾਣੀ ਦੀਆਂ ਮੁਸ਼ਕਲ ਤੁਕਾਂ ਦੇ ਅਰਥਾਂ ਤੇ ਭਾਵਾਂ ਨੂੰ ਖੋਲ੍ਹ ਕੇ ਵਰਣਨ ਕੀਤਾ ਹੈ, ਜਿਵੇਂ ਕਿ 'ਸਿਰੀ ਰਾਗੁ ਮਹਲਾ ੧' ਦੀ ੧੪ਵੀਂ ਅਸਟਪਦੀ ਦੀਆਂ ਤਿੰਨ ਤੁਕਾਂ 'ਮਨ ਹਠ ਬੁਧੀ ਕੇਤੀਆ' ਤੋਂ 'ਉਪਰਿ ਸਚੁ ਅਚਾਰੁ' ਤੱਕ ਦੀ ਵਿਆਖਿਆ ੧੮ਵੀਂ ਵਾਰ ਦੀ ੧੯ਵੀਂ ਪਉੜੀ ਵਿਚ ਕੀਤੀ ਹੈ ਜਿਸ ਦੀ

---

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ ਅਤੇ ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ।*

ਅੰਤਲੀ ਤੁਕ ਹੈ : 'ਊਪਰਿ ਸਚੁ ਅਚਾਰੁ ਚਮੋੜੀ'। ਇਸੇ ਲਈ ਹੀ ਤਾਂ ਪੰਚਮ ਪਾਤਸ਼ਾਹ ਜੀ ਨੇ ਆਪ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਵਰਦਾਨ ਦਿੱਤਾ ਹੈ।

## ਗੁਰਬਾਣੀ ਦੇ ਟੀਕਾ ਸਾਹਿਤ ਦਾ ਅਰੰਭ—

ਗੁਰਬਾਣੀ ਦੇ ਟੀਕਾ ਸਾਹਿੱਤ ਵਿਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਭਤੀਜੇ ਨੇ ਉਹਨਾਂ ਦੇ ਵੱਡੇ ਭਰਾਤਾ ਪ੍ਰਿਥੀ ਚੰਦ ਦੇ ਸਪੁੱਤਰ ਸੋਢੀ ਮਿਹਰਵਾਨ (ਜਿਸ ਦਾ ਅਸਲ ਨਾਮ ਮਨੋਹਰ ਦਾਸ ਸੀ) ਵਲੋਂ ਜਪੁ ਜੀ, ਸੋਦਰ ਰਹਿਰਾਸ, ਕੀਰਤਨ ਸੋਹਿਲਾ, ਆਸਾ ਦੀ ਵਾਰ, ਓਅੰਕਾਰ ਅਤੇ ਸਿਧ ਗੋਸਟਿ ਆਦਿ ਬਾਣੀਆਂ ਦੇ ਟੀਕੇ ੧੭ਵੀਂ ਸਦੀ ਬਿਕ੍ਰਮੀ ਵਿਚ ਤਿਆਰ ਕੀਤੇ ਜਾਣ ਦਾ ਪਤਾ ਚਲਦਾ ਹੈ। ਉਹਨਾਂ ਤੋਂ ਬਾਅਦ ਇਸ ਟੀਕੇ ਦੀ ਪੱਧਤੀ ਨੂੰ ਮਿਹਰਵਾਨ ਦੇ ਵਿਚਕਾਰਲੇ ਪੁੱਤਰ ਹਰਿ ਜੀ ਨੇ ਅੱਗੋਂ ਜਾਰੀ ਰੱਖਿਆ, ਜਿਸ ਦਾ ਪਤਾ ਸੋਢੀ ਮਿਹਰਵਾਨ ਵਲੋਂ ਲਿਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਅਤੇ ਸੁਖਮਨਾ ਮਹਲਾ ੯ਵਾਂ ਦੇ ਨਾਂ ਹੇਠ ਦੂਜੀ ਪੁਸਤਕ ਵਿਚ ਹਰਿ ਜੀ ਵਲੋਂ ਕੀਤੇ ਗੁਰਬਾਣੀ ਦੇ ਅਰਥਾਂ ਅਤੇ ਵਿਆਖਿਆ ਤੋਂ ਭਲੀ-ਭਾਂਤ ਲੱਗ ਜਾਂਦਾ ਹੈ।

## ਸੰਪ੍ਰਦਾਈ ਅਰਥ-ਪ੍ਰਣਾਲੀ—

ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕਾਂਸ਼ੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਜ਼ਿਲ੍ਹਾ ਬਠਿੰਡਾ ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਵਿਦਿਆਰਥੀ ਸਿੰਘਾਂ ਅਤੇ ਸਿੱਖ ਸੰਗਤਾਂ ਨੂੰ ਆਪਣੀ ਅੰਮ੍ਰਿਤ-ਰਸਨਾ ਤੋਂ ਸਰਵਣ ਕਰਵਾਏ। ਉਹਨਾਂ ਅਰਥਾਂ ਨੂੰ ਅੱਗੋਂ ਗੁਰੂ ਕੇ ਹੁਕਮ ਅਨੁਸਾਰ ਬ੍ਰਹਮ ਗਿਆਨੀ, ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸਿੱਖ ਸੰਗਤਾਂ ਵਿਚ ਪ੍ਰਚਾਰਿਆ। ਉਹਨਾਂ ਤੋਂ ਹੀ ਇਹ ਸੰਪ੍ਰਦਾਈ ਅਰਥਾਂ ਦੀ ਟਕਸਾਲ ਚਲੀ ਜੋ ਅੱਗੋਂ ਜਾ ਕੇ ਕਈ ਸ਼ਾਖ਼ਾਂ ਰੂਪ ਹੋ ਕੇ ਫੈਲੀ।

ਭਾਈ ਚੰਦਾ ਸਿੰਘ ਜੀ ਗਿਆਨੀ ਤਕ ਇਹ ਸੰਪ੍ਰਦਾਈ ਅਰਥ ਸੀਨਾ-ਬ-ਸੀਨਾ ਚਲੇ ਆਏ। ਭਾਈ ਚੰਦਾ ਸਿੰਘ ਜੀ ਨੇ ਇਹਨਾਂ ਅਰਥਾਂ ਨੂੰ ਪ੍ਰਯਾਵਾਂ ਦੇ ਰੂਪ ਵਿਚ ਕਲਮ-ਬੰਦ ਕਰਨ ਦਾ ਪਹਿਲਾ ਉੱਦਮ ਕੀਤਾ। ਜਿਸ ਤੋਂ

ਅੱਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਪ੍ਰਯਾਯ, ਸ਼ਬਦਾਰਥ ਕੋਸ਼ ਤੇ ਸਟੀਕ ਲਿਖਣ ਦਾ ਅਰੰਭ ਹੋਇਆ ਸਮਝਣਾ ਚਾਹੀਦਾ ਹੈ। ਪਹਿਲਾਂ ਖ਼ਾਸ-ਖ਼ਾਸ ਬਾਣੀਆਂ ਦੇ ਟੀਕੇ ਲਿਖੇ ਗਏ ਫਿਰ ਸੰਪੂਰਨ ਤੇ ਅਪੂਰਨ ਸਟੀਕ ਲਿਖੇ ਗਏ। ਫਿਰ ਸ਼ਬਦਾਰਥ ਅਤੇ ਕੋਸ਼ ਲਿਖੇ ਗਏ।

## ਸੰਤ ਗਿਆਨੀ ਸੁਰਜੀਤ ਸਿੰਘ ਜੀ—

ਸ੍ਰੀ ਮਾਨ ਸੰਤ ਗਿਆਨੀ ਸੁਰਜੀਤ ਸਿੰਘ ਜੀ*, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰਥਾਂ ਦੀ ਸੰਪ੍ਰਦਾਈ ਟਕਸਾਲ ਅੰਮ੍ਰਿਤਸਰ, ਦੇ ਮਹਾਨ ਵਿਦਵਾਨ ਹਨ। ਆਪ ਸੁਭਾਅ ਦੇ ਨਰਮ, ਮਿੱਠ-ਬੋਲੇ, ਸੰਕੋਚੀ, ਨਿਮਰਤਾ ਦੇ ਪੁੰਜ, ਵਿਦਵਾਨਾਂ ਦੇ ਕਦਰਦਾਨ, ਨਿਰਲੋਭ, ਨਿਰ-ਚਾਹ, ਨਿਰ-ਹੰਕਾਰ, ਦਿਆਲੂ, ਗੁਰਮੁਖ ਤੇ ਸਾਧੂ ਸੁਭਾਵ ਹਨ। ਹਰ ਫ਼ਿਰਕੇ ਤੇ ਹਰ ਸੰਪ੍ਰਦਾਇ ਦੇ ਸਾਧੂਆਂ ਦੇ ਨਾਲ ਆਪ ਪਿਆਰ ਕਰਦੇ ਹਨ। ਉਹ ਵੀ ਸਾਰੇ ਆਪ ਦਾ ਬਹੁਤ ਸਤਿਕਾਰ ਕਰਦੇ ਹਨ। ਸਭ ਨਾਲ ਪਿਆਰ ਕਰਨਾ ਆਪ ਦੇ ਸੁਭਾਅ ਦਾ ਹੀ ਇਕ ਜ਼ਰੂਰੀ ਹਿੱਸਾ ਬਣ ਚੁੱਕਿਆ ਹੈ। ਸਾਰੇ ਵਿਦਵਾਨ ਤੇ ਮਹਾਂਪੁਰਖ ਆਪ ਦਾ ਸਤਿਕਾਰ ਤੇ ਸਨਮਾਨ ਕਰਦੇ ਹਨ।

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਮੁਖੀ ਸੰਪ੍ਰਦਾਇ ਭਿੰਡਰਾਂ ਆਪਣੇ ਰਚੇ ਮਹਾਨ ਕਾਵਿ ਗ੍ਰੰਥ 'ਗੁਰਮੁਖ ਪ੍ਰਕਾਸ਼' ਵਿਚ ਸੰਤ ਗਿਆਨੀ ਸੁਰਜੀਤ ਸਿੰਘ ਜੀ ਬਾਰੇ ਲਿਖਦੇ ਹਨ ਜਦ ਆਪ ਅਜੇ ੧੯ ਸਾਲ ਦੀ ਉਮਰ ਭੁਝੰਗੀ ਅਵਸਥਾ ਵਿਚ ਸਨ ਤੇ ਗੁਰਮਤਿ ਵਿਦਿਆ ਪੜ੍ਹਦੇ ਤੇ ਸੇਵਾ ਕਰਦੇ ਸਨ।

*ਭੁਝੰਗੀ ਸਿੰਘ ਸੁਰਜੀਤ ਜੀ, ਪਿੰਡ ਨੂਰ ਪੁਰ ਥੱਲ।*
*ਪਿਤਾ ਖੇਮ ਚੰਦ ਜਾਇਓ, ਮਾਤਾ ਰਾਮ ਬਾਈ ਭੱਲ।.....*
*ਸ਼ਾਮ ਹਰੀ ਕ੍ਰਿਪਾਲ ਕੀ, ਆਯੋ ਮਹਿਮਾ ਜਾਨ।*
*ਪ੍ਰੇਮੀ ਨਰਮ ਸੁਭਾਵ ਹੈ, ਵਿਦਿਆ ਪੜ੍ਹਤ ਸੁਜਾਨ।*
*ਸੇਵਾ ਸਭ ਕੀ ਕਰਤ ਹੈ, ਸਭ ਕੋ ਮਿੱਠਾ ਬੋਲ।*
*ਆਸ ਇਨੋ ਪਰ ਖਾਸ ਹੈ, ਬਣ ਹੈ ਲਾਲ ਅਮੋਲ॥੨੪॥*

*(ਗੁਰਮੁਖ ਪ੍ਰਕਾਸ਼, ਦੂਜੀ ਐਡੀਸ਼ਨ, ਪੰਨਾ ੬੪੧)*

---

** ਸਤਿਕਾਰਯੋਗ ਸੰਤ ਜੀ ਦਾ ਜਨਮ ਨੂਰਪੁਰ ਥੱਲ ਜ਼ਿਲ੍ਹਾ ਸਰਗੋਧਾ (ਪਾਕਿਸਤਾਨ) ਵਿਖੇ ਭਾਈ ਖੇਮ ਚੰਦ ਜੀ ਦੇ ਘਰ ਅਤੇ ਮਾਤਾ ਰਾਮ ਪਿਆਰੀ ਜੀ ਦੀ ਕੁੱਖੋਂ ੧੩ ਅਪ੍ਰੈਲ ੧੯੩੭ ਨੂੰ ਹੋਇਆ। ਮਾਤਾ-ਪਿਤਾ ਨੇ ਨਾਮ ਭਗਵਾਨ ਦਾਸ ਰੱਖਿਆ। ਅੰਮ੍ਰਿਤ ਛਕਣ ਤੋਂ ਬਾਅਦ ਆਪ ਦਾ ਨਾਮ ਸੁਰਜੀਤ ਸਿੰਘ ਰੱਖਿਆ ਗਿਆ।*

ਉਪਰੋਕਤ ਮਹਾਂ ਪੁਰਖਾਂ ਦੇ ਬਚਨ ਅਨੁਸਾਰ ਸੰਤ ਗਿਆਨੀ ਸੁਰਜੀਤ ਸਿੰਘ ਜੀ ਸਚ-ਮੁੱਚ ਹੀ ਅਮੋਲਕ ਲਾਲ ਬਣ ਗਏ ਹਨ। ਅੰਮ੍ਰਿਤ ਪਾਨ ਵੀ ਆਪ ਜੀ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਪਾਸੋਂ ਹੀ ਕੀਤਾ ਸੀ। ਜਿਥੇ ਪਹਿਲੀ ਉਮਰ ਵਿਚ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਛੇ-ਸੱਤ ਸੰਪੂਰਨ ਸੰਥਾ ਕਥਾ ਅਰਥਾਂ ਸਹਿਤ ਪੜ੍ਹੀਆਂ, ਵੀਚਾਰੀਆਂ ਤੇ ਲਿਖੀਆਂ ਉਥੇ ਪੰਡਤ ਕਲਿਆਣ ਸਿੰਘ ਜੀ ਪਾਸੋਂ ਗੀਤਾ, ਵੇਦਾਂਤ ਤੇ ਭਾਸ਼ਾ ਦੇ ਗ੍ਰੰਥ ਪੜ੍ਹੇ ਅਤੇ ਸੰਤ ਸੁੰਦਰ ਸਿੰਘ ਜੀ ਕੁਠਾਰੀ ਪਾਸੋਂ ਸ੍ਰੀ ਗੁਰੁ-ਪ੍ਰਤਾਪ ਸੂਰਜ ਗ੍ਰੰਥ ਅਰਥਾਂ ਸਹਿਤ ਪੜ੍ਹਿਆ।

ਪੜ੍ਹਾਈ ਦੇ ਦੌਰਾਨ ਨਾਲ-ਨਾਲ ਬਜ਼ੁਰਗ ਮਹਾਂ ਪੁਰਖਾਂ ਸੰਤ ਬਾਬਾ ਉੱਤਮ ਸਿੰਘ ਜੀ ਦੀ ਵੀ ਅਣਥੱਕ ਸੇਵਾ ਕਰਦੇ ਰਹੇ। ਜਿਸ ਕਰਕੇ ਉਹਨਾਂ ਵਲੋਂ ਆਪ ਜੀ ਨੂੰ ਅਸੀਸਾਂ ਮਿਲਦੀਆਂ ਰਹੀਆਂ। ੧੯੫੬ ਈ: ਦੇ ਦਸੰਬਰ ਮਹੀਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਬੀਮਾਰ ਹੋਣ ਸਮੇਂ ਆਪ ਜੀ ਨੇ ਜੋ ਸੇਵਾ ਕੀਤੀ ਉਸ ਸਦਕਾ ਉਹਨਾਂ ਮਹਾਂ-ਪੁਰਖਾਂ ਨੇ ਖ਼ੁਸ਼ ਹੋ ਕੇ ਬਹੁਤ ਵਰਦਾਨ ਦਿੱਤੇ।

ਆਪਣੇ ਵਿਦਿਆ ਦਾਤੇ ਸੰਤ ਗਿ: ਕ੍ਰਿਪਾਲ ਸਿੰਘ ਜੀ ਮਹੰਤ, ਡੇਰਾ ਸੰਤ ਅਮੀਰ ਸਿੰਘ ਜੀ, ਗਲੀ ਸੱਤੋ ਵਾਲੀ ਪਾਸ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਸੁਣਦੇ, ਪੜ੍ਹਦੇ, ਵਿਚਾਰਦੇ ਤੇ ਲਿਖਦੇ ਰਹੇ। ਉਥੇ ਉਨ੍ਹਾਂ ਵਲੋਂ ਲਿਖੇ ਜਾ ਰਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪ੍ਰਦਾਈ ਸਟੀਕ ਦੇ ਲਿਖਣ ਵਿਚ ਵੀ ਮਦਦ ਕਰਦੇ ਰਹੇ। ਨਾਲ-ਨਾਲ ਵਿਦਿਆਰਥੀਆਂ ਨੂੰ ਚਣਾਕਾ ਰਾਜਨੀਤਿ, ਭਾਵਰਸਾਂਮ੍ਰਿਤ, ਵਿਚਾਰਮਾਲਾ, ਅਧਿਆਤਮ ਪ੍ਰਕਾਸ਼, ਪ੍ਰਬੋਧ ਚੰਦਰ ਨਾਟਕ, ਵੈਰਾਗ ਸ਼ੱਤਕ ਤੇ ਵੇਦਾਂਤ ਦਾ ਗੂੜ੍ਹ ਗ੍ਰੰਥ ਵਿਚਾਰ ਸਾਗਰ ਵੀ ਪੜ੍ਹਾਉਂਦੇ ਰਹੇ। ਡੇਰੇ ਦਾ ਸਾਰਾ ਪ੍ਰਬੰਧ, ਆਏ-ਗਏ ਨੂੰ ਜਲ-ਪਾਣੀ, ਪ੍ਰਸ਼ਾਦਾ ਤੇ ਰਿਹਾਇਸ਼ ਆਦਿ ਦੇਣ ਦਾ ਕੰਮ ਵੀ, ਆਪ ਦੇ ਸਪੁਰਦ ਸੀ, ਜਿਸ ਨੂੰ ਆਪ ਬੜੇ ਚਾਅ ਨਾਲ ਨਿਭਾਉਂਦੇ ਰਹੇ।

ਪਿਛਲੇ ਕੁਝ ਸਮੇਂ ਤੋਂ ਆਰ. ਐਲ. ੨੭੫, ਮਾਡਲ ਟਾਊਨ ਰਿਵਾੜੀ (ਹਰਿਆਣਾ) ਵਿਖੇ ਸੇਵਾ ਪੰਥੀ ਸੰਪ੍ਰਦਾਇ ਵਲੋਂ ਆਪ ਜੀ ਨੂੰ ਹਰ ਤਰ੍ਹਾਂ ਯੋਗ ਸਮਝ ਕੇ ਡੇਰੇ ਦਾ ਮਹੰਤ ਥਾਪਿਆ ਗਿਆ। ਉਸ ਡੇਰੇ ਦੀ ਤਰੱਕੀ ਲਈ ਜਿਥੇ ਆਪ ਜੀ ਨੇ ਡੇਰੇ ਦਾ ਸੁੰਦਰ ਹਾਲ ਤੇ ਰਿਹਾਇਸ਼ੀ ਕਮਰਿਆਂ ਦੀ ਸੇਵਾ

ਕਰਵਾਈ । ਉਥੇ ਵਿਦਿਆਰਥੀਆਂ ਦਾ ਇਕ ਤਕੜਾ ਜੱਥਾ ਰੱਖ ਕੇ ਉਪਰੋਕਤ ਸਾਰੇ ਗ੍ਰੰਥਾਂ ਦਾ ਅਧਿਐਨ ਵੀ ਕਰਵਾ ਰਹੇ ਹਨ । ਨਾਲ-ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਗੁਰੁ ਪ੍ਰਤਾਪ ਸੂਰਜ ਗ੍ਰੰਥ ਅਤੇ ਸ੍ਰੀ ਗੁਰੁ ਪੰਥ ਪ੍ਰਕਾਸ਼ ਦੀਆਂ ਵੀ ਸੰਥਾ ਕਥਾ ਚਲਦੀਆਂ ਰਹਿੰਦੀਆਂ ਹਨ, ਜਿਸ ਤੋਂ ਵਿਦਿਆਰਥੀਆਂ ਤੋਂ ਇਲਾਵਾ ਸੰਗਤਾਂ ਵੀ ਲਾਭ ਪ੍ਰਾਪਤ ਕਰ ਰਹੀਆਂ ਹਨ।

ਹੁਣ ਦੋ ਤਿੰਨ ਸਾਲ ਦੇ ਅੰਦਰ ਅੰਮ੍ਰਿਤਸਰ ਸ਼ਹਿਰ ਦੇ ਇਲਾਕੇ ਸ਼ਹੀਦ ਊਧਮ ਸਿੰਘ ਨਗਰ ਵਿਖੇ 'ਸੇਵਾ ਪੰਥੀ ਆਸ਼ਰਮ' ਨਾਮ ਦਾ ਨਵਾਂ ਅਸਥਾਨ ਥੋੜ੍ਹੇ ਹੀ ਸਮੇਂ ਵਿਚ ਤਿਆਰ ਕਰ ਕੇ ਇਥੇ ਵੀ ਲੰਗਰ ਅਤੇ ਗੁਰਮਤਿ ਵਿਦਿਆ ਦੇ ਖੁੱਲ੍ਹੇ ਭੰਡਾਰੇ ਵਰਤਾ ਰਹੇ ਹਨ । ਦੋ ਡੇਰੇ ਰਿਵਾੜੀ ਵਿਚ ਤੇ ਇਹ ਤੀਜਾ ਅਸਥਾਨ ਅੰਮ੍ਰਿਤਸਰ ਵਿਚ ਕਾਇਮ ਕਰ ਕੇ ਮਹਾਨ ਪਰਉਪਕਾਰੀ ਕਾਰਜ ਕੀਤਾ ਹੈ ।

ਜਿਥੇ ਆਪ ਆਪਣੇ ਇਹਨਾਂ ਨਿੱਜੀ ਅਸਥਾਨਾਂ ਤੇ ਗੁਰਮਤਿ ਪ੍ਰਚਾਰ ਤੇ ਗੁਰਮਤਿ ਵਿਦਿਆ ਦਾਨ ਦੀ ਵਰਖਾ ਕਰ ਰਹੇ ਹਨ ਉਥੇ ਪੰਜਾਬ ਤੇ ਭਾਰਤ ਦੇ ਹੋਰ ਪ੍ਰਾਂਤਾਂ ਦੇ ਵੱਡੇ-ਵੱਡੇ ਸ਼ਹਿਰਾਂ ਵਿਚ ਜਥੇ ਸਮੇਤ ਵਿਚਰ ਕੇ ਕਥਾ ਵਿਖਿਆਨਾਂ ਰਾਹੀਂ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾ ਰਹੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੁਣਾ ਕੇ ਵਾਹਿਗੁਰੂ ਨਾਲ ਜੋੜ ਰਹੇ ਹਨ ।

ਇਹ ਹੱਥਲੀ ਪੁਸਤਕ 'ਸੁਖਮਨੀ ਸਾਹਿਬ' ਸਟੀਕ ਲਿਖ ਕੇ ਆਪ ਜੀ ਨੇ ਵਿਦਿਆਰਥੀਆਂ, ਸੰਗਤਾਂ ਤੇ ਆਮ ਪਾਠਕਾਂ ਲਈ ਗੁਰਬਾਣੀ ਦੇ ਅਰਥਾਂ ਤੇ ਭਾਵਾਂ ਨੂੰ ਸਮਝ ਕੇ ਉਸ ਮੁਤਾਬਕ ਆਪਣਾ ਜੀਵਨ ਢਾਲਣ ਲਈ ਭਰਪੂਰ ਵਾਕਫ਼ੀਅਤ ਇਕੱਠੀ ਕਰ ਦਿੱਤੀ ਹੈ ਜਿਸ ਦਾ ਹਰ ਇਕ ਨੂੰ ਕਾਫ਼ੀ ਲਾਭ ਪ੍ਰਾਪਤ ਹੋਵੇਗਾ ।

ਜਪੁ ਜੀ ਸਾਹਿਬ ਤੋਂ ਬਾਅਦ ਸੁਖਮਨੀ ਸਾਹਿਬ ਦੀ ਬਾਣੀ ਸਿੱਖਾਂ ਤੇ ਗ਼ੈਰ-ਸਿੱਖਾਂ ਵਿਚ ਜ਼ਿਆਦਾ ਪੜ੍ਹੀ ਜਾਣ ਵਾਲੀ ਬਾਣੀ ਹੈ । ਇਸ ਦੇ ਸਟੀਕ ਵੀ ਬਹੁਤ ਵਿਦਵਾਨਾਂ ਨੇ ਲਿਖੇ ਹਨ, ਪਰ ਇਹ ਸੰਪ੍ਰਦਾਈ ਸਟੀਕ ਹੈ । ਜਿਸ ਕਿਸੇ ਵਿਦਵਾਨ ਨੇ ਗੁਰਬਾਣੀ ਦਾ ਕੋਈ ਵੀ ਸਟੀਕ ਲਿਖਿਆ ਹੈ ਉਸ ਵਿਚ ਰੂਹ ਸੰਪ੍ਰਦਾਈ ਅਰਥਾਂ ਦੀ ਹੀ ਰਹੀ ਹੈ ।

## ਇਸ ਸਟੀਕ ਦੀ ਵਿਸ਼ੇਸ਼ਤਾ—

(੧) ਇਹ ਆਪ ਜੀ ਦਾ ਲਿਖਿਆ ਗੁਰਬਾਣੀ ਦੇ ਸੰਪ੍ਰਦਾਈ ਅਰਥਾਂ ਦਾ ਸਟੀਕ ਹੈ, ਜਿਸ ਦੇ ਅਰੰਭ ਵਿਚ ਸੇਵਾ-ਪੰਥੀ ਸੰਪ੍ਰਦਾਇ ਦੇ ਬਾਨੀ ਫਿਰ ਆਦਿ ਤੇ ਅੰਤ ਵਿਚ 'ਗੁਰੁ ਪ੍ਰਤਾਪ ਸੂਰਜ ਗ੍ਰੰਥ' ਤੇ ਗੁਰ ਬਿਲਾਸ ਪਾਤਸ਼ਾਹੀ ਛੇਵੀਂ 'ਚ ਸੁਖਮਨੀ ਸਾਹਿਬ ਦੀ ਮਹਿਮਾ ਤੇ ਮਹੱਤਤਾ ਦੇ ਅੰਸ਼ ਦਰਜ ਹਨ।

(੨) ਕਈ ਟੀਕਾਕਾਰਾਂ ਨੇ ਸਾਰੀ ਪਉੜੀ ਦਾ ਮੂਲ ਪਾਠ ਲਿਖ ਕੇ ਸਾਰੀ ਪਉੜੀ ਦੇ ਇਕੱਠੇ ਅਰਥ ਕੀਤੇ ਹਨ । ਜਿਸ ਨੂੰ ਪੜ੍ਹ ਕੇ ਆਮ ਪਾਠਕ ਨੂੰ ਪਤਾ ਨਹੀਂ ਚਲਦਾ ਕਿ ਕਿਹੜੀ ਤੁਕ ਦਾ ਕਿਹੜਾ ਅਰਥ ਹੈ ? ਇਸ ਲਈ ਆਮ ਪਾਠਕ ਦੀ ਸਮਝ ਗੋਚਰਾ ਕਰਨ ਹਿਤ ਮੂਲ ਪਾਠ ਦੀਆਂ ਦੋ-ਦੋ ਤੁਕਾਂ ਲਿਖ ਕੇ ਸਾਫ਼ ਤੇ ਸਰਲ ਅਰਥ ਕੀਤੇ ਹਨ ।

(੩) ਕਈ ਥਾਵਾਂ ਤੇ ਸਿਧਾਂਤ ਨੂੰ ਵਧੇਰੇ ਸਪੱਸ਼ਟ ਕਰਨ ਲਈ ਬੜੀਆਂ ਦਿਲਚਸਪ ਸਾਖੀਆਂ ਲਿਖ ਦਿੱਤੀਆਂ ਹਨ ।

(੪) ਸੁਖਮਨੀ ਸਾਹਿਬ ਦੀ ਉਥਾਨਕਾ, ਉਚਾਰਨ ਅਸਥਾਨ ਤੇ ਉਚਾਰਨ ਦਾ ਸਮਾਂ ਵੀ ਦਰਜ ਕਰ ਦਿੱਤਾ ਹੈ ।

(੫) ਪਾਠਕਾਂ ਦੀ ਸਹੂਲਤ ਲਈ ਔਖੇ ਪਦਾਂ ਦੇ ਅਰਥ ਵੀ ਦਿੱਤੇ ਹਨ।

ਅੱਜ-ਕਲ੍ਹ ਇਕ-ਇਕ ਸ਼ਹਿਰ ਵਿਚ ਕਈ-ਕਈ ਸੁਖਮਨੀ ਸਾਹਿਬ ਸੇਵਾ ਸੁਸਾਇਟੀਆਂ ਬਣੀਆਂ ਹੋਈਆਂ ਹਨ ਜੋ ਘਰ-ਘਰ ਸੁਖਮਨੀ ਸਾਹਿਬ ਦੇ ਪਾਠਾਂ ਦੀਆਂ ਲੜੀਆਂ ਸ਼ੁਰੂ ਰੱਖਦੀਆਂ ਹਨ ।

ਅਜੋਕੇ ਸਮੇਂ ਦੇ ਕੁਝ ਸਿੱਖ ਡਾਕਟਰਾਂ ਨੇ ਆਪਣੇ ਤਜਰਬੇ ਨਾਲ ਸਿੱਧ ਕੀਤਾ ਹੈ ਕਿ 'ਸੁਖਮਨੀ ਸਾਹਿਬ' ਦੇ ਸ਼ਰਧਾ, ਪ੍ਰੇਮ ਸਹਿਤ ਇਕਾਗਰ ਚਿੱਤ ਹੋ ਕੇ ਕੀਤੇ ਪਾਠ ਨਾਲ ਬਲੱਡ ਪ੍ਰੈਸ਼ਰ (ਖ਼ੂਨ ਦਾ ਦਬਾਉ) ਚਿੰਤਾ, ਫ਼ਿਕਰ ਤੇ ਜੋੜਾਂ ਦੇ ਦਰਦ ਆਦਿ ਦੀਆਂ ਬੀਮਾਰੀਆਂ ਦੂਰ ਹੋ ਜਾਂਦੀਆਂ ਹਨ ।

'ਸੁਖਮਨੀ' ਦਾ ਅਰਥ 'ਸੁਖਾਂ ਦੀ ਮਣੀ' ਜਾਂ ਮਨ ਨੂੰ ਸੁਖ ਦੇਣ ਵਾਲੀ ਹੈ। ਕਿਉਂਕਿ ਇਸ ਵਿਚ ਸੁਖ ਸਰੂਪ ਪ੍ਰਭੂ ਦਾ ਨਾਮ-ਅੰਮ੍ਰਿਤ ਹੈ ਜੋ ਸਾਰੇ ਸੁਖਾਂ ਦਾ ਦਾਤਾ ਹੈ ।

ਅੰਤਲੀ ਅਸਟਪਦੀ ਦੀਆਂ ਪਿਛਲੀਆਂ ਚਾਰ ਪਉੜੀਆਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਖ਼ੁਦ ਸੁਖਮਨੀ ਸਾਹਿਬ ਦੀ ਮਹਿਮਾ ਤੇ ਸੁਣਨ ਪੜ੍ਹਨ ਦਾ ਫਲ ਵਰਣਨ ਕੀਤਾ ਹੈ ।

ਸੰਤ ਗਿਆਨੀ ਸੁਰਜੀਤ ਸਿੰਘ ਜੀ ਨੇ ਇਹ ਸੁਖਮਨੀ ਸਾਹਿਬ ਦਾ ਸੰਪ੍ਰਦਾਈ ਸਟੀਕ ਲਿਖ ਕੇ ਸੰਗਤਾਂ ਉੱਪਰ ਮਹਾਨ ਪਰਉਪਕਾਰ ਕੀਤਾ ਹੈ, ਅਸੀਂ ਆਪ ਦੀ ਹਾਰਦਿਕ ਪ੍ਰਸੰਸਾ ਕਰਦੇ ਹਾਂ।

ਇਸ ਸਮੇਂ ਖਾਲਸਾ ਪੰਥ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਗੁਰੁ ਪ੍ਰਤਾਪ ਸੂਰਜ ਗ੍ਰੰਥਾਵਲੀ ਤੇ ਸ੍ਰੀ ਗੁਰੁ ਪੰਥ ਪ੍ਰਕਾਸ਼ ਆਦਿ ਗੁਰਮਤਿ ਸਾਹਿਤ ਦੇ ਗ੍ਰੰਥਾਂ ਦੀ ਪੜ੍ਹਾਈ ਕਰਾਉਣ ਵਾਲੀਆਂ ਸਿਰਫ਼ ਦੋ ਹੀ ਮਹਾਨ ਸ਼ਖ਼ਸੀਅਤਾਂ ਹਨ । ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲੇ ਤੇ ਸੰਤ ਗਿਆਨੀ ਸੁਰਜੀਤ ਸਿੰਘ ਜੀ, ਗਲੀ ਸਤੋ ਵਾਲੀ, ਅੰਮ੍ਰਿਤਸਰ ਵਾਲੇ ਜਿਨ੍ਹਾਂ ਦੇ ਹੁਣ ਦੋ ਟਿਕਾਣੇ ਹਨ (੧) ਡੇਰਾ ਸੇਵਾ ਪੰਥੀ ਆਸ਼ਰਮ, ਚਾਟੀਵਿੰਡ ਗੇਟ, ਸ਼ਹੀਦ ਊਧਮ ਸਿੰਘ ਨਗਰ, ਗਲੀ ਨੰ: ੧, (ਦਿਲਬਾਗ ਨਗਰ) ਅੰਮ੍ਰਿਤਸਰ ਅਤੇ (੨) ਆਰ. ਐਲ. ੨੭੫, ਮਾਡਲ ਟਾਊਨ, ਰਿਵਾੜੀ (ਹਰਿਆਣਾ) ।

ਅਸੀਂ ਗੁਰਮਤਿ ਵਿਦਿਆ ਦੇ ਵਿਦਿਆਰਥੀਆਂ, ਆਮ ਪਾਠਕਾਂ, ਸਿੱਖ ਸਕੂਲਾਂ ਕਾਲਜਾਂ ਤੇ ਯੂਨੀਵਰਸਿਟੀਆਂ ਦੇ ਮੁਖੀਆਂ, ਗੁਰਦੁਆਰਿਆਂ, ਸਿੱਖ ਡੇਰਿਆਂ ਤੇ ਹੋਰ ਸਿੱਖ ਸੰਸਥਾਵਾਂ ਦੇ ਮੁਖੀਆਂ ਨੂੰ ਪੁਰਜ਼ੋਰ ਅਪੀਲ ਕਰਦੇ ਹਾਂ ਕਿ ਉਹ ਇਸ ਸਟੀਕ ਨੂੰ ਘਰ-ਘਰ ਪੁਚਾ ਕੇ ਗੁਰੂ ਕੀਆਂ ਖ਼ੁਸ਼ੀਆਂ ਪ੍ਰਾਪਤ ਕਰਨ ਤੇ ਲੇਖਕ ਦੀ ਹੌਂਸਲਾ ਅਫ਼ਜ਼ਾਈ ਕਰਨ ।

੨੭ ਫਰਵਰੀ ੧੯੯੮ ਗੁਰਬਾਣੀ ਪ੍ਰੇਮੀਆਂ ਦਾ ਦਾਸ :—

ਕਿਰਪਾਲ ਸਿੰਘ



ੴ ਸਤਿਗੁਰ ਪ੍ਰਸਾਦਿ ॥

# ਭੂਮਿਕਾ

ਇਕ ਸਮੇਂ ਦੀ ਵਾਰਤਾ ਹੈ ਕਿ ਜਗਤ ਦੇ ਉਧਾਰਨਹਾਰ, ਸੋਢੀ ਕੁਲ ਭੂਸ਼ਣ—
*'ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ ॥'*

*(ਅੰਗ ੧੪੦੯)*

ਪ੍ਰਤੱਖ ਹਰੀ ਪਾਰਬ੍ਰਹਮ ਦਾ ਸਰੂਪ ਜਿਨ੍ਹਾਂ ਨੇ ਕੇਵਲ ਸੰਸਾਰ ਵਿਚ ਪਰਉਪਕਾਰ ਵਾਸਤੇ ਹੀ ਸਰੀਰ ਧਾਰਨ ਕੀਤਾ। ਸੋ ਇਹੋ ਜਿਹੇ ਗੁਣਾਂ ਵਾਲੇ ਪੰਚਮ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤਸਰ ਵਿੱਚ ਬਿਰਾਜਮਾਨ ਸਨ ਤੇ ਜਗਤ ਦੇ ਉਧਾਰਨ ਦੇ ਕੰਮ ਵਿਚ ਨਿਮਗਨ ਹੋਇ ਹੋਇ ਸਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਗੁਰਦੁਆਰਾ ਰਾਮਸਰ ਸਰੋਵਰ ਦੇ ਕਿਨਾਰੇ ਬੈਠ ਕੇ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਰਹੇ ਸਨ।

ਇਕ ਦਿਨ ਮਨ ਵਿਚ ਸੰਕਲਪ ਆਇਆ ਕਿ ਜਗਤ ਦੇ ਜੀਵਾਂ ਪਾਸੋਂ ਇਸ ਵੇਲੇ ਕਲਜੁਗ ਵਿਚ ਹਰ ਵਕਤ ਭਜਨ-ਸਿਮਰਨ ਨਹੀਂ ਹੋ ਸਕਦਾ ਤੇ ਐਸੀ ਕੋਈ ਬਾਣੀ ਰਚੀਏ, ਜਿਸ ਬਾਣੀ ਦੇ ਪੜ੍ਹਨ-ਸੁਣਨ ਨਾਲ ਹਰ-ਇਕ ਪ੍ਰਾਣੀ ਦਾ ਜਨਮ-ਮਰਨ ਮਿਟ ਜਾਵੇ ਤੇ ਪਰਮ-ਪਦਵੀ ਮਿਲੇ ਅਤੇ ਮਨ ਨੂੰ ਵੀ ਸੁਖ ਮਿਲੇ। ਇਸ ਤਰ੍ਹਾਂ ਵਿਚਾਰ ਕਰਦਿਆਂ-ਕਰਦਿਆਂ ਰਾਤ ਬਤੀਤ ਹੋਈ, ਸਵੇਰੇ ਉਠੇ ਇਸ਼ਨਾਨ ਕਰ ਕੇ ਰਾਮਸਰ ਸਰੋਵਰ ਦੇ ਕਿਨਾਰੇ ਬੇਰੀ ਹੇਠ ਬੈਠ ਗਏ।

ਇਤਨੇ ਨੂੰ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ ਵੀ ਆ ਕੇ ਮੱਥਾ ਟੇਕਿਆ ਤੇ ਦੋਵਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ—'ਗ਼ਰੀਬ ਨਿਵਾਜ਼ ਜੀ! ਸਨਾਤਨ ਮਤ ਵਾਲੇ ਹਿੰਦੂ ਲੋਕ ਗੀਤਾ ਦਾ ਇਕ ਪਾਠ ਕਰਨ ਵਿਚ ਜੀਵ ਦਾ ਕਲਿਆਣ ਮੰਨਦੇ ਹਨ। ਆਪ ਜੀ ਵੀ ਕੋਈ ਐਸੀ ਸੌਖੀ ਬਾਣੀ ਰਚੋ, ਜਿਸ ਬਾਣੀ ਦੇ ਪੜ੍ਹਨ ਸੁਣਨ ਨਾਲ ਜੀਵ ਦੀ ਕਲਿਆਣ ਵੀ ਹੋਵੇ ਤੇ ਰਾਤ ਦਿਨ ਦੇ ੨੪ ਹਜ਼ਾਰ ਸਵਾਸ ਵੀ ਸਫਲ ਹੋ ਜਾਣ।'

ਆਪਣੇ ਸੇਵਕਾਂ ਦੀ ਇਹ ਬੇਨਤੀ ਪ੍ਰਵਾਨ ਕਰ ਕੇ ਇਹ ਸਾਰੀ 'ਸੁਖਮਨੀ ਸਾਹਿਬ' ਬਾਣੀ ਸਤਿਗੁਰਾਂ ਨੇ ਉਥੇ ਹੀ ਉਚਾਰਨ ਕੀਤੀ ਅਤੇ ਹੁਕਮ ਕੀਤਾ—'ਜੋ ਵੀ ਗੁਰਸਿੱਖ ਮਾਈ-ਭਾਈ ਪ੍ਰਾਣੀ ਮਾਤਰ ਇਸ ਸੁਖਮਨੀ ਸਾਹਿਬ ਦਾ ਸ਼ਰਧਾ-ਭਾਵਨਾ ਨਾਲ ਪਾਠ ਕਰੇਗਾ। ਉਸ ਦੀ ਕਲਿਆਣ ਹੋਵੇਗੀ ਅਤੇ ਰਾਤ-ਦਿਨ ਦੇ

ਚੌਵੀ ਹਜ਼ਾਰ (੨੪੦੦੦) ਸਵਾਸ ਵੀ ਸਫਲ ਹੋ ਜਾਣਗੇ ।'

ਯਥਾ—ਜਿਸ ਕੋ ਪਠਹਿਂ ਸਿੱਖ ਕਰਿ ਨੇਮ। ਕੰਠ ਕਰੈਂ ਨਿਤਪ੍ਰਤਿ ਜੁਤਿ ਪ੍ਰੇਮ।
ਜਿਮ ਗੀਤਾ ਸਭ ਸ਼ਾਸਤ੍ਰਨਿ ਸਾਰ। ਬੇਦ ਸਾਰ ਤਿਮ ਲੇਹਿਂ ਨਿਕਾਰ ॥੩੫॥
ਨਰਨ ਉਧਾਰਨ ਹਿਤ ਅਸ ਬਾਨੀ। ਚਹਿਯਹਿ ਰਚੀ ਮਹਿਦ ਸੁਖਦਾਨੀ।
ਜਾਮ ਜਾਮਨੀ ਜਾਗਹਿਂ ਜਾਵਤ। ਇਹੀ ਬਿਚਾਰ ਕਰਤਿ ਰਹਿਂ ਤਾਵਤ ॥੩੬॥
ਬਹੁਰ ਜਥਾ ਸੁਖ ਸ਼੍ਰੀ ਗੁਰ ਸੋਏ। ਜਿਨ ਬਹੁ ਦਾਸਨਿ ਕੇ ਦੁਖ ਖੋਏ।
ਜਾਮ ਨਿਸਾ ਤੇ ਜਾਗਤਿ ਸ੍ਵਾਮੀ। ਕਰੀ ਸੌਚ ਸਭਿ ਅੰਤਰਜਾਮੀ ॥੩੭॥
ਦੰਤ ਧਾਵਨੀ ਕੀਨਿ ਬਨਾਇ। ਪੁਨ ਗਮਨੇ ਗੁਰ ਸਹਿਜ ਸੁਭਾਇ।
ਤੰਬੂ ਭਾਈ ਕੇ ਤਬਿ ਆਏ। ਚਲੇ ਤਾਂਹਿ ਕੋ ਸਾਥ ਰਲਾਏ ॥੩੮॥
ਰਾਮ ਸਰੋਵਰ ਤੀਰਥ ਤੀਰ। ਕੀਨਿ ਸ਼ਨਾਨ ਗੁਰੂ ਗੰਭੀਰ।
ਪੁਨ ਤਿਹ ਠਾਂ ਗੁਰਦਾਸ ਸ਼ਨਾਨਾ। ਬਸਤ੍ਰ ਪਹਿਰ ਕਰਿ ਥਿਤ ਤਿਸ ਥਾਨਾ ॥੩੯॥
*(ਗੁਰੁ ਪ੍ਰਤਾਪ ਸੂਰਜ ਰਾਸਿ ੩, ਅੰਸੂ ੪੨)*

ਦੋਹਰਾ ॥

ਰਾਮ ਤਾਲ ਈਸਾਨ ਦਿਸ਼ ਬੈਠੇ ਗੁਰੂ ਕ੍ਰਿਪਾਲ।
ਰਚਨਿ ਲਗੇ ਤਬ ਸੁਖਮਨੀ ਦੇ ਸੁਖ ਕਰਤਿ ਨਿਹਾਲ ॥੧॥

ਚੌਪਈ ॥

ਪ੍ਰਥਮ ਸ਼ਲੋਕ ਗੁਰੂ ਪਗ ਬੰਦੇ। ਕੀਨਿ ਮੰਗਲਾਚਰਨ ਬਿਲੰਦੇ।
ਪ੍ਰਭੁ ਸਿਮ੍ਰਨ ਕੀ ਮਹਿਮਾ ਫੇਰ। ਅਸ਼ਟਪਦੀ ਮਹਿਂ ਰਚੀ ਬਡੇਰ ॥੨॥
ਨਾਮ ਮਹਾਤਮ ਮਹਿਦ ਮਹਾਨਾ। ਬਹੁ ਬਿਧਿ ਸੋਂ ਸਤਿਗੁਰੂ ਬਖਾਨਾ।
ਬ੍ਰਹਮ ਗਜਾਨੀ ਉਰ ਭਗਤ ਵਿਰਾਗੀ। ਸਾਧਸੰਗੰਤਿ ਜਿਨ ਕੀ ਲਿਵ ਲਾਗੀ ॥੩॥
ਕਹਜੋ ਮਹਾਤਮ ਅਤਿ ਤਿਨ ਕੇਰਾ। ਸੰਤਨ ਰਿਪੁ ਕੋ ਕਸ਼ਟ ਬਡੇਰਾ।
ਨਿਰਗੁਨ ਆਪ ਸਰਗੁਨ ਭੀ ਓਹੀ। ਕਲਾਧਾਰ ਜਿਨ ਸਗਲੀ ਮੋਹੀ ॥੪॥
ਤੱਤ੍ਵ ਮਸੀ ਬਾਕ ਇਹ ਭਾਖਾ। ਇਮ ਸ਼੍ਰੁਤਿ ਸਾਰ ਆਨਿ ਸਭਿ ਰਾਖਾ।
ਕਰਿ ਸੁਖਮਨੀ ਅੰਤ ਮਹਿਂ ਆਪੂ। ਕਹਜੋ ਮਹਾਤਮ ਅਧਿਕ ਪ੍ਰਤਾਪੂ ॥੫॥
ਸਭ ਤੇ ਊਚ ਪਾਇ ਅਸਥਾਨ। ਨਿਤ ਪਾਠਕ ਮਿਟਿ ਆਵਨਿ ਜਾਨਿ।
ਮੈਂ ਮਹਿਮਾ ਕਜਾ ਕਰਵ ਬਖਾਨੀ। ਗੁਰ ਸਰਬੱਗ ਕਹੀ ਸੁ ਮਹਾਨੀ ॥੬॥
ਪ੍ਰਾਤ ਸਮੇਂ ਇਕ ਮਨ ਕਰਿ ਪਾਠ। ਮਿਟਹਿ ਪਾਪ ਕ੍ਰਿਤ ਜਾਮ ਜੁ ਆਠ।
ਜਨਮ ਮਰਨ ਤਿਨ ਕੋ ਕਟਿ ਜਾਇ। ਪਠਿ ਪ੍ਰਭੁ ਚਰਨਨਿ ਰਹੇ ਸਮਾਇ ॥੭॥
ਜਹਾਂ ਬੈਠਿ ਸੁਖਮਨੀ ਉਚਾਰੀ। ਤਿਸ ਕੇ ਦਰਸ਼ਨ ਹੁਇ ਫਲ ਭਾਰੀ।
ਸਭਿ ਲਿਖਵਾਇ ਉਠੇ ਗੁਰ ਪੂਰੇ। ਪਰਉਪਕਾਰ ਚਰਿਤ ਜਿਨ ਰੂਰੇ ॥੮॥
*(ਗੁਰੁ ਪ੍ਰਤਾਪ ਸੂਰਜ ਰਾਸਿ ੩, ਅੰਸੂ ੪੩)*

# ਨਵੀਂ ਐਡੀਸ਼ਨ ਬਾਰੇ

ਸੁਖਮਨੀ ਸਾਹਿਬ ਸਟੀਕ ਸੰਪ੍ਰਦਾਈ ਦੀ ਪਹਿਲੀ ਐਡੀਸ਼ਨ ਸਟਾਕ ਵਿੱਚੋਂ ਮੁੱਕ ਜਾਣ ਕਰ ਕੇ, ਗੁਰਬਾਣੀ ਪ੍ਰੇਮੀਆਂ ਦੀ ਪੁਰਜ਼ੋਰ ਭਾਵਨਾ ਨੂੰ ਮੱਦੇ-ਨਜ਼ਰ ਰੱਖਦਿਆਂ ਇਸ ਨਵੀਂ ਐਡੀਸ਼ਨ ਵਿੱਚ ਕੁਝ-ਕੁ ਜ਼ਰੂਰੀ ਸੋਧਾਂ ਸਹਿਤ, ਸੁਖਮਨੀ ਸਾਹਿਬ ਦੇ ਨਿਤ ਨੇਮੀਆਂ ਦੀ ਸਹੂਲਤ ਲਈ ਬਾਣੀ ਦੇ ਅਰਥਾਂ ਤੋਂ ਪਹਿਲਾਂ ਉਨ੍ਹਾਂ ਮੂਲ ਪੰਗਤੀਆਂ ਦੇ ਔਖੇ ਔਖੇ ਪਦਾਂ ਦੇ ਅਰਥ ਅਲੱਗ ਕਰ ਕੇ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ ਤਾ ਕਿ ਪ੍ਰੇਮੀ-ਜਨ ਨੂੰ ਇਕੱਲੇ-ਇਕੱਲੇ ਅਰਥ ਦੀ ਸਮਝ ਸੌਖਿਆਂ ਹੀ ਪੈ ਜਾਵੇ, ਆਸ ਹੈ ਗੁਰਬਾਣੀ ਦੇ ਪ੍ਰੇਮੀ ਇਸ ਯਤਨ ਨੂੰ ਪਸੰਦ ਕਰਨਗੇ ।

*ਗੁਰੂ-ਪੰਥ ਦਾ ਦਾਸ :*

ਫਰਵਰੀ, 2007 ਹਰਬੰਸ ਸਿੰਘ ਨਿਰਮਲ

# ਗਉੜੀ ਸੁਖਮਨੀ ਮਃ ੫ ॥ ਸਲੋਕੁ ॥

# ੧ੴ ਸਤਿਗੁਰ ਪ੍ਰਸਾਦਿ ॥

**ਪਦ ਅਰਥ :** ਸੁਖਮਨੀ= ਬਾਣੀ ਦਾ ਨਾਂ ਹੈ ।

**ਅਰਥ :** ਜਿਸ ਤਰ੍ਹਾਂ ਨਵੇਂ ਕੰਮ ਦੇ ਅਰੰਭ ਵਿੱਚ ਸਭ ਕੋਈ ਪ੍ਰਭੂ ਦੀ ਅਰਾਧਣਾ ਰੂਪ ਮੰਗਲ ਕਰਦੇ ਹਨ । ਇਸੇ ਤਰ੍ਹਾਂ ਗੁਰੂ ਸਾਹਿਬ ਜੀ ਇਸ ਨਵੀਂ ਬਾਣੀ ਦੇ ਆਰੰਭ ਵਿੱਚ ਆਪਣੇ ਗੁਰਦੇਵ ਦਾ ਮੰਗਲ ਕਥਨ ਕਰਦੇ ਹਨ—

## ਆਦਿ ਗੁਰ ਏ ਨਮਹ ॥
## ਜੁਗਾਦਿ ਗੁਰ ਏ ਨਮਹ ॥

**ਪਦ ਅਰਥ :** ਆਦਿ= ਸਭ ਤੋਂ ਪਹਿਲੇ ਸਿੱਖਾਂ ਦੇ ਗੁਰੂ, ਗੁਰੂ ਨਾਨਕ ਦੇਵ ਜੀ । ਏ= ਤਾਈਂ*, ਨੂੰ । ਜੁਗਾਦਿ= (ਜੁਗ+ਆਦਿ) ਦੋ, ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਤੋਂ ਪਹਿਲਾਂ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਹਨ । ਨਮਹ= ਨਮਸਕਾਰ ।

**ਅਰਥ :** ਸਾਰਿਆਂ ਗੁਰਾਂ ਦੇ ਪਹਿਲੇ ਗੁਰੂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਹਨਾਂ ਨੂੰ ਮੇਰੀ ਨਮਸਕਾਰ ਹੋਵੇ । ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਹਨਾਂ ਦੋਹਾਂ ਗੁਰੂਆਂ ਦੇ ਆਦਿ

---

** ਵਿਆਕਰਣ ਵਿੱਚ ੭ ਵਿਭੱਗਤੀਆਂ ਲਿਖੀਆਂ ਹਨ :—*

*ਰਾਮਾ, ਰਾਮੰ, ਰਾਮੇਣ, ਰਾਮੇਤ, ਰਾਮਾਇ, ਰਾਮਾਸਿਆ, ਰਾਮਾਸ਼ੂ ।*
*ਰਾਮ ਹੈ, ਰਾਮ ਨੂੰ, ਰਾਮ ਕਰਕੇ, ਰਾਮ ਤਾਈਂ, ਰਾਮ ਸੇ, ਰਾਮ ਕੀ, ਰਾਮ ਵਿਖੇ ।*
*ਯਥਾ—ਹੈ ਪ੍ਰਿਥਮਾ, ਨੂੰ ਦੂਤੀਆ, ਕਰਕੇ, ਤ੍ਰਿਤੀਆ ਜਾਨ ।*
*ਤਾਈਂ ਵਾਸਤੇ ਚਤੁਰਥੀ; ਤੇ, ਸੇ, ਪੰਚਮ ਮਾਨ ।*
*ਕਾ, ਕੀ, ਕੋ, ਖਸ਼ਟੀ ਅਹੈ; ਵਿਖੇ ਸਪਤਮੀ ਜਾਨ ।*

*ਇਥੇ ਚੌਥੀ ਵਿਭੱਗਤੀ ਦੇ ਅਨੁਸਾਰ 'ਏ' ਦਾ ਅਰਥ 'ਤਾਈਂ" ਕੀਤਾ ਹੈ ।*

(ਪਹਿਲਾਂ) ਗੁਰੂ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਹਨ, ਉਨ੍ਹਾਂ ਦੇ ਤਾਈਂ ਨਮਸਕਾਰ ਹੋਵੇ।

## ਸਤਿਗੁਰ ਏ ਨਮਹ॥
## ਸ੍ਰੀ* ਗੁਰਦੇਵ ਏ ਨਮਹ॥੧॥

**ਪਦ ਅਰਥ :** ਸਤਿਗੁਰ= ਸ੍ਰੀ ਗੁਰੂ ਰਾਮਦਾਸ ਜੀ। ਸ੍ਰੀ= ਸੁਭਾਇਮਾਨ ਜੀ।

**ਅਰਥ :** (ਗੁਰੂ ਦੇ ਜੋ ਗੁਰੂ ਹੋਣ ਉਹਨਾਂ ਨੂੰ ਸਤਿਗੁਰੂ ਕਹਿੰਦੇ ਹਨ)— ਇਸ ਕਰਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਰੂ ਜੋ ਸਤਿਗੁਰੂ ਅਮਰਦਾਸ ਸਾਹਿਬ ਜੀ ਹਨ ਉਨ੍ਹਾਂ ਦੇ ਤਾਈਂ ਸਾਡੀ ਨਮਸਕਾਰ ਹੋਵੇ। ਜੋ ਆਪਣੇ ਸੁਆਮੀ ਹੋਣ ਉਹਨਾਂ ਨੂੰ ਗੁਰਦੇਵ ਪਦ ਲਿਖੀਦਾ ਹੈ। ਇਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ—ਸੁਭਾਏਮਾਨ ਸਾਡੇ ਗੁਰਦੇਵ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਹਨਾਂ ਦੇ ਤਾਈਂ ਸਾਡੀ ਨਮਸਕਾਰ ਹੋਵੇ ॥੧॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪਣੇ ਸੁਆਮੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਬਹੁਤ ਜਗ੍ਹਾ ਗੁਰਦੇਵ ਪਦ ਨਾਲ ਵਰਣਨ ਕੀਤਾ ਹੈ :

੧) *ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥*
*ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥*
*ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ॥*
*ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ॥*
*(ਗਉੜੀ ਬਾਵਨ ਅਖਰੀ, ਅੰਗ ੨੬੨)*

੨) *ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥*

** 'ਸ੍ਰੀ' ਪਦ ਹੋਰ ਕਿਸੇ ਗੁਰੂ ਸਾਹਿਬ ਨਾਲ ਨਹੀਂ ਦਿੱਤਾ ਕੇਵਲ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਦਿੱਤਾ ਹੈ, ਇਸ ਦਾ ਕਾਰਨ ਹੈ ਕਿ ਗੁਰੂ ਨਾਨਕ ਸਾਹਿਬ ਜੀ ਤੋਂ ਮਾਇਆ ੧੨ ਕੋਹ ਦੂਰ ਰਹੀ ਅਤੇ ਗੁਰੂ ਅੰਗਦ ਦੇਵ ਜੀ ਤੋਂ ਮਾਇਆ ੬ ਕੋਹ ਦੂਰ ਰਹੀ ਹੈ। ਗੁਰੂ ਅਮਰਦਾਸ ਜੀ ਦੇ ਦਰਵਾਜ਼ੇ ਤੋਂ ਬਾਹਰ ਮਾਇਆ ਖੜੀ ਰਹੀ ਪਰ ਉਸ ਨੂੰ ਅੰਦਰ ਆਉਣ ਦਾ ਹੁਕਮ ਨਹੀਂ ਹੋਇਆ। ਜਦ ਮਾਇਆ ਨੇ ਬਹੁਤ ਅਰਜ਼ੋਈਆਂ ਕੀਤੀਆਂ ਤਾਂ ਗੁਰੂ ਅਮਰਦਾਸ ਜੀ ਨੇ ਮਾਇਆ ਨੂੰ ਗੁਰੂ ਰਾਮਦਾਸ ਜੀ ਦੇ ਚਰਨੀਂ ਲਾ ਦਿੱਤਾ ਤੇ ਕਿਹਾ—ਜੇ ਤੂੰ ਸਫਲ ਹੋਣਾ ਹੈ ਤਾਂ ਇਹਨਾਂ ਦੇ ਚਰਨੀਂ ਪਈ ਰਹੁ, ਇਹਨਾਂ ਨੂੰ ਨਾ ਛੱਡੀਂ। ਉਸ ਵਰ ਕਰਕੇ ਮਾਇਆ ਚਾਰਾਂ ਦਰਵਾਜ਼ਿਆਂ 'ਚੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਵਿੱਚ ਆ ਰਹੀ ਹੈ, ਇਸ ਕਰਕੇ ਗੁਰੂ ਰਾਮਦਾਸ ਜੀ ਦੇ ਨਾਲ 'ਸ੍ਰੀ' ਪਦ ਰੱਖਿਆ ਹੈ। 'ਸ੍ਰੀ' ਨਾਮ ਲਛਮੀ ਦਾ ਹੈ। ਜਿਨ੍ਹਾਂ ਦੇ ਚਰਨਾਂ ਵਿੱਚ ਲਛਮੀ ਨਿਵਾਸ ਕਰ ਰਹੀ ਹੈ, ਉਹਨਾਂ ਨੂੰ ਮੈਂ ਮੱਥਾ ਟੇਕਦਾ ਹਾਂ।*

*ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥*
*(ਗਉੜੀ ਸੁਖਮਨੀ, ਅੰਗ ੨੬੯)*

੩) *ਤਤੁ ਬੀਚਾਰੁ ਕਹੈ ਜਨੁ ਸਾਚਾ ॥ ਜਨਮਿ ਮਰੈ ਸੋ ਕਾਚੋ ਕਾਚਾ ॥*
*ਆਵਾ ਗਵਨੁ ਮਿਟੈ ਪ੍ਰਭ ਸੇਵ ॥ ਆਪੁ ਤਿਆਗਿ ਸਰਨਿ ਗੁਰਦੇਵ ॥*
*(ਗਉੜੀ ਸੁਖਮਨੀ, ਅੰਗ ੨੮੮)*

੪) *ਸਰਨਿ ਜੋਗੁ ਸੁਨਿ ਸਰਨੀ ਆਏ ॥ ਕਰਿ ਕਿਰਪਾ ਪ੍ਰਭ ਆਪ ਮਿਲਾਏ ॥*
*ਮਿਟਿ ਗਏ ਬੈਰ ਭਏ ਸਭ ਰੇਨ ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥*
*ਸੁਪ੍ਰਸੰਨ ਭਏ ਗੁਰਦੇਵ ॥ ਪੂਰਨ ਹੋਈ ਸੇਵਕ ਕੀ ਸੇਵ ॥*
*(ਗਉੜੀ ਸੁਖਮਨੀ, ਅੰਗ ੨੯੫)*

੫) *ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥*
*(ਧਨਾਸਰੀ ਮਹਲਾ ੫, ਅੰਗ ੬੮੩-੮੪)*

੬) *ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥*
*(ਬਿਲਾਵਲੁ ਮਹਲਾ ੫, ਅੰਗ ੮੧੭)*

ਇਤਿਆਦਿਕ ਬਹੁਤ ਸ਼ਬਦ ਹਨ।

## ਅਸਟਪਦੀ ॥

## ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥ ਕਲਿ ਕਲੇਸ ਤਨ ਮਾਹਿ ਮਿਟਾਵਉ ॥

**ਪਦ ਅਰਥ :** ਅਸਟਪਦੀ= (ਅਸਟ+ਪਦੀ) ਅੱਠ-ਅੱਠ ਪਉੜੀਆਂ ਹੋਣ ਕਰਕੇ ਇਸ ਦਾ ਨਾਂ ਅਸਟਪਦੀ ਹੈ। ਹਰੇਕ ਪਉੜੀ ਦੀਆਂ ੧੦-੧੦ ਤੁਕਾਂ ਹਨ। ਸਿਮਰਉ (ਸਿਮਰਉਂ)= ਸਿਮਰਦਾ ਹਾਂ। ਸਿਮਰਿ ਸਿਮੰਰਿ= ਸਿਮਰ-ਸਿਮਰ ਕੇ। ਪਾਵਉ= ਪਾਂਦਾ ਹਾਂ। ਕਲਿ= ਕਲਜੁਗ, ਕਲਪਣਾ। ਕਲੇਸ= ਕਲਪਣਾ, ਮਨ ਦਾ ਸੰਤਾਪ। ਕਲੇਸ= ਪੰਜ ਕਲੇਸ਼ (ਅਵਿਦਿਆ, ਅਸਮਤਾ, ਅਭੀਨਿਵੇਸ਼, ਰਾਗ, ਦ੍ਵੈਸ਼)।

**ਅਰਥ :** ਹੇ ਭਾਈ! ਮਨ ਕਰ ਕੇ ਸਿਮਰੋ, ਬਾਣੀ ਕਰ ਕੇ ਸਿਮਰੋ, ਤਨ ਕਰ ਕੇ ਸਿਮਰੋ। ਅਥਵਾ—ਉਸ ਦਾ ਸਿਮਰਨ ਜੋ ਸਿਮਰਣੇ ਜੋਗ ਹੈ, ਉਸ ਨੂੰ ਸਿਮਰ ਕੇ ਸੁਖ ਪਾਉਣਾ ਕਰੋ।

*ਯਥਾ—ਸਾਜਨ ਸੰਤ ਕਰਹੁ ਇਹੁ ਕਾਮੁ ॥*

*ਆਨ ਤਿਆਗਿ ਜਪਹੁ ਹਰਿ ਨਾਮੁ ॥*
*ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥*
*ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥*
*(ਗਉੜੀ ਸੁਖਮਨੀ, ਅੰਗ ੨੯੦)*

*ਤਥਾ—ਕਲਿ ਤਾਤੀ ਠਾਂਢਾ ਹਰਿ ਨਾਉ ॥*
*ਸਿਮਰਿ ਸਿਮਰਿ ਸਦਾ ਸੁਖ ਪਾਉ ॥*
*(ਗਉੜੀ ਸੁਖਮਨੀ, ਅੰਗ ੨੮੮)*

ਕਲਜੁਗ ਦੇ ਕਲੇਸ਼, ਅਥਵਾ ਕਲਪਣਾ ਅਤੇ (ਰਾਗ, ਦਵੈਸ਼, ਅਵਿਦਿਆ, ਅਸਮਤਾ, ਅਭੀਨਿਵੇਸ਼ ਇਨ੍ਹਾਂ ਪੰਜਾਂ) ਕਲੇਸ਼ਾਂ ਨੂੰ ਸਰੀਰ ਵਿੱਚੋਂ ਦੂਰ ਕਰੋ ।

## ਸਿਮਰਉ ਜਾਸੁ ਬਿਸੁੰਭਰ ਏਕੈ ॥
## ਨਾਮੁ ਜਪਤ ਅਗਨਤ ਅਨੇਕੈ ॥

**ਪਦ ਅਰਥ :** ਜਾਸੁ= ਜਿਸ ਨੂੰ । ਬਿਸੁੰਭਰ= (ਬਿਸ੍ਵ) ਸੰਸਾਰ, ਭਰ= ਭਰਨ ਵਾਲਾ । ਜਪਤ= ਜਪਦੇ ਹਨ । ਅਗਨਤ= ਅਨਗਿਣਤ, ਬੇਅੰਤ ।

**ਅਰਥ :** ਸੰਸਾਰ ਦੇ ਭਰਨ ਵਾਲਾ ਅਰਥਾਤ ਪਾਲਣ ਵਾਲਾ ਜੋ ਇਕ ਪ੍ਰਭੂ ਹੈ ਉਸ ਦੇ ਜਸ ਨੂੰ ਸਿਮਰਨਾ ਕਰੋ । ਉਸ ਦੇ ਅਨੇਕਾਂ ਨਾਮ ਹਨ ਅਤੇ ਜਪਣ ਵਾਲੇ ਵੀ ਗਿਣਤੀ ਤੋਂ ਰਹਿਤ ਹਨ ।

## ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥
## ਕੀਨੇ ਰਾਮ ਨਾਮ ਇਕ ਆਖੵਰ ॥

**ਪਦ ਅਰਥ :** ਬੇਦ= ਵੇਦ, ਹਿੰਦੂ ਧਰਮ ਦੇ ਚਾਰ ਮੁੱਖ ਗ੍ਰੰਥ 'ਸ਼ਾਮ, ਰਿਗ, ਯਜੁਰ, ਅਥੱਰਵਣ' । ਪੁਰਾਨ= ਅਠਾਰਾਂ ਪੁਰਾਣ । ਸਿੰਮ੍ਰਿਤਿ= ਸਿਮਰਤੀਆਂ ਜਿਨ੍ਹਾਂ ਦੀ ਗਿਣਤੀ ੨੭ ਜਾਂ ੩੦ ਮੰਨੀ ਹੈ । ਸੁਧਾਖੵਰ= (ਸੁਧ+ਅੱਖਰ) ਅੱਖਰ-ਅੱਖਰ ਨੂੰ ਸੋਧਿਆ । ਆਖੵਰ (ਆਖਿਅਰ)= ਅਖ਼ੀਰ ਨੂੰ ।

**ਅਰਥ :** (ਚਾਰ) ਵੇਦ, (ਅਠਾਰਾਂ) ਪੁਰਾਣ, (ਸਤਾਈ) ਸਿੰਮ੍ਰਿਤੀਆਂ ਦੇ ਅੱਖਰ-ਅੱਖਰ ਨੂੰ ਸੋਧਿਆ ਹੈ । ਅੰਤ ਨੂੰ ਇਹ ਯਕੀਨ ਕਰ ਲਿਆ ਕਿ ਇਕ ਰਾਮ ਦਾ ਨਾਮ ਹੀ ਸੁਖਾਂ ਦਾ ਸਾਧਨ ਹੈ ।

## ਕਿਨਕਾ ਏਕ ਜਿਸੁ ਜੀਅ ਬਸਾਵੈ ॥

# ਤਾ ਕੀ ਮਹਿਮਾ ਗਨੀ ਨ ਆਵੈ ॥

**ਪਦ ਅਰਥ :** ਬਸਾਵੈ= ਵੱਸ ਜਾਂਦਾ ਹੈ। ਗਨੀ= ਗਿਣਤੀ। ਤੁਹਾਰੋ= ਤੁਹਾਡੇ।

**ਅਰਥ :** ਸੁਖਮਨੀ ਸਾਹਿਬ ਨਾਵਾਂ ਦਾ ਬੋਹਲ ਹੈ, ਇਸ ਬੋਹਲ ਵਿੱਚੋਂ ਇਕ ਕਿਣਕਾ ਭਰ ਜਿਸ ਦੇ ਦਿਲ ਵਿੱਚ ਨਾਮ ਵਸ ਆਇਆ ਹੈ। ਉਸ ਦੀ ਮਹਿਮਾ ਗਿਣਤੀ ਵਿੱਚ ਨਹੀਂ ਆਉਂਦੀ। ਅਥਵਾ—ਇਕ ਕਿਣਕਾ ਭਰ ਵੀ ਅਰਥਾਤ ਥੋੜ੍ਹਾ ਸਮਾਂ ਵੀ ਜਿਸ ਦੇ ਦਿਲ ਵਿੱਚ ਨਾਮ ਵਸ ਆਇਆ ਹੈ। ਉਸ ਦੀ ਮਹਿਮਾ ਗਿਣਤੀ ਵਿੱਚ ਨਹੀਂ ਆਉਂਦੀ।

*ਯਥਾ—ਏਕ ਚਿੱਤ ਜਿਹ ਇਕ ਛਿਨ ਧਿਆਇਓ ॥*
*ਕਾਲ ਫਾਸ ਕੇ ਬੀਚ ਨ ਆਇਓ ॥੧੦॥*

*(ਦਸਮ ਗ੍ਰੰਥ, ਪੰਨਾ ੧੧)*

# ਕਾਂਖੀ ਏਕੈ ਦਰਸ ਤੁਹਾਰੋ ॥
# ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥

**ਪਦ ਅਰਥ :** ਕਾਂਖੀ= ਇੱਛਾ, ਚਾਹਨਾ। ਏਕੈ= ਇਕ ਦੇ। ਦਰਸ= ਦਰਸ਼ਨ। ਉਨ= ਉਨ੍ਹਾਂ ਦੇ। ਸੰਗਿ= ਨਾਲ। ਮੋਹਿ= ਮੈਨੂੰ। ਉਧਾਰੋ= ਪਾਰ ਕਰ ਦਿਓ। ਬਿਸ੍ਰਾਮ= ਵਾਸਾ।

**ਅਰਥ :** ਗੁਰੂ ਜੀ ਕਹਿੰਦੇ ਹਨ—ਹੇ ਪ੍ਰਭੂ! ਜਿਨ੍ਹਾਂ ਨੂੰ ਇਕ ਆਪ ਜੀ ਦੇ ਦਰਸ਼ਨਾਂ ਦੀ ਇੱਛਾ ਹੈ। ਉਹਨਾਂ ਦੇ ਨਾਲ ਮਿਲਾ ਕੇ ਮੈਨੂੰ ਵੀ ਤਾਰ ਲਵੋ ॥੧॥

# *ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥

---

**ਗੁਰੂ ਸਾਹਿਬਾਂ ਨੇ ਇਹ ਰਹਾਉ ਦੀਆਂ ਦੋ ਪੰਗਤੀਆਂ ਹਰ ਪਉੜੀ ਦੀਆਂ ਦਸ ਤੁਕਾਂ ਤੋਂ ਅਲੱਗ ਕਹੀਆਂ ਹਨ ਅਤੇ ਇਹਨਾਂ ਹੀ ਦੋ ਤੁਕਾਂ ਵਿੱਚ ਇਸ ਬਾਣੀ ਦਾ ਨਾਮ ਮਹਾਰਾਜ ਜੀ ਨੇ ਸੁਖਮਨੀ ਸਾਹਿਬ ਬਿਆਨ ਕੀਤਾ ਹੈ। ਇਹ ਦੋ ਤੁਕਾਂ ਹੀ ਸਾਰੀ ਸੁਖਮਨੀ ਸਾਹਿਬ ਦਾ ਮੂਲ ਰੂਪ ਹਨ। ਬਾਕੀ ਸਾਰੀ ਬਾਣੀ ਟੀਕਾ ਰੂਪ ਹੈ। ਕਈ ਗੁਰਮੁਖਾਂ ਤੋਂ ਸੁਣਿਆ ਹੈ ਕਿ ਹਰ ਅਸ਼ਟਪਦੀ ਜਾਂ ਪਉੜੀ ਨਾਲ ਇਹ ਦੋ ਤੁਕਾਂ ਦਾ ਪਾਠ ਕੀਤਿਆਂ ਵਧੇਰੇ ਫਲ ਦੀ ਪ੍ਰਾਪਤੀ ਹੁੰਦੀ ਹੈ। ਇਹ ਸੁਖਮਨੀ = ਸੁੱਖਾਂ ਦੀ ਪਰਛੱਤੀ ਹੈ। ਜਿਵੇਂ ਲੋਕ ਘਰ ਦੀ ਪਰਛੱਤੀ ਉੱਤੇ ਸਭ ਚੀਜ਼ਾਂ ਰੱਖਦੇ ਹਨ, ਤਿਵੇਂ ਪ੍ਰਭੂ ਨੇ ਸਾਰੇ ਸੁਖ ਇਸ ਸੁਖਮਨੀ ਸਾਹਿਬ ਵਿੱਚ ਰੱਖੇ ਹਨ। ਅਥਵਾ—ਇਸ ਬਾਣੀ ਵਿੱਚ ਆਏ ਸਿਧਾਂਤਾਂ ਨੂੰ ਮੰਨਣ ਨਾਲ ਹੀ ਆਤਮਕ-ਸੁਖ ਪ੍ਰਾਪਤ ਹੁੰਦੇ*

*(ਬਾਕੀ ਅਗਲੇ ਪੰਨੇ 'ਤੇ)*

## ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥

**ਅਰਥ :** ਇਸ ਵਿੱਚ ਸੁਖ ਸਰੂਪ ਪ੍ਰਭੂ ਦਾ ਨਾਮ ਅੰਮ੍ਰਿਤ ਹੋਣ ਕਰ ਕੇ ਇਸ ਬਾਣੀ ਦਾ ਨਾਮ ਸੁਖਮਨੀ ਸਾਹਿਬ ਹੈ । ਜਿਵੇਂ ਪ੍ਰਤੱਖ ਮਣੀ ਡਬੇ ਵਿੱਚ ਸੰਭਾਲ ਕੇ ਰੱਖੀਦੀ ਹੈ, ਤਿਵੇਂ ਇਹ ਸੁਖਮਨੀ ਰੂਪ ਬਾਣੀ ਭਗਤਾਂ ਦੇ ਮਨ ਵਿੱਚ ਵਾਸਾ ਕਰਦੀ ਹੈ ॥ ਰਹਾਉ ॥

ਅੱਗੇ ਸਿਮਰਨ ਦਾ ਮਹਾਤਮ ਦੱਸਦੇ ਹਨ—

## ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥
## ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥

**ਪਦ ਅਰਥ :** ਸਿਮਰਨਿ= ਸਿਮਰਨ ਕਰ ਕੇ । ਬਸੈ= ਵਸਦਾ । ਨਸੈ= ਨੱਸ ਜਾਂਦਾ ਹੈ ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਜੀਵ (ਦੁਬਾਰਾ ਮਾਂ ਦੇ) ਗਰਭ ਵਿੱਚ ਨਹੀਂ ਵਸਦਾ । ਪ੍ਰਭੂ ਦੇ ਸਿਮਰਨ ਕਰਕੇ ਜੀਵ ਪਾਸੋਂ ਦੁੱਖ ਤੇ ਜਮ ਨਸ ਜਾਂਦਾ ਹੈ, ਭਾਵ ਦੂਰ ਹੋ ਜਾਂਦਾ ਹੈ ।

## ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥
## ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥

**ਪਦ ਅਰਥ :** ਪਰਹਰੈ= ਦੂਰ ਹੋ ਜਾਂਦਾ ਹੈ, ਪਰੇ ਹੋ ਜਾਂਦਾ ਹੈ । ਟਰੈ= ਟਲ ਜਾਂਦਾ ਹੈ ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਜੀਵ ਕਾਲ ਨੂੰ ਭਜਾ ਦੇਂਦਾ ਹੈ । ਪ੍ਰਭੂ ਦੇ ਸਿਮਰਨ ਕਰਕੇ ਜੀਵ ਦੇ ਸਿਰ ਤੋਂ ਦੁਸ਼ਮਣ ਦਾ ਡਰ ਟਲ ਜਾਂਦਾ (ਭਾਵ ਦੂਰ ਹੋ ਜਾਂਦਾ) ਹੈ ।

## ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥

---

*(ਪਿਛਲੇ ਪੰਨੇ ਦਾ ਬਾਕੀ)*

*ਹਨ । ਅਥਵਾ—ਸੁਖਾਂ ਦੀ ਮਨੀ = ਰੋਟੀ ਹੈ, ਜਿਵੇਂ ਮਨੀ ਵਿਚ ਮੈਦਾ, ਖੰਡ, ਘਿਉ ਤਿੰਨ ਚੀਜ਼ਾਂ ਹੁੰਦੀਆਂ ਹਨ, ਓਵੇਂ ਇਸ ਬਾਣੀ ਵਿੱਚ ਗਿਆਨ ਮੈਦਾ, ਭਗਤੀ ਖੰਡ ਅਤੇ ਪ੍ਰੇਮ ਘਿਉ ਹੈਨ। ਅਥਵਾ—ਜਿਵੇਂ ਮਣੀ ਵਾਲੇ ਸੱਪ ਦੇ ਸਿਰ ਵਿੱਚ ਮਣੀ ਪ੍ਰਕਾਸ਼ਦੀ ਹੈ, ਤਿਵੇਂ ਇਹ ਸੁਖਾਂ ਦੇ ਪ੍ਰਗਟ ਕਰਨ ਵਾਲੀ ਹੈ, ਇਸ ਕਰਕੇ ਇਸ ਦਾ ਨਾਂ 'ਸੁਖਮਨੀ' ਹੈ ।*

## ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥

**ਪਦ ਅਰਥ :** ਸਿਮਰਤ= ਸਿਮਰਦਿਆਂ । ਕਛੁ= ਕੁਝ ਵੀ । ਬਿਘਨੁ= ਰੁਕਾਵਟ । ਲਾਗੈ= ਲਗਦਾ । ਜਾਗੈ= ਜਾਗਦਾ ।

**ਅਰਥ :** ਪ੍ਰਭੂ ਦਾ ਸਿਮਰਨ ਕਰਦਿਆਂ ਜੀਵ ਨੂੰ ਕੁਝ ਵਿਘਨ ਨਹੀਂ ਲੱਗਦਾ । ਪ੍ਰਭੂ ਦਾ ਸਿਮਰਨ ਕਰਕੇ ਜੀਵ ਰਾਤ ਦਿਨ ਗਿਆਨ-ਜਾਗ੍ਰਤ ਵਿੱਚ ਜਾਗਦਾ ਰਹਿੰਦਾ ਹੈ।

## ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥
## ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥

**ਪਦ ਅਰਥ :** ਭਉ= ਡਰ । ਬਿਆਪੈ= ਲੱਗਦਾ । ਸੰਤਾਪੈ= ਸਤਾਉਂਦਾ ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਜੀਵ ਨੂੰ ਕੋਈ ਵੀ ਡਰ ਖ਼ਤਰਾ ਨਹੀਂ ਲੱਗਦਾ ।* ਪ੍ਰਭੂ ਦੇ ਸਿਮਰਨ ਕਰਕੇ ਜੀਵ ਨੂੰ ਕੋਈ ਦੁੱਖ ਨਹੀਂ ਸਤਾਉਂਦਾ।

## ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥
## ਸਰਬ ਨਿਧਾਨ ਨਾਨਕ ਹਰਿ ਰੰਗਿ ॥੨॥

**ਪਦ ਅਰਥ :** ਨਿਧਾਨ= ਖ਼ਜ਼ਾਨਾ । ਰੰਗਿ= ਪ੍ਰੇਮ ਕਰਨ ਨਾਲ ।

**ਅਰਥ :** ਪ੍ਰਭੂ ਦਾ ਸਿਮਰਨ ਸੰਤਾਂ ਦੇ ਸੰਗ ਵਿੱਚੋਂ ਮਿਲਦਾ ਹੈ । ਗੁਰੂ ਜੀ ਕਹਿੰਦੇ ਹਨ ਕਿ ਸੰਤਾਂ ਦੇ ਸੰਗ ਦੁਆਰਾ ਹਰੀ ਵਿੱਚ ਪ੍ਰੇਮ ਕਰਨ ਨਾਲ ਸਾਰੇ ਖ਼ਜ਼ਾਨੇ ਪ੍ਰਾਪਤ ਹੁੰਦੇ ਹਨ ॥੨॥

## ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
## ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥

**ਪਦ ਅਰਥ :** ਰਿਧਿ= ਧਨ-ਵਿਭੂਤੀ (ਰਿੱਧ ਭਾਵ ਵਧਣਾ, ਹਰੇਕ ਚੀਜ਼ ਵਸਤੂ ਵਿੱਚ ਵਾਧਾ ਹੋ ਜਾਂਦਾ ਹੈ ਸਿਮਰਨ ਕਰਨ ਨਾਲ) ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਰਿਧੀਆਂ, ਸਿਧੀਆਂ, ਨੌ ਨਿਧੀਆਂ

---

** ਨਿਰਭਉ ਜਪੈ ਸਗਲ ਭਉ ਮਿਟੈ ॥ (ਅੰਗ ੨੯੩)*

*ਅੱਠ ਸਿੱਧੀਆਂ—ਅਣਿਮਾ, ਮਹਿਮਾ, ਗਰਿਮਾ, ਲਘੁਮਾ, ਪ੍ਰਾਪਤੀ, ਪ੍ਰਕਾਮਯ, ਪ੍ਰਕਾਇੰ ਪ੍ਰਵੇਸ਼। ਈਸ਼ਿਤਾ, ਵਸ਼ਿਤਾ*

ਮਿਲ ਜਾਂਦੀਆਂ ਹਨ ।

*ਯਥਾ—ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥*

*(ਗਉੜੀ ਮ: ੧, ਅੰਗ ੨੨੦)*

ਪ੍ਰਭੂ ਦੇ ਸਿਮਰਨ ਕਰਕੇ ਗਿਆਨ ਧਿਆਨ ਦੇ ਸਹਿਤ ਤਤ ਸਰੂਪ ਦੇ ਜਾਣਨ ਵਾਲੀ ਬੁੱਧੀ ਪ੍ਰਾਪਤ ਹੁੰਦੀ ਹੈ ਅਰਥਾਤ ਤਤਵੇਤਿਆਂ ਵਾਲੀ ਬੁੱਧੀ ਮਿਲਦੀ ਹੈ ।

## ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥
## ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥

**ਪਦ ਅਰਥ :** ਬਿਨਸੈ= ਨਾਸ ਹੋ ਜਾਂਦਾ ਹੈ । ਦੂਜਾ= ਦ੍ਵੈਸ਼, ਮੇਰ-ਤੇਰ ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਜਪ ਤਪ ਆਦਿ ਸਾਧਨਾਂ ਦੇ ਕਰਨ ਦਾ ਫਲ ਅਤੇ ਠਾਕੁਰ ਪੂਜਾ ਆਦਿ ਕਰਮਾਂ ਦੇ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ । ਪ੍ਰਭੂ ਦੇ ਸਿਮਰਨ ਕਰਕੇ ਦਵੈਤ ਭਾਵ ਨਾਸ ਹੋ ਜਾਂਦਾ ਹੈ ।

## ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥
## ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥

**ਪਦ ਅਰਥ :** ਇਨਸਾਨੀ= ਇਸ਼ਨਾਨ ਕਰਨ ਵਾਲਾ । ਮਾਨੀ= ਇੱਜ਼ਤ ਵਾਲਾ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਸਾਰੇ ਤੀਰਥਾਂ ਦੇ ਇਸ਼ਨਾਨ ਹੋ ਜਾਂਦੇ ਹਨ, ਭਾਵ ਬਾਹਰ ਜਾਣ ਦੀ ਕੋਈ ਲੋੜ ਨਹੀਂ, ਘਰ ਬੈਠਿਆਂ ਹੀ ਸਾਰੇ ਤੀਰਥਾਂ ਦੇ ਇਸ਼ਨਾਨ ਦਾ ਫਲ ਮਿਲ ਜਾਂਦਾ ਹੈ ਅਰਥਾਤ ਤੀਰਥਾਂ ਨੂੰ ਇਸ਼ਨਾਨ ਕਰਾਉਣ ਵਾਲਾ ਭਾਵ ਪਵਿੱਤ੍ਰ ਕਰਨ ਵਾਲਾ ਹੋ ਜਾਂਦਾ ਹੈ। ਪ੍ਰਭੂ ਦੇ ਸਿਮਰਨ ਕਰਕੇ ਜੀਵ ਦਰਗਾਹ ਵਿੱਚ ਮਾਣ ਪਾਉਂਦਾ ਹੈ ।

# ਸਾਖੀ—ਜੈਤ ਨਾਮੇ ਸੇਠ ਦੀ

ਪਟਨੇ ਸਾਹਿਬ ਵਿਖੇ ਇਕ ਜੈਤ ਰਾਮ ਸੇਠ ਰਹਿੰਦਾ ਸੀ ਜੋ ਆਏ ਗਏ ਦੀ ਬੜੀ ਸੇਵਾ ਕਰਦਾ ਹੁੰਦਾ ਸੀ ਅਤੇ ਅੰਮ੍ਰਿਤ ਵੇਲੇ ਉੱਠ ਕੇ ਭਜਨ-ਪਾਠ ਵੀ ਬੜਾ ਕਰਦਾ ਸੀ । ਸਤਿਸੰਗੀ ਵੀ ਬਹੁਤ ਸੀ ।

ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਨੇ ਪਹੁੰਚੇ, ਤਾਂ ਸੰਗਤਾਂ ਨੇ ਖੁਲ੍ਹੇ ਦਰਸ਼ਨ ਦੀਦਾਰੇ ਕੀਤੇ। ਉਸ ਵੇਲੇ ਕਈਆਂ ਲੋਕਾਂ ਨੇ ਉਸ ਸੇਠ ਦੀ ਸ਼ਿਕਾਇਤ ਕੀਤੀ ਕਿ "ਸਤਿਗੁਰੂ ਜੀ! ਇਹ ਜੈਤ ਰਾਮ ਸੇਠ ਗੰਗਾ 'ਚ ਇਸ਼ਨਾਨ ਕਰਨ ਨਹੀਂ ਜਾਂਦਾ। ਅਸੀਂ ਤੇ ਇਸ ਨੂੰ ਬਹੁਤ ਕਿਹਾ ਪਰ ਇਹ ਆਖੇ ਨਹੀਂ ਲੱਗਾ। ਤੁਸੀਂ ਇਸ ਨੂੰ ਕਹੋ, ਸ਼ਾਇਦ ਇਹ ਤੁਹਾਡੇ ਆਖੇ ਲੱਗ ਜਾਵੇ।"

ਗ਼ਰੀਬ ਨਿਵਾਜ਼ ਨੇ ਭਾਈ ਜੈਤੇ ਦੀ ਅਸਲੀਅਤ ਦਿਖਾਉਣ ਲਈ ਸੰਗਤ ਨੂੰ ਕਿਹਾ, "ਤੁਸੀਂ ਸਾਰੇ ਅੱਜ ਦੀ ਰਾਤ ਇਥੇ ਹੀ ਰਹੋ।"

ਹਜ਼ੂਰ ਦੀ ਆਗਿਆ ਮੰਨ ਕੇ ਕੁਝ ਕੁ ਪ੍ਰੇਮੀ ਲੋਕ ਰਾਤ ਉਥੇ ਹੀ ਰਹੇ। ਜਿਸ ਵੇਲੇ ਅੰਮ੍ਰਿਤ ਵੇਲਾ ਹੋਇਆ ਤਾਂ ਸਭ ਨੂੰ ਉਠਾ ਦਿੱਤਾ ਗਿਆ ਤੇ ਕੀ ਤੱਕਦੇ ਹਨ ਕਿ ਇਕ ਗਊ ਆਈ ਜਿਸ ਨੇ ਆਪਣੇ ਮੂੰਹ ਵਿਚੋਂ ਜਲ ਕੱਢ ਕੇ ਉਹ ਕੁੰਡ ਭਰ ਦਿੱਤਾ:

*ਜਾਮ ਨਿਸਾ ਬਾਕੀ ਜਬਿ ਰਹੀ। ਉਠੇ ਸੇਠ ਜੀ ਮਨ ਮੈਂ ਲਹੀ।*
*ਸੌਚਾਚਾਰ ਕਰਯੋ ਜਲ ਨਾਲ। ਸੁਰਸਰਿ ਆਈ ਘਰ ਤਿਸ ਕਾਲ॥੨੯॥*
*ਬਡਾ ਹੌਜ਼ ਇਕ ਹੁਤੋ ਬਨੱਯੋ। ਨਿਰਮਲ ਜਲ ਤੇ ਸੋ ਭਰਿ ਗਯੋ।*
*ਤਿਨ ਕੇ ਦੇਖਤਿ ਕੀਨਿ ਸ਼ਨਾਨ। ਪੁਨ ਲਾਗਯੋ ਸਿਮਰਨ ਸੁਖ ਦਾਨ॥੩੦॥*
*ਪ੍ਰਾਤਿ ਹੋਤਿ ਲੌ ਬੈਠਯੋ ਰਹਯੋ। ਤਿਨ ਸਿੱਖਨ ਸਗਰੋ ਕ੍ਰਮ ਲਹਯੋ।*

*(ਗੁਰ ਪ੍ਰਤਾਪ ਸੂਰਜ, ਰਾਸਿ ੧੧, ਅੰਸੂ ੫੭)*

ਗੁਰੂ ਜੀ ਨੇ ਸਿੱਖਾਂ ਦਾ ਨਿਸਚਾ ਕਰਵਾਉਣ ਵਾਸਤੇ ਉਸ ਗਾਂ ਨੂੰ ਪੁੱਛਿਆ, "ਤੂੰ ਕੌਣ ਹੈਂ?"

ਉਸ ਨੇ ਕਿਹਾ, "ਮੈਂ ਗੰਗਾ ਹਾਂ, ਹਰ ਰੋਜ਼ ਇਸ ਗੁਰਮੁਖ ਨੂੰ ਇਸ਼ਨਾਨ ਕਰਵਾਉਣ ਵਾਸਤੇ ਆਉਂਦੀ ਹਾਂ।" ਇਹ ਗੱਲ ਵੇਖ, ਸੁਣ ਕੇ ਸਭ ਚੁੱਪ ਹੋ ਗਏ।

ਹਜ਼ੂਰ ਨੇ ਕਿਹਾ, "ਇਹ ਨਾਮ ਦਾ ਪ੍ਰਤਾਪ ਹੈ। ਜੋ ਵੀ ਪੁਰਸ਼ ਨਾਮ ਸੁਣੇਗਾ, ਜਪੇਗਾ, ਉਸ ਨੂੰ ਘਰ ਬੈਠਿਆਂ ਤੀਰਥ ਪਰਸਨ ਆਉਣਗੇ ਅਤੇ ੬੮ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋਵੇਗਾ।" ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ ਨਾਮ ਦਾ ਮਹਾਤਮ ੬੮ ਤੀਰਥਾਂ ਤੋਂ ਵੀ ਵਿਸ਼ੇਸ਼ ਹੈ:

*ਜੈਸੇ ਅਠਸਠਿ ਤੀਰਥ ਪਰਸ ਕੀਓ, ਜੁਗ ਚਾਰ ਚੜਿਓ ਕੈਲਾਸ਼ ਰਹਿਓ।*

*ਜੈਸੇ ਲਾਖ ਬ਼ਾਰ ਕੁਰਸ਼ੇਤਰ ਮੈਂ, ਅਸਮੇਧ ਜਗ ਅਭੰਗ ਠਇਓ।*
*ਜੈਸੇ ਕੋਟ ਬਰਸ ਤਪ ਉਰਧ ਮੁਖੀ, ਬੈਸੰਤਰ ਮੇ ਤਨ ਦਾਹ ਦਇਓ।*
*ਫੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ, ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ।*
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਅਥਵਾ—ਅਠਾਹਠ ਤੀਰਥਾਂ ਨੂੰ ਭੀ ਇਸ਼ਨਾਨ ਕਰਵਾ ਦੇਂਦਾ ਹੈ। ਭਾਵ ਪਵਿੱਤਰ ਕਰ ਦੇਂਦਾ ਹੈ ਕਿਉਂਕਿ ਸੰਸਾਰੀ ਜੀਵ ਕਈ ਤਰ੍ਹਾਂ ਦੇ ਛਲ, ਫ਼ਰੇਬ ਕਰਕੇ ਪਾਪ ਵਸ਼ਿਸ਼ਟ ਅੰਤਹਕਰਣ ਵਾਲੇ ਹੁੰਦੇ ਹਨ ਤੇ ਉਹ ਤੀਰਥਾਂ ਪਰ ਇਸ਼ਨਾਨ ਕਰਕੇ ਆਪ ਆਪਣੇ ਪਾਪਾਂ ਨੂੰ ਦੂਰ ਕਰ ਜਾਂਦੇ ਹਨ ਤੇ ਤੀਰਥਾਂ ਦੇ ਪਾਪਾਂ ਨੂੰ ਮਹਾਤਮਾ ਦੂਰ ਕਰਦੇ ਹਨ।

*ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥*
*(ਮਲਾਰ ਮਹਲਾ ੪, ਅੰਗ ੧੨੬੩)*

## ਪ੍ਰਭ ਕੈ ਸਿਮਰਨਿ ਹੋਇ ਸੁ ਭਲਾ॥
## ਪ੍ਰਭ ਕੈ ਸਿਮਰਨਿ ਸੁਫਲ ਫਲਾ॥

**ਪਦ ਅਰਥ :** ਭਲਾ= ਚੰਗਾ, ਠੀਕ। ਸੁਫਲ= ਚੰਗੇ-ਚੰਗੇ ਫਲਾਂ ਨਾਲ। ਫਲਾ= ਫਲਦਾ, ਖਿੜਦਾ, ਪ੍ਰਫੁੱਲਤ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਜੀਵ ਪਾਸੋਂ ਜੋ ਭੀ ਕਰਮ ਹੁੰਦਾ ਹੈ ਉਹ ਭਲਾ ਹੀ ਹੁੰਦਾ ਹੈ। ਅਰਥਾਤ ਪ੍ਰਮੇਸ਼ਰ ਵਲੋਂ ਜੋ ਵੀ ਹੁੰਦਾ ਹੈ ਉਸ ਦੀ ਨਿਗਾਹ ਵਿਚ ਭਲਾ ਹੀ ਹੁੰਦਾ ਹੈ। ਪ੍ਰਭੂ ਦੇ ਸਿਮਰਨ ਕਰਕੇ ਇਹ ਜੀਵ ਧੀਆਂ ਪੁੱਤਰਾਂ ਆਦਿ ਵਧੀਆ ਫਲਾਂ ਨਾਲ ਪ੍ਰਫੁੱਲਤ ਹੁੰਦਾ ਹੈ।

ਅਥਵਾ—ਗਿਆਨ ਰੂਪ ਵਧੀਆ ਫਲ ਕਰਕੇ ਫਲਦਾ ਹੈ।

## ਸੇ ਸਿਮਰਹਿ ਜਿਨ ਆਪਿ ਸਿਮਰਾਏ॥
## ਨਾਨਕ ਤਾ ਕੈ ਲਾਗਉ ਪਾਏ॥੩॥

**ਪਦ ਅਰਥ :** ਸੇ= ਉਹ। ਸਿਮਰਹਿ (ਸਿਮਰਹਿੰ)= ਸਿਮਰਨ ਕਰਦੇ ਹਨ। ਲਾਗਉ= ਲੱਗਦਾ ਹਾਂ। ਪਾਏ= ਚਰਨੀਂ।

**ਅਰਥ :** ਜਿਨ੍ਹਾਂ ਪਾਸੋਂ ਪਰਮੇਸ਼ਰ ਆਪ ਸਿਮਰਨ ਕਰਵਾਉਂਦਾ ਹੈ, ਓਹੀ ਪੁਰਸ਼ ਸਿਮਰਨ ਕਰਦੇ ਹਨ। ਗੁਰੂ ਜੀ ਕਹਿੰਦੇ ਹਨ—ਅਸੀਂ ਉਨ੍ਹਾਂ ਦੇ

ਚਰਨੀਂ ਲੱਗਦੇ ਹਾਂ । ਉਨ੍ਹਾਂ ਨੂੰ ਮੱਥਾ ਟੇਕਦੇ ਹਾਂ ।

ਅਥਵਾ :— ਤੁਸੀਂ ਵੀ ਉਨ੍ਹਾਂ ਦੇ ਚਰਨੀਂ ਲੱਗਣਾ ਕਰੋ ।।੩।।

**ਪ੍ਰਭ ਕਾ ਸਿਮਰਨੁ ਸਭ ਤੇ ਊਚਾ ।।**
**ਪ੍ਰਭ ਕੈ ਸਿਮਰਨਿ ਉਧਰੇ ਮੂਚਾ ।।**

**ਪਦ ਅਰਥ :** ਤੇ= ਤੋਂ । ਊਚਾ= ਕਰਮਾਂ ਧਰਮਾਂ ਤੋਂ ਉੱਪਰ । ਮੂਚਾ= ਬਹੁਤੇ ।

**ਅਰਥ :** ਪ੍ਰਭੂ ਦਾ ਸਿਮਰਨ ਸਾਰਿਆਂ (ਕਰਮਾਂ ਧਰਮਾਂ) ਤੋਂ ਉੱਚਾ ਹੈ । ਪ੍ਰਭੂ ਦੇ ਸਿਮਰਨ ਕਰਕੇ ਬਹੁਤੇ ਪੁਰਸ਼ (ਸੰਸਾਰ-ਸਮੁੰਦਰ ਤੋਂ) ਉਧਰੇ= ਤਰ ਗਏ ਹਨ ।

**ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ।।**
**ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ।।**

**ਪਦ ਅਰਥ :** ਤ੍ਰਿਸਨਾ= ਲਾਲਚ ਦੀ ਅੱਗ । ਬੁਝੈ= ਬੁਝ ਜਾਂਦੀ ਹੈ । ਸੁਝੈ= ਸੁੱਝ ਜਾਂਦਾ ਹੈ, ਪਤਾ ਲੱਗ ਜਾਂਦਾ ਹੈ ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਤ੍ਰਿਸ਼ਨਾ (ਰੂਪ ਅੱਗ) ਬੁਝ ਜਾਂਦੀ ਹੈ। ਪ੍ਰਭੂ ਦੇ ਸਿਮਰਨ ਕਰਕੇ ਅੰਤਰਜਾਮਤਾ ਨਾਲ ਦੂਰ ਨੇੜੇ ਦਾ ਚੰਗਾ ਮਾੜਾ ਸਭ ਕੁਝ ਸੁੱਝ (ਪਤਾ ਲੱਗ) ਜਾਂਦਾ ਹੈ ।

**ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ।।**
**ਪ੍ਰਭ ਕੈ ਸਿਮਰਨਿ ਪੂਰਨ ਆਸਾ ।।**

**ਪਦ ਅਰਥ :** ਤ੍ਰਾਸਾ= ਡਰ, ਖੌਫ਼ ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਜਮਾਂ ਦਾ ਡਰ ਨਹੀਂ ਹੁੰਦਾ । ਪ੍ਰਭੂ ਦੇ ਸਿਮਰਨ ਕਰਕੇ ਸਭ ਆਸਾ ਪੂਰਨ ਹੋ ਜਾਂਦੀ ਹੈ ।

**ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ।।**
**ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ।।**

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਮਨ ਦੀ ਪਾਪਾਂ ਜਾਂ ਅਵਿਦਿਆ ਦੀ ਮੈਲ ਲਹਿ ਜਾਂਦੀ ਹੈ ਅਤੇ ਨਾਮ-ਅੰਮ੍ਰਿਤ ਦਿਲ ਵਿੱਚ ਸਮਾ ਜਾਂਦਾ ਹੈ ।

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥**
**ਨਾਨਕ ਜਨ ਕਾ ਦਾਸਨਿ ਦਸਨਾ ॥੪॥**

**ਪਦ ਅਰਥ :** ਬਸਹਿ= ਵਸਦੇ ਹਨ । ਰਸਨਾ= ਜੀਭ । ਦਸਨਾ= ਦਾਸ ।

**ਅਰਥ :** ਪ੍ਰਭੂ ਜੀ ਆਪ ਸੰਤਾਂ ਦੀ ਰਸਨਾ ਪਰ ਵਸਦੇ ਹਨ । ਗੁਰੂ ਜੀ ਕਹਿੰਦੇ ਹਨ—ਇਸ ਲਈ ਮੈਂ ਸੰਤ ਜਨਾਂ ਦੇ ਦਾਸਾਂ ਦਾ ਦਾਸ ਹਾਂ ॥੪॥

**ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥**
**ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥**

**ਪਦ ਅਰਥ :** ਸਿਮਰਹਿ = ਸਿਮਰਦੇ ਹਨ । ਸੇ= ਉਹ । ਧਨਵੰਤੇ = ਧਨ ਵਾਲੇ, ਸ਼ਾਹੂਕਾਰ । ਪਤਿਵੰਤੇ = ਇੱਜ਼ਤ ਵਾਲੇ ।

**ਅਰਥ :** ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਅਸਲ ਧਨ ਵਾਲੇ ਧਨਾਢ ਹਨ। ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਇੱਜ਼ਤ ਵਾਲੇ ਹਨ ।

**ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥**
**ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥**

**ਪਦ ਅਰਥ :** ਪਰਵਾਨ = ਕਬੂਲ ਹੁੰਦੇ ਹਨ । ਪ੍ਰਧਾਨ = ਚੌਧਰੀ, ਮੁਖੀ ।

**ਅਰਥ :** ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਪੁਰਸ਼ ਪ੍ਰਮਾਣੀਕ ਹਨ । ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਪੁਰਸ਼ ਮੁਖੀ ਹਨ ।

**ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥**
**ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥**

**ਪਦ ਅਰਥ :** ਸਿ = ਉਹ । ਬੇਮੁਹਤਾਜੇ = ਲਾ-ਪ੍ਰਵਾਹ ।

**ਅਰਥ :** ਜੋ ਪ੍ਰਭੂ ਨੂੰ ਸਿਮਰਦੇ ਹਨ ਉਹ ਬੇ-ਮੁਥਾਜ ਹਨ, ਉਨ੍ਹਾਂ ਨੂੰ ਕਿਸੇ ਦੀ ਪ੍ਰਵਾਹ ਨਹੀਂ । ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸਾਰਿਆਂ ਦੇ ਰਾਜੇ ਹਨ ।

**ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥**
**ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥**

**ਅਰਥ :** ਜੋ ਪ੍ਰਭੂ ਨੂੰ ਸਿਮਰਦੇ ਹਨ ਉਹ ਸੁਖਾਂ ਵਿਚ ਵਸਦੇ ਹਨ । ਜੋ ਪ੍ਰਭੂ ਨੂੰ ਸਿਮਰਦੇ ਹਨ ਉਹ ਸਦਾ ਹੀ ਨਾਸ਼ ਤੋਂ ਰਹਿਤ ਹਨ ।

## ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥
## ਨਾਨਕ ਜਨ ਕੀ ਮੰਗੈ ਰਵਾਲਾ ॥੫॥

**ਪਦ ਅਰਥ :** ਤੇ= ਉਹੀ । ਦਇਆਲਾ= ਦਇਆ ਕਰਦਾ ਹੈ । ਮੰਗੈ= ਮੰਗਦਾ ਹੈ । ਰਵਾਲਾ= ਧੂੜਿ ।

**ਅਰਥ :** ਜਿਨ੍ਹਾਂ ਉਤੇ ਪਰਮੇਸ਼ਰ ਆਪ ਦਿਆਲੂ ਹੁੰਦਾ ਹੈ, ਉਹ ਪੁਰਸ਼ ਸਿਮਰਨ ਵਿੱਚ ਲਗਦੇ ਹਨ । ਗੁਰੂ ਜੀ ਫ਼ੁਰਮਾਉਂਦੇ ਹਨ— ਮੈਂ ਉਨ੍ਹਾਂ ਗੁਰੂ ਦੇ ਸੇਵਕਾਂ ਦੀ ਚਰਨ-ਧੂੜੀ ਮੰਗਦਾ ਹਾਂ ॥੫॥

## ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥
## ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥

**ਪਦ ਅਰਥ :** ਪਰਉਪਕਾਰੀ= (ਪਰ-ਉਪਕਾਰੀ) ਦੂਜਿਆਂ 'ਤੇ ਉਪਕਾਰ ਕਰਦੇ ਹਨ ।

**ਅਰਥ :** ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਪੁਰਸ਼ ਦੂਜਿਆਂ 'ਤੇ ਉਪਕਾਰ ਹੀ ਕਰਦੇ ਹਨ ਭਾਵ ਹੋਰਨਾਂ ਦਾ ਭਲਾ ਹੀ ਕਰਦੇ ਹਨ । ਜੋ ਪ੍ਰਭੂ ਨੂੰ ਸਿਮਰਦੇ ਹਨ, ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ ।

## ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥
## ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥

**ਪਦ ਅਰਥ :** ਸੇ= ਉਹ । ਮੁਖ= ਮੂੰਹ । ਸੁਹਾਵੇ= ਸੋਹਣੇ । ਤਿਨ= ਉਨ੍ਹਾਂ ਦੀ। ਸੂਖਿ= ਸੁਖਾਂ ਵਿਚ । ਬਿਹਾਵੈ= ਬੀਤਦੀ ਹੈ ।

**ਅਰਥ :** ਜੋ ਪ੍ਰਭੂ ਨੂੰ ਸਿਮਰਦੇ ਹਨ ਉਹ ਮੂੰਹ ਸੋਭਨੀਕ ਹਨ ਭਾਵ ਸਿਮਰਨ ਕਰਨ ਵਾਲੇ ਦਾ ਮੂੰਹ ਕਿਤੇ ਵੀ ਭੈੜਾ ਨਹੀਂ ਪੈਂਦਾ । ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਉਮਰ ਆਤਮਕ-ਸੁਖ ਵਿਚ (ਆਤਮਕ ਅਨੰਦ ਵਿਚ) ਬੀਤਦੀ ਹੈ ।

## ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥

## ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥

**ਪਦ ਅਰਥ :** ਆਤਮੁ= ਮਨ । ਨਿਰਮਲ= ਸਵੱਛ, ਪਵਿੱਤਰ । ਰੀਤਾ= ਰਹੁ ਰੀਤੀ, ਵਿਉਹਾਰ ।

**ਅਰਥ :** ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੇ ਆਪਣੇ ਮਨ ਨੂੰ ਜਿੱਤ ਲਿਆ ਹੈ । ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਰੀਤਿ (ਰਸਮੋ ਰਿਵਾਜ) ਰਹੁ-ਰੀਤੀ, ਵਿਉਹਾਰ ਸਵੱਛ ਹੈ ।

## ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥
## ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥

**ਪਦ ਅਰਥ :** ਅਨਦ= ਅਨੰਦ ਖ਼ੁਸ਼ੀਆਂ । ਘਨੇਰੇ= ਬਹੁਤੇ । ਬਸਹਿ= ਵਸਦੇ ਹਨ ।

**ਅਰਥ :** ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੂੰ ਬੜੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ । ਜੋ ਪ੍ਰਭੂ ਨੂੰ ਸਿਮਰਦੇ ਹਨ ਉਹ ਹਰੀ ਦੇ ਨੇੜੇ ਵੱਸਦੇ ਹਨ ।

## ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥
## ਨਾਨਕ ਸਿਮਰਨੁ ਪੂਰੈ ਭਾਗਿ ॥੬॥

**ਪਦ ਅਰਥ :** ਜਾਗਿ= ਜਾਗਦਾ, ਸਾਵਧਾਨ ਰਹਿੰਦਾ ਹੈ । ਭਾਗਿ= ਕਰਮਾਂ ਨਾਲ ।

**ਅਰਥ :** ਜੋ ਸੰਤਾਂ ਦੀ ਕਿਰਪਾ ਨਾਲ ਰਾਤ ਦਿਨ ਜਾਗਦਾ (ਵਿਕਾਰਾਂ ਤੋਂ ਸਾਵਧਾਨ ਰਹਿੰਦਾ) ਹੈ । ਭਾਵ ਮੋਹ ਰੂਪ ਨੀਂਦ ਤੋਂ ਹਟ ਕੇ ਹੁਸ਼ਿਆਰ ਹੋ ਕੇ ਰਹਿੰਦਾ ਹੈ। ਗੁਰੂ ਜੀ ਕਹਿੰਦੇ ਹਨ— ਉਸ ਪੂਰੇ ਭਾਗਾਂ ਵਾਲੇ ਨੂੰ ਪ੍ਰਭੂ ਦਾ ਸਿਮਰਨ ਪ੍ਰਾਪਤ ਹੁੰਦਾ ਹੈ ॥੬॥

## ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥
## ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥

**ਪਦ ਅਰਥ :** ਕਾਰਜ= ਕੰਮ । ਪੂਰੇ= ਸੰਪੂਰਨ । ਕਬਹੁ= ਕਦੇ ਵੀ । ਝੂਰੇ= ਝੁਰਦਾ, ਪਛਤਾਉਂਦਾ ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਸਾਰੇ ਕੰਮ ਪੂਰੇ ਹੁੰਦੇ ਹਨ । ਪ੍ਰਭੂ ਦੇ

ਸਿਮਰਨ ਕਰਕੇ ਇਹ ਜੀਵ ਕਦੇ ਵੀ ਨਹੀਂ ਝੂਰਦਾ (ਜੋ ਤੁਧੁ ਭਾਵੈ ਸਾਈ ਭਲੀ ਕਾਰ) ਸਮਝਦਾ ਹੋਇਆ।

## ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ॥
## ਪ੍ਰਭ ਕੈ ਸਿਮਰਨਿ ਸਹਜਿ ਸਮਾਨੀ॥

**ਪਦ ਅਰਥ :** ਬਾਨੀ= ਬੋਲੀ, ਆਦਤ, ਸੁਭਾਵ। ਗੁਣ ਗਾਉਣੇ ਉਸ ਦਾ ਸੁਭਾਅ ਬਣ ਜਾਂਦਾ ਹੈ। ਸਹਜਿ= ਅਡੋਲ ਅਵਸਥਾ। ਸਮਾਨੀ= ਸਮਾ ਜਾਂਦੀ ਹੈ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਇਸ ਦੀ ਬਾਣੀ ਹਰੀ ਗੁਣਾਂ ਦੇ ਗਾਉਣ ਵਾਲੀ ਹੋ ਜਾਂਦੀ ਹੈ। ਪ੍ਰਭੂ ਦੇ ਸਿਮਰਨ ਕਰਕੇ ਇਸ ਦੀ ਬੁੱਧੀ ਅਡੋਲ ਅਵਸਥਾ ਵਿਚ ਸਮਾ ਜਾਂਦੀ ਹੈ।

## ਪ੍ਰਭ ਕੈ ਸਿਮਰਨਿ ਨਿਹਚਲ ਆਸਨੁ॥
## ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ॥

**ਅਰਥ :** ਆਸਨੁ= ਮਨੁੱਖੀ ਮਨ ਦਾ ਟਿਕਾਅ। ਕਮਲ= ਹਿਰਦਾ-ਕੌਲ। ਬਿਗਾਸਨੁ= ਖਿੜਿਆ ਰਹਿੰਦਾ ਹੈ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਇਸ ਜੀਵ ਦਾ ਆਸਣ ਟਿਕ ਜਾਂਦਾ ਹੈ ਭਾਵ ਜੋਗੀਆਂ ਵਾਂਗ ਸਮਾਧੀ ਵਿਚ ਟਿਕ ਕੇ ਬੈਠਦਾ ਹੈ। ਅਥਵਾ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ ਦੇ ਸਿਮਰਨ ਕਰਕੇ ਹਿਰਦਾ-ਕੌਲ ਖਿੜ ਜਾਂਦਾ ਹੈ—

*ਨਾਨਕ ਭਗਤਾ ਸਦਾ ਵਿਗਾਸੁ॥ (ਜਪੁ)*

## ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥
## ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ॥

**ਪਦ ਅਰਥ :** ਅਨਹਦ= ਲਗਾਤਾਰ। ਝੁਨਕਾਰ= ਰਸੀਲੀ ਆਵਾਜ਼, ਮਿੱਠੀ-ਮਿੱਠੀ ਲੈਅ।

**ਅਰਥ :** ਪ੍ਰਭੂ ਦੇ ਸਿਮਰਨ ਕਰਕੇ ਇਕ-ਰਸ ਅਨੰਦ ਦੇ ਵਾਜੇ ਵੱਜਦੇ ਹਨ। ਪ੍ਰਭੂ ਦੇ ਸਿਮਰਨ ਦਾ ਜੋ ਸੁਖ ਹੈ, ਉਸ ਦੇ ਪਾਰ-ਉਰੰਵਾਰ ਦਾ ਅੰਤ ਨਹੀਂ ਆਉਂਦਾ।

## ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥
## ਨਾਨਕ ਤਿਨ ਜਨ ਸਰਨੀ ਪਇਆ ॥੭॥

**ਪਦ ਅਰਥ :** ਸਿਮਰਹਿ= ਸਿਮਰਨ ਕਰਦੇ ਹਨ । ਸੇ= ਓਹੀ । ਜਨ= ਮਨੁੱਖ । ਕਉ= ਨੂੰ । ਮਇਆ= ਕਿਰਪਾ, ਮੇਹਰ । ਤਿਨ= ਉਨ੍ਹਾਂ । ਸਰਨੀ= ਸ਼ਰਨ ਵਿਚ ।

**ਅਰਥ :** ਜਿਨ੍ਹਾਂ 'ਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ, ਉਹੀ ਪੁਰਸ਼ ਪ੍ਰਭੂ ਦਾ ਸਿਮਰਨ ਕਰਦੇ ਹਨ । ਗੁਰੂ ਜੀ ਕਹਿੰਦੇ ਹਨ—ਮੈਂ ਉਨ੍ਹਾਂ (ਗੁਰਮੁਖ) ਜਨਾਂ ਦੀ ਸ਼ਰਨ ਪੈਂਦਾ ਹਾਂ ॥੭॥

## ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥
## ਹਰਿ ਸਿਮਰਨਿ ਲਗਿ ਬੇਦ ਉਪਾਏ ॥

**ਪਦ ਅਰਥ :** ਕਰਿ= ਕਰਕੇ । ਪ੍ਰਗਟਾਏ= ਮਸ਼ਹੂਰ ਹੋਏ । ਸਿਮਰਨਿ= ਸਿਮਰਨ ਕਰਕੇ । ਉਪਾਏ= ਪੈਦਾ ਕੀਤੇ, ਰਚੇ ।

**ਅਰਥ :** ਹਰੀ ਦਾ ਸਿਮਰਨ ਕਰ ਕੇ ਭਗਤ ਸੰਸਾਰ ਵਿਚ ਮਸ਼ਹੂਰ ਹੋਏ ਹਨ ਜਿਵੇਂ ਭਗਤ ਰਵਿਦਾਸ ਜੀ, ਭਾਵ ਨੀਵੀਂ ਜਾਤ ਦੇ ਸਨ ਪਰ ਸਿਮਰਨ ਕਰ ਕੇ ਸੰਸਾਰ ਵਿਚ ਮਸ਼ਹੂਰ ਹੋ ਗਏ । ਹਰੀ ਨੇ ਆਪਣੇ ਸਿਮਰਨ ਵਾਸਤੇ ਹੀ ਵੇਦ ਪੈਦਾ ਕੀਤੇ ਹਨ ।

*ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ*

*(ਵਾਰ ੧੦/੧੭)*

ਹਰੀ ਦੇ ਸਿਮਰਨ ਵਿਚ ਲੱਗ ਕੇ ਰਿਸ਼ੀਆਂ ਮੁਨੀਆਂ ਨੇ ਵੇਦਾਂ ਨੂੰ ਪ੍ਰਗਟ ਕੀਤਾ (ਭਾਵ ਵੇਦਾਂ ਦੀ ਰਚਨਾ ਕੀਤੀ) ਹੈ ।

## ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥
## ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥

**ਪਦ ਅਰਥ :** ਭਏ = ਹੋਏ, ਬਣੇ । ਚਹੁੰ ਕੁੰਟ = ਚਾਰੇ ਕੂੰਟਾਂ ਵਿਚ । ਜਾਤੇ = ਜਾਣੇ ਗਏ ।

**ਅਰਥ :** ਹਰੀ ਦੇ ਸਿਮਰਨ ਕਰਕੇ ਹੀ ਸਿਧ, ਜਤੀ ਤੇ ਦਾਤੇ ਹੋਏ । ਹਰੀ ਦੇ ਸਿਮਰਨ ਕਰਕੇ ਨੀਵੇਂ ਪੁਰਸ਼ ਵੀ ਚਾਰੇ ਦਿਸ਼ਾਵਾਂ ਵਿਚ ਜਾਣੇ ਗਏ ।

## ਹਰਿ ਸਿਮਰਨਿ ਧਾਰੀ ਸਭ ਧਰਨਾ॥
## ਸਿਮਰਿ ਸਿਮਰਿ ਹਰਿ ਕਾਰਨ ਕਰਨਾ॥

**ਪਦ ਅਰਥ :** ਹਰਿ= ਬ੍ਰਹਮਾ। ਧਾਰੀ= ਬਣਾਈ, ਟਿਕਾਈ। ਧਰਨਾ= (ਧਰਨੀ) ਧਰਤੀ।

**ਅਰਥ :** ਹਰੀ ਨੇ ਆਪਣੇ ਸਿਮਰਨ ਕਰਾਉਣ ਵਾਸਤੇ ਹੀ ਧਰਤੀ ਬਣਾਈ ਹੈ। ਅਥਵਾ—ਸ਼ੇਸ਼ਨਾਗ ਨੇ ਹਰੀ ਦੇ ਸਿਮਰਨ ਵਿਚ ਜੁੜ ਕੇ ਸਾਰੀ ਧਰਤੀ ਪਹਾੜਾਂ ਸਮੇਤ ਆਪਣੇ ਸਿਰ ਉਤੇ ਫੁੱਲ ਵਾਂਗੂੰ ਟਿਕਾਈ ਹੋਈ ਹੈ।

*ਯਥਾ—ਸੈਲਨਿ ਕਾਨਨਿ ਸੋਂ ਧਰਨੀ ਪਰਸੂਨਹਿ ਜਯੋਂ ਜਿਨ ਸੀਸ ਉਠਾਈ।*

*(ਸ੍ਰੀ ਗੁਰ ਨਾਨਕ ਪ੍ਰਕਾਸ਼, ਅਧਿ: ੧)*

ਜੋ ਹਰੀ ਸਭ ਕਾਰਜ ਕਾਰਨਾਂ ਦੇ ਕਰਨ ਵਾਲਾ ਹੈ, ਉਸ ਦਾ ਸਿਮਰਨ ਸਿਮਰਨਾ ਕਰ। ਅਥਵਾ—ਉਸ ਦੇ ਸਿਮਰਨ ਨੂੰ ਸਿਮਰ ਕੇ ਬ੍ਰਹਮਾ ਜਗਤ ਦੇ ਸਭ ਕਾਰਜ ਕਾਰਨਾਂ ਦੇ ਕਰਨ ਵਾਲਾ ਹੋਇਆ ਹੈ।

## ਹਰਿ ਸਿਮਰਨਿ ਕੀਓ ਸਗਲ ਅਕਾਰਾ॥
## ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥

**ਪਦ ਅਰਥ :** ਅਕਾਰਾ= ਸੰਸਾਰ। ਹਰਿ= ਬ੍ਰਹਮਾ। ਹਰਿ= ਵਿਸ਼ਨੂੰ।

**ਅਰਥ :** ਹਰੀ ਨੇ ਸਿਮਰਨ ਕਰਾਉਣ ਵਾਸਤੇ ਸਾਰਾ ਸੰਸਾਰ ਬਣਾਉਣਾ ਕੀਤਾ ਹੈ।

*ਯਥਾ—ਜੇਤਾ ਕੀਤਾ ਤੇਤਾ ਨਾਉ॥ (ਜਪੁ)*

ਅਥਵਾ—ਬ੍ਰਹਮਾ ਨੇ ਸਿਮਰਨ ਵਿਚ ਲੱਗ ਕੇ ਸਾਰੇ ਪ੍ਰਪੰਚ ਨੂੰ ਪੈਦਾ ਕੀਤਾ ਹੈ।

*ਯਥਾ—ਆਤਮਭੂ ਭਲਿ ਰੀਤਿ ਪਛਾਨਤਿ ਜਾਂ ਬਲ ਸੋਂ ਪਰਪੰਚ ਬਨਾਈ॥੪੬॥*

*(ਸ੍ਰੀ ਗੁਰ ਨਾਨਕ ਪ੍ਰਕਾਸ਼, ਅਧਿ: ੧)*

ਜਿਥੇ ਹਰੀ ਦਾ ਸਿਮਰਨ ਹੁੰਦਾ ਹੈ, ਉਥੇ ਨਿਰੰਕਾਰ ਆਪ ਆ ਕੇ ਦਰਸ਼ਨ ਦੇਂਦਾ ਹੈ। ਅਥਵਾ—ਨਿਰੰਕਾਰ ਦੇ ਸਿਮਰਨ ਵਿਚ ਆਪ ਵਿਸ਼ਨੂੰ ਲੱਗਾ ਹੋਇਆ ਹੈ।

## ਕਰਿ ਕਿਰਪਾ ਜਿਸੁ ਆਪਿ ਬੁਝਾਇਆ॥

## ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥੧॥

**ਪਦ ਅਰਥ :** ਬੁਝਾਇਆ= ਸਮਝਾਇਆ । ਗੁਰਮੁਖਿ= ਗੁਰੂ-ਮੁਖ ਦੁਆਰਾ। ਤਿਨਿ= ਉਸੇ ਮਨੁੱਖ ਨੇ । ਪਾਇਆ= ਪ੍ਰਾਪਤ ਕੀਤਾ ।

**ਅਰਥ :** ਪਰਮੇਸ਼ਰ ਨੇ ਆਪ ਕਿਰਪਾ ਕਰ ਕੇ ਜਿਸ ਨੂੰ ਇਹ ਸਿਮਰਨ ਕਰਨ ਦਾ ਭੇਦ ਸਮਝਾਇਆ ਹੈ । ਗੁਰੂ ਜੀ ਫ਼ੁਰਮਾਉਂਦੇ ਹਨ—ਉਸ ਮਨੁੱਖ ਨੇ ਮੁਖੀ ਗੁਰਾਂ ਪਾਸੋਂ ਹਰੀ ਦਾ ਸਿਮਰਨ ਕਰਨਾ ਪ੍ਰਾਪਤ ਕੀਤਾ ਹੈ ॥੮॥੧॥

## ਸਲੋਕੁ ॥

## ਦੀਨ ਦਰਦ ਦੁਖ ਭੰਜਨਾ
## ਘਟਿ ਘਟਿ ਨਾਥ ਅਨਾਥ ॥

**ਪਦ ਅਰਥ :** ਦੀਨ= ਗ਼ਰੀਬ । ਦਰਦ= ਪੀੜਾ । ਭੰਜਨਾ= ਨਾਸ ਕਰਨ ਵਾਲਾ । ਘਟਿ ਘਟਿ= ਹਰੇਕ ਸਰੀਰ ਵਿਚ । ਨਾਥ= ਮਾਲਕ । ਅਨਾਥ= ਨਿਖਸਮਾ, ਯਤੀਮ ।

**ਅਰਥ :** (ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ)— ਹੇ ਗ਼ਰੀਬਾਂ ਦੇ ਦੁੱਖ-ਦਰਦ ਦੇ ਨਾਸ ਕਰਨ ਵਾਲੇ ਪ੍ਰਭੂ ! ਆਪ ਹਰੇਕ ਘਟ (ਸਰੀਰ) ਵਿਚ ਪੂਰਨ ਅਤੇ ਯਤੀਮਾਂ ਦੇ ਮਾਲਕ ਹੋ ।

## ਸਰਣਿ ਤੁਮ੍ਾਰੀ ਆਇਓ
## ਨਾਨਕ ਕੇ ਪ੍ਰਭ ਸਾਥ ॥੧॥

**ਪਦ ਅਰਥ :** ਸਾਥ= ਨਾਲ, ਅੰਗ-ਸੰਗ ।

**ਅਰਥ :** ਗੁਰੂ ਸਾਹਿਬ ਜੀ ਕਹਿੰਦੇ ਹਨ—(ਹੇ ਵਾਹਿਗੁਰੂ ! ਮੈਨੂੰ ਇਹ ਵਿਸ਼ਵਾਸ ਹੈ ਕਿ) ਤੁਸੀਂ ਮੇਰੇ ਅੰਗ-ਸੰਗ ਹੋ, ਇਸ ਲਈ ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ॥੧॥

## ਅਸਟਪਦੀ ॥

## ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥
## ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥

**ਪਦ ਅਰਥ :** ਜਹ= ਜਿੱਥੇ । ਸੁਤ= ਪੁੱਤਰ । ਊਹਾ= ਉਥੇ ।

**ਅਰਥ :** ਹੇ ਭਾਈ! ਜਿੱਥੇ ਮਾਂ, ਪਿਉ, ਪੁੱਤਰ, ਮਿੱਤਰ ਅਤੇ ਭਰਾ ਆਦਿਕ ਕੋਈ ਸਹਾਇਕ ਨਹੀਂ ਹੋਣਗੇ । ਹੇ ਮਨ ! ਉਥੇ ਤੇਰੇ ਨਾਲ ਪਰਮੇਸ਼ਰ ਦਾ ਨਾਮ ਹੀ ਸਹਾਇਕ ਹੋਵੇਗਾ ।

## ਜਹ ਮਹਾ ਭਇਆਨ ਦੂਤ ਜਮ ਦਲੈ ॥
## ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥

**ਪਦ ਅਰਥ :** ਮਹਾ= ਬੜੇ । ਭਇਆਨ= ਡਰਾਉਣੇ । ਦੂਤ ਜਮ= (ਜਮਦੂਤ) ਮੌਤ ਦਾ ਫ਼ਰਿਸ਼ਤਾ । ਦਲੈ= ਦਲ (ਫ਼ੌਜ), ਮਾਰਦਾ ਹੈ । ਕੇਵਲ= ਸਿਰਫ਼ । ਚਲੈ= ਚਲਦਾ ਹੈ ।

**ਅਰਥ :** ਜਿਥੇ (ਪ੍ਰਲੋਕ ਰਸਤੇ ਵਿਚ) ਡਰਾਉਣੀਆਂ ਸ਼ਕਲਾਂ ਵਾਲੇ ਜਮਦੂਤ ਜੀਵ ਨੂੰ ਮਾਰਦੇ ਹਨ, ਉਥੇ ਤੇਰੇ ਨਾਲ ਫ਼ਕਤ ਇਕ ਪਰਮੇਸ਼ਰ ਦਾ ਨਾਮ ਹੀ ਚਲੇਗਾ ।

## ਜਹ ਮੁਸਕਲ ਹੋਵੈ ਅਤਿ ਭਾਰੀ ॥
## ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥

**ਪਦ ਅਰਥ :** ਮੁਸਕਲ= ਤਕਲੀਫ਼ । ਅਤਿ ਭਾਰੀ= ਬਹੁਤ ਹੀ । ਉਧਾਰੀ= ਬਚਾਵੇਗਾ ।

**ਅਰਥ :** ਜਿਥੇ ਤੈਨੂੰ ਬੜੀ ਹੀ ਤਕਲੀਫ਼ ਹੋਵੇਗੀ, ਉਥੇ ਹਰੀ ਦਾ ਨਾਮ ਹੀ ਇਕ ਛਿਨ ਵਿਚ ਤੈਨੂੰ ਦੁੱਖਾਂ ਤੋਂ ਬਚਾਅ ਲਵੇਗਾ ।

## ਅਨਿਕ ਪੁਨਹਚਰਨ ਕਰਤ ਨਹੀ ਤਰੈ ॥
## ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥

**ਪਦ ਅਰਥ :** ਪੁਨਹਚਰਨ= ਪ੍ਰਾਸ਼ਚਿਤ । ਪਰਹਰੈ= ਨਾਸ ।

**ਅਰਥ :** ਜਿਨ੍ਹਾਂ ਪਾਪਾਂ ਤੋਂ ਅਨੇਕ ਤਰ੍ਹਾਂ ਦੇ ਪ੍ਰਾਸ਼ਚਿਤ ਕਰਦਿਆਂ ਭੀ ਤੇਰਾ ਤਰਨਾ ਅਰਥਾਤ ਛੁਟਕਾਰਾ ਨਹੀਂ ਹੋਵੇਗਾ। ਹਰੀ ਦਾ ਨਾਮ ਉਨ੍ਹਾਂ ਕਰੋੜਾਂ ਪਾਪਾਂ ਨੂੰ ਨਾਸ ਕਰ ਦੇਂਦਾ ਹੈ ।

*ਯਥਾ—ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥ (੧੩੫੫)*

## ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥
## ਨਾਨਕ ਪਾਵਹੁ ਸੂਖ ਘਨੇਰੇ ॥੧॥

**ਪਦ ਅਰਥ :** ਘਨੇਰੇ= ਬਹੁਤੇ ।

**ਅਰਥ :** ਗੁਰੂ ਜੀ ਕਹਿੰਦੇ ਹਨ— ਹੇ ਮੇਰੇ ਮਨ! ਗੁਰਾਂ ਦੁਆਰੇ ਨਾਮ ਨੂੰ ਜਪਣਾ ਕਰੋ, ਤਾਂ ਬਹੁਤੇ ਸੁਖਾਂ ਨੂੰ ਪਾਓਗੇ ॥੧॥

## ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥
## ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥

**ਪਦ ਅਰਥ :** ਕੋ= ਦਾ। ਦੁਖੀਆ= ਦੁਖੀ । ਸੁਖੀਆ= ਸੁਖੀ ।

**ਅਰਥ :** ਮਨੁੱਖ ਸਾਰੀ ਦੁਨੀਆਂ ਦਾ ਰਾਜਾ ਬਣ ਕੇ ਭੀ ਨਾਮ ਸਿਮਰਨ ਤੋਂ ਬਿਨਾਂ ਦੁਖੀ ਰਹਿੰਦਾ ਹੈ। ਪਰ ਉਹਦੇ ਮੁਕਾਬਲੇ 'ਤੇ ਹਰੀ ਦਾ ਨਾਮ ਜਪਣ ਵਾਲਾ ਗ਼ਰੀਬੜਾ ਮਨੁੱਖ ਸੁਖੀ ਰਹਿੰਦਾ ਹੈ।

ਭਾਈ ਹੇਮਾ ਭਾਵੇਂ ਕਿੰਨਾ ਗ਼ਰੀਬ ਸੀ, ਟੁੱਟੀ ਹੋਈ ਝੌਂਪੜੀ ਵਿਚ ਰਹਿੰਦਾ ਸੀ, ਪਰ ਉਸ ਦੇ ਸਿਮਰਨ ਨੂੰ ਵੇਖ ਕੇ ਗੁਰੂ ਸਾਹਿਬ ਨੇ ਕਿਹਾ—

*ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥*
*(ਜੈਤਸਰੀ ਵਾਰ, ਅੰਗ ੭੦੭)*

ਅਥਵਾ—ਸਾਰੀ ਸ੍ਰਿਸ਼ਟੀ ਵਿਚੋਂ ਭਾਵੇਂ ਕੋਈ ਰਾਜਾ ਦੁਖ ਦੇ ਸਹਿਤ ਭੀ ਹੈ, ਭਾਵ ਭਾਈ ਪ੍ਰੇਮੇ ਵਾਂਗ ਕੋਹੜੀ ਭੀ ਹੈ, ਪਰ ਹਰੀ ਦਾ ਨਾਮ ਜਪਣ ਕਰਕੇ ਉਹ ਸੁਖੀ ਹੋ ਜਾਂਦਾ ਹੈ ।

## ਸਾਖੀ—ਇਕ ਰਾਜੇ ਦੀ

ਇਕ ਰਾਜੇ ਦੀਆਂ ਚਾਰ ਰਾਣੀਆਂ ਸਨ, ਉਹ ਚਾਰੇ ਹੀ ਮਿਲ ਕੇ ਰਾਜੇ ਨੂੰ ਇਸ਼ਨਾਨ ਕਰਾ ਰਹੀਆਂ ਸਨ । ਇਕ ਦਿਨ ਗਰਮੀ ਦੇ ਦਿਨਾਂ ਵਿਚ ਠੰਢੇ ਪਾਣੀ ਨਾਲ ਇਸ਼ਨਾਨ ਕਰਵਾ ਕੇ ਛੋਟੀ ਰਾਣੀ ਰਾਜੇ ਦਾ ਸਰੀਰ ਪੂੰਝਦੀ ਹੋਈ

ਰੋ ਰਹੀ ਸੀ, ਰੋਣ ਕਰਕੇ ਅੱਖਾਂ ਦਾ ਗਰਮ ਪਾਣੀ ਰਾਜੇ ਦੇ ਠੰਢੇ ਸਰੀਰ 'ਤੇ ਪਿਆ। ਰਾਜੇ ਨੇ ਵੇਖ ਕੇ ਰੋਣ ਦਾ ਕਾਰਨ ਪੁਛਿਆ। ਰਾਣੀ ਨੇ ਕਿਹਾ, "ਮੇਰੇ ਭਰਾ ਦੀ ਚਿੱਠੀ ਆਈ ਹੈ ਕਿ ਮੈਂ ਸਾਧੂ ਬਣਨ ਲੱਗਾ ਹਾਂ, ਜੇ ਤੂੰ ਮਿਲਣਾ ਹੈ ਤਾਂ ਅੱਠ ਦਿਨਾਂ ਦੇ ਅੰਦਰ-ਅੰਦਰ ਆ ਕੇ ਮਿਲ ਜਾ। ਇਸ ਕਰਕੇ ਮੈਂ ਰੋ ਰਹੀ ਹਾਂ।" ਰਾਜੇ ਨੇ ਕਿਹਾ, "ਤੂੰ ਰੋ ਨਾ, ਉਹ ਸਾਧੂ ਨਹੀਂ ਬਣੇਗਾ।" ਰਾਣੀ ਨੇ ਕਿਹਾ, "ਉਸ ਦੇ ਖ਼ਿਆਲ ਪਹਿਲਾਂ ਹੀ ਅਜਿਹੇ ਸਨ, ਉਸ ਨੇ ਜ਼ਰੂਰ ਸਾਧੂ ਬਣ ਜਾਣਾ ਹੈ।"

ਰਾਜੇ ਨੇ ਕਿਹਾ, "ਜਿਹੜੇ ਮਨੁੱਖ ਸਾਧੂ ਬਣਦੇ ਹਨ, ਉਹ ਪੁੱਛ ਕੇ ਜਾਂ ਚਿੱਠੀ ਲਿਖ ਕੇ ਨਹੀਂ ਬਣਦੇ, ਉਹ ਤਾਂ ਵੈਰਾਗ ਦੇ ਕਾਰਨ ਮਨ ਉਪਰਾਮ ਹੋਣ ਦੀ ਦੇਰ ਹੈ; ਬਸ, ਬਿਨਾਂ ਦੱਸੇ ਘਰ ਛੱਡ ਕੇ ਤੁਰ ਜਾਂਦੇ ਹਨ।"

ਰਾਣੀ ਨੇ ਕਿਹਾ, "ਵੈਰਾਗ ਕਿਸ ਤਰ੍ਹਾਂ ਦਾ ਹੁੰਦਾ ਹੈ?" ਰਾਜੇ ਨੇ ਸਭ ਰਾਣੀਆਂ ਨੂੰ ਪਾਸ ਬੁਲਾ ਕੇ ਕਿਹਾ, "ਜੇ ਤੁਸੀਂ ਸਾਰੀਆਂ ਆਖੋ ਤਾਂ ਮੈਂ ਵੈਰਾਗ ਦਾ ਸਰੂਪ ਵਿਖਾਂਦਾ ਹਾਂ।" ਸਭਨਾਂ ਨੇ ਕਿਹਾ, "ਵਿਖਾਓ!"

ਉਸ ਵੇਲੇ ਰਾਜਾ ਨੇ ਇਕ ਧੋਤੀ ਪਹਿਨੀ ਹੋਈ ਸੀ, ਕਹਿਣ ਲੱਗਾ, "ਅੱਜ ਤੋਂ ਤੁਸੀਂ ਸਭ ਮੇਰੀਆਂ ਮਾਂਵਾਂ ਹੋ, ਤੁਸੀਂ ਰਾਜ ਸੰਭਾਲੋ ਮੈਂ ਚਲਦਾ ਹਾਂ।" ਇੰਜ ਕਹਿ ਕੇ ਰਾਜਾ ਨਿਕਲ ਗਿਆ।

ਪਿਛੋਂ ਰਾਣੀਆਂ ਬਹੁਤ ਰੋਈਆਂ ਤੇ ਵਜ਼ੀਰ ਨੂੰ ਨਾਲ ਲੈ ਕੇ ਰਾਜੇ ਪਾਸ ਪਹੁੰਚ ਗਈਆਂ। ਸਭਨਾਂ ਨੇ ਚਰਨ ਫੜ ਕੇ ਬਹੁਤ ਬੇਨਤੀਆਂ ਕੀਤੀਆਂ, ਪਰ ਰਾਜੇ ਨੇ ਇਕ ਵੀ ਨਾ ਮੰਨੀ। ਫਿਰ ਵੱਡੀ ਰਾਣੀ ਨੇ ਸਵਾਲ ਕੀਤਾ, "ਆਪ ਸਾਧੂ ਕਿਉਂ ਬਣਨ ਲੱਗੇ ਹੋ?"

ਰਾਜੇ ਨੇ ਕਿਹਾ, "ਬ੍ਰਹਮ ਸੁਖ ਨੂੰ ਜਾਣਨ ਵਾਸਤੇ ਸਾਧੂ ਹੋ ਰਿਹਾ ਹਾਂ। ਰਾਜ-ਭਾਗ ਕਰਨ ਵਿਚ ਉਹ ਬ੍ਰਹਮ ਸੁਖ ਪ੍ਰਾਪਤ ਨਹੀਂ ਹੈ। ਹਰੀ ਨਾਮ ਦਾ ਸਿਮਰਨ ਕਰਨ ਨਾਲ ਸੁਖੀ ਹੋ ਜਾਵਾਂਗਾ। ਇਸ ਲਈ ਸਾਧੂ ਹੋ ਰਿਹਾ ਹਾਂ।"

ਰਾਣੀ ਨੇ ਕਿਹਾ, "ਬ੍ਰਹਮ-ਰਸ ਲੈਣਾ ਬਹੁਤ ਔਖਾ ਹੈ, ਆਪ ਨਹੀਂ ਲੈ ਸਕੋਗੇ। ਕਿਤੇ ਅਜਿਹਾ ਨਾ ਹੋਵੇ ਕਿ ਬ੍ਰਹਮ-ਰਸ ਲੈਂਦੇ-ਲੈਂਦੇ ਵਿਸ਼ੇ ਰਸਾਂ ਤੋਂ ਵੀ ਰਹਿ ਜਾਓ। ਜਿਵੇਂ ਇਕ ਬਗਲਾ, ਆਪਣੀ ਪਤਨੀ (ਬਗਲੀ) ਦੀ ਗੱਲ ਨਾ ਮੰਨਿਆ ਤਾਂ ਉਹ ਦੋਹਾਂ ਰਸਾਂ ਤੋਂ ਵਾਂਞਾ ਹੋ ਗਿਆ ਸੀ। ਜੇ ਮੇਰਾ ਬਚਨ ਨਾ ਮੰਨਿਆ ਤਾਂ ਆਪ ਵੀ ਉਵੇਂ ਹੀ ਰਹਿ ਜਾਓਗੇ।"

"ਉਹ ਕਿਵੇਂ?"

ਸਮੁੰਦਰ ਦੇ ਕਿਨਾਰੇ ਇਕ ਬਗਲਾ ਤੇ ਬਗਲੀ ਰਹਿੰਦੇ ਸਨ, ਆਪਸ ਵਿਚ ਉਨ੍ਹਾਂ ਦਾ ਬਹੁਤ ਪ੍ਰੇਮ ਸੀ, ਹਮੇਸ਼ਾਂ ਮੱਛੀਆਂ ਫੜ ਕੇ ਖਾਂਦੇ ਸਨ।

ਉਸ ਦੇ ਕਿਨਾਰੇ ਪਰ ਨਾਰੀਅਲ ਦੇ ਬ੍ਰਿਛ ਸਨ। ਇਕ ਦਿਨ ਉਥੇ ਹੰਸ ਆ ਗਏ, ਆਪਣੀਆਂ ਚੁੰਜਾਂ ਮਾਰ ਕੇ ਉਨ੍ਹਾਂ ਨਾਰੀਅਲ ਵਿਚੋਂ ਪਾਣੀ ਕੱਢ ਕੇ ਕੁਝ ਪੀਤਾ ਤੇ ਕੁਝ ਹੇਠਾਂ ਸੁਟ ਦਿੱਤਾ। ਬਗਲਾ, ਬਗਲੀ ਨੂੰ ਕਹਿੰਦਾ ਹੈ, "ਇਹ ਸਾਡੇ ਵਾਂਗੂੰ ਹਨ, ਦੁੱਧ ਕਿਉਂ ਪੀਂਦੇ ਹਨ, ਮੱਛੀਆਂ ਕਿਉਂ ਨਹੀਂ ਖਾਂਦੇ?"

ਬਗਲੀ ਨੇ ਕਿਹਾ, "ਸਾਡੇ ਵਾਂਗੂੰ ਚਿੱਟੇ ਹੋਣ ਕਰਕੇ ਇਹ ਬਗਲੇ ਨਹੀਂ, ਇਹ ਤਾਂ ਹੰਸ ਹਨ। ਇਹ ਤਾਂ ਦੁੱਧ ਵਿਚ ਮਿਲੇ ਹੋਏ ਪਾਣੀ ਨੂੰ ਅਲੱਗ ਕਰ ਸਕਦੇ ਹਨ, ਅਸੀਂ ਇਹ ਨਹੀਂ ਕਰ ਸਕਦੇ।"

ਬਗਲੇ ਨੇ ਕਿਹਾ, "ਚਲ ਆਪਾਂ ਵੀ ਦੁੱਧ ਵਰਗੇ ਪਾਣੀ ਦਾ ਸੁਆਦ ਵੇਖੀਏ।" ਜਿਹੜਾ ਹੇਠਾਂ ਡਿਗਿਆ ਹੋਇਆ ਸੀ, ਉਸੇ ਨੂੰ ਪੀਣ ਲੱਗ ਪਏ। ਬੜਾ ਸੁਆਦ ਆਇਆ। ਕਹਿਣ ਲੱਗੇ, "ਅਸੀਂ ਤਾਂ ਐਵੇਂ ਹੀ ਮੱਛੀਆਂ ਦੇ ਕੰਡੇ ਖਾਂਦੇ ਰਹੇ ਹਾਂ, ਅਸੀਂ ਵੀ ਇਨ੍ਹਾਂ ਦੇ ਭਾਈ ਹਾਂ, ਇਸ ਕਰਕੇ ਹਮੇਸ਼ਾਂ ਦੁੱਧ ਪੀਤਾ ਕਰੀਏ।"

ਬਗਲੀ ਨੇ ਕਿਹਾ, "ਵਿਧਾਤਾ ਨੇ ਸਾਡੇ ਵਾਸਤੇ ਤਾਂ ਮੱਛੀਆਂ ਹੀ ਬਣਾਈਆਂ ਹਨ, ਦੁੱਧ ਹੰਸਾਂ ਵਾਸਤੇ ਹੈ, ਅਸੀਂ ਹੰਸ ਨਹੀਂ ਬਣ ਸਕਦੇ। ਇਸ ਲਈ ਮੈਂ ਤਾਂ ਪ੍ਰਣ ਨਹੀਂ ਕਰਦੀ ਅਤੇ ਤੂੰ ਵੀ ਹਠ ਨਾ ਕਰ।"

ਬਗਲੇ ਨੇ ਕਿਹਾ, "ਮੈਂ ਪ੍ਰਣ ਕਰਦਾ ਹਾਂ, ਕਿ ਮੈਂ ਮੱਛੀਆਂ ਕਦੇ ਨਹੀਂ ਖਾਵਾਂਗਾ।" ਬਗਲੀ ਨੇ ਬਹੁਤ ਸਮਝਾਇਆ, ਪਰ ਮੂਰਖ ਬਗਲਾ ਸਮਝਿਆ ਨਾ।

ਰੋਜ਼ਾਨਾ ਉਥੇ ਆ ਕੇ ਡਿਗਿਆ ਹੋਇਆ ਦੁੱਧ ਜਿਹਾ ਚਿੱਟਾ ਪਾਣੀ ਚੱਟਿਆ ਕਰੇ। ਕਈ ਦਿਨ ਤਾਂ ਗੁਜ਼ਾਰਾ ਹੁੰਦਾ ਰਿਹਾ, ਜਦ ਕੁਝ ਦਿਨ ਬੀਤ ਗਏ ਤਾਂ ਨਾਰੀਅਲ ਥੋੜੇ ਰਹਿ ਗਏ ਤੇ ਹੰਸ ਉਡ ਕੇ ਚਲੇ ਗਏ। ਬਗਲਾ ਬਗਲੀ ਬ੍ਰਿਛਾਂ ਦੇ ਹੇਠ ਫਲ ਲੱਭਣ ਲੱਗ ਪਏ ਕਿ ਕੋਈ ਫਲ ਡਿੱਗਾ ਹੋਇਆ ਲੱਭ ਪਵੇ, ਪਰ ਕੋਈ ਨਾ ਲੱਭਾ।

ਦਰੱਖ਼ਤ ਨੂੰ ਫਲ ਲੱਗੇ ਦੇਖ ਕੇ ਬਗਲਾ ਬਗਲੀ ਨੂੰ ਕਹਿਣ ਲੱਗਾ, "ਫਲ ਤਾਂ ਲੱਗੇ ਹੋਏ ਹਨ, ਚੱਲ! ਆਪ ਹੀ ਤੋੜ ਕੇ ਦੁੱਧ ਪੀ ਲਈਏ।"

ਬਗਲੀ ਨੇ ਕਿਹਾ, ਇਨ੍ਹਾਂ ਫਲਾਂ ਨੂੰ ਅਸੀਂ ਨਹੀਂ ਤੋੜ ਸਕਦੇ, ਸਾਡੀ ਚੁੰਜ

ਕੱਚੀ ਹੈ । ਮੂਰਖ ਬਗਲੇ ਨੇ ਆਪਣੀ ਇਸਤਰੀ ਦੀ ਗੱਲ ਨਾ ਮੰਨੀ ਤੇ ਬ੍ਰਿਛ ਉਤੇ ਬੈਠ ਗਿਆ । ਫਲ ਨੂੰ ਆਪਣੀ ਚੁੰਜ ਮਾਰ ਕੇ ਤੋੜਨ ਲੱਗਾ ਤਾਂ ਚੁੰਜ ਫਲ ਦੇ ਵਿਚ ਖੁਭ ਗਈ ਤੇ ਫਲ ਦੇ ਨਾਲ ਹੀ ਲਟਕਣ ਲੱਗ ਪਿਆ। ਅਖ਼ੀਰ ਬਗਲਾ ਮਰ ਗਿਆ ।

ਜਿਵੇਂ ਉਹ ਮੂਰਖ ਬਗਲਾ ਆਪਣੀ ਬਗਲੀ ਦੀ ਗੱਲ ਨਾ ਮੰਨਦਾ ਹੋਇਆ ਦੁੱਧ ਦਾ ਰਸ ਲੈਂਦਾ ਲੈਂਦਾ ਮੱਛੀਆਂ ਤੋਂ ਭੀ ਗਿਆ । ਉਸੇ ਤਰ੍ਹਾਂ ਆਪ ਵੀ ਆਪਣੀ ਪਤੀਬ੍ਰਤ ਧਰਮ ਵਾਲੀ ਇਸਤਰੀ ਦਾ ਬਚਨ ਨਾ ਮੰਨਦੇ ਹੋਏ ਬ੍ਰਹਮਾਨੰਦ ਲੈਂਦੇ ਲੈਂਦੇ ਮਤਾਂ ਵਿਸ਼ੇ ਅਨੰਦ ਤੋਂ ਵੀ ਚਲੇ ਜਾਓ । ਇਸ ਲਈ ਆਪ ਘਰ ਹੀ ਚਲੋ ਤਾਂ ਠੀਕ ਹੈ।

ਰਾਜੇ ਨੇ ਕਿਹਾ, ਮੈਂ ਅਜਿਹਾ ਮੂਰਖ ਨਹੀਂ, ਜੋ ਤੇਰਾ ਬਚਨ ਮੰਨ ਕੇ ਬ੍ਰਹਮਾਨੰਦ ਨੂੰ ਛੱਡ ਦਿਆਂਗਾ । ਤੇਰਾ ਕਿਹਾ ਮੰਨ ਕੇ ਜੇ ਮੈਂ ਘਰ ਜਾਂਦਾ ਹਾਂ ਤਾਂ ਮੈਂ ਮੂਰਖ ਕਹਾਊਂਗਾ ।

ਮੈਂ ਐਡਾ ਮੂਰਖ ਨਹੀਂ ਹਾਂ ਜੋ ਬ੍ਰਹਮਾਨੰਦ ਨੂੰ ਛੱਡ ਕੇ ਵਿਸ਼ੇ ਲੰਪਟ ਹੋ ਜਾਵਾਂਗਾ ।

ਰਾਜਾ ਨੇ ਵਾਰਤਾ ਸੁਣਾਉਂਦਿਆਂ ਕਿਹਾ, ਕਿਸੇ ਗ਼ਰੀਬ ਜ਼ਿਮੀਂਦਾਰ ਦਾ ਇਕ ਲੜਕਾ ਤੇ ਇਕ ਲੜਕੀ ਸੀ। ਜਿਸ ਵੇਲੇ ਉਹ ਲੜਕੀ ਇਕ ਸ਼ਾਹੂਕਾਰ ਦੇ ਘਰ ਵਿਆਹੀ ਗਈ ਤਾਂ ਉਥੇ ਗਊਆਂ ਮੱਝਾਂ ਬਹੁਤ ਸਨ । ਕੰਨਿਆ ਨੇ ਵਿਚਾਰ ਕੀਤੀ, ਮੇਰੇ ਪੇਕੇ ਘਰ ਵਿਚ ਕੋਈ ਗਾਂ ਮੱਝ ਤਾਂ ਹੈ ਨਹੀਂ । ਮੈਂ ਆਪਣੇ ਭਰਾ ਨੂੰ ਬੁਲਾ ਕੇ ਬਹੁਤ ਸਾਰਾ ਦੁੱਧ-ਮੱਖਣ ਖੁਆ ਕੇ ਰਾਜ਼ੀ ਕਰਕੇ ਭੇਜਾਂ । ਇਹ ਗੱਲ ਸੋਚ ਕੇ ਆਪਣੇ ਭਰਾ ਨੂੰ ਬੁਲਾ ਲਿਆ।

ਗਰਮੀ ਦੇ ਦਿਨ ਸਨ । ਸਵੇਰੇ ਦਹੀਂ ਰਿੜਕ ਕੇ ਮੱਖਣ ਕੱਢ ਕੇ ਸੁੱਤੇ ਹੋਏ ਭਰਾ ਨੂੰ ਉਠਾ ਕੇ ਹੱਥ ਮੂੰਹ ਧੁਆ ਕੇ ਉਸ ਦੀ ਤਲੀ 'ਤੇ ਮੱਖਣ ਦਾ ਪੇੜਾ ਰੱਖ ਦਿੱਤਾ ਤੇ ਕਿਹਾ, "ਇਸ ਨੂੰ ਜਲਦੀ ਜਲਦੀ ਖਾ ਲੈ।" ਉਸ ਨੇ ਕਦੇ ਮੱਖਣ ਨਹੀਂ ਖਾਧਾ ਸੀ, ਉਹ ਉਸ ਨੂੰ ਦੇਖਣ ਲਗ ਪਿਆ ।

ਇਤਨੇ ਨੂੰ ਸੂਰਜ ਦੀ ਧੁੱਪ ਨਾਲ ਮੱਖਣ ਢਲ ਕੇ ਉਸ ਦੇ ਹੱਥ ਤੋਂ ਹੇਠਾਂ ਡਿੱਗਣ ਲੱਗ ਪਿਆ । ਉਹ ਮੂਰਖ ਬਾਲਕ ਮੱਖਣ ਦੇ ਪੇੜੇ ਨੂੰ ਬਾਂਹ ਦੇ ਹੇਠਾਂ ਡਿੱਗਦੀਆਂ ਬੂੰਦਾਂ ਨੂੰ ਚੱਟਣ ਲੱਗ ਪਿਆ ਤੇ ਉਪਰੋਂ ਇੱਲ ਆਈ, ਉਹ ਹੱਥ ਵਾਲੇ ਮੱਖਣ ਦੇ ਪੇੜੇ ਨੂੰ ਲੈ ਗਈ ਤੇ ਕੁਝ ਮਿੱਟੀ ਵਿਚ ਸੁੱਟ ਗਈ । ਉਹ ਮੁੰਡਾ ਉਥੇ ਹੀ ਖੜਾ ਰੋਂਦਾ ਰਿਹਾ ।

ਮੈਂ ਕੋਈ ਐਹੋ ਜਿਹਾ ਮੂਰਖ ਨਹੀਂ ਹਾਂ ਜੋ ਮਹਾਂਪੁਰਸ਼ਾਂ ਦੇ ਦੱਸੇ ਹੋਏ ਬ੍ਰਹਮਾਨੰਦ ਨੂੰ ਛੱਡ ਕੇ ਤੁਹਾਡੇ ਵਿਸ਼ੇ-ਅਨੰਦ ਨੂੰ ਚੱਟ ਕੇ ਹਮੇਸ਼ਾਂ ਲਈ ਰੋਂਦਾ ਰਵ੍ਹਾਂ।

ਹਾਂ, ਭਾਵੇਂ ਸਾਰੀ ਸ੍ਰਿਸ਼ਟੀ ਦਾ ਰਾਜਾ ਵੀ ਹੋਵੇ, ਜੇਕਰ ਮਹਾਂਪੁਰਸ਼ਾਂ ਦੇ ਬਚਨਾਂ ਅਨੁਸਾਰ ਨਹੀਂ ਚਲੇਗਾ ਤਾਂ ਉਹ ਸਾਰੀ ਉਮਰ ਦੁਖੀ ਰਵ੍ਹੇਗਾ। ਜੇ ਮਹਾਂ ਪੁਰਸ਼ਾਂ ਦੇ ਬਚਨਾਂ ਅਨੁਸਾਰ ਵਿਸ਼ੇ-ਅਨੰਦ ਨੂੰ ਛੱਡ ਕੇ ਹਰੀ ਦਾ ਨਾਮ ਜਪੇਗਾ ਤਾਂ ਉਹ ਸੰਸਾਰ ਵਿਚ ਸੁਖੀ ਹੋਵੇਗਾ। ਇੰਜ ਕਹਿ ਕੇ ਰਾਜਾ ਜੰਗਲ ਨੂੰ ਤੁਰ ਗਿਆ।

## ਲਾਖ ਕਰੋਰੀ ਬੰਧੁਨ* ਪਰੈ ॥
## ਹਰਿ ਕਾ ਨਾਮੁ ਜਪਤ ਨਿਸਤਰੈ ॥

**ਪਦ ਅਰਥ :** ਕਰੋਰੀ= ਕਰੋੜਾਂ। ਬੰਧੁਨ= ਰੁਕਾਵਟਾਂ, ਰੋਕਾਂ। ਪਰੈ= ਪੈ ਜਾਣ। ਨਿਸਤਰੈ= ਛੁੱਟ ਜਾਂਦਾ ਹੈ।

**ਅਰਥ :** ਚਾਹੇ ਲੱਖਾਂ ਕਰੋੜਾਂ ਬੰਧਨ ਵੀ ਪੈ ਜਾਣ, ਪਰ ਹਰੀ ਦਾ ਨਾਮ ਜਪਣ ਕਰਕੇ ਬੰਧਨਾਂ ਤੋਂ ਛੁੱਟ ਜਾਂਦਾ ਹੈ।

## ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥
## ਹਰਿ ਕਾ ਨਾਮੁ ਜਪਤ ਆਘਾਵੈ ॥

**ਪਦ ਅਰਥ :** ਰੰਗ= ਅਨੰਦ, ਸੁਆਦ। ਤਿਖ= ਪਿਆਸ। ਨ ਬੁਝਾਵੈ= ਨਹੀਂ ਬੁਝਾਉਂਦੇ। ਆਘਾਵੈ= ਰੱਜ ਜਾਂਦਾ ਹੈ।

**ਅਰਥ :** ਮਾਇਆ ਦੇ ਅਨੇਕਾਂ ਅਨੰਦ ਭੀ ਜਿਸ ਤ੍ਰੇਹ (ਭੁੱਖ) ਨੂੰ ਨਹੀਂ ਬੁਝਾ ਸਕਦੇ ਹਰੀ ਦਾ ਨਾਮ ਜਪਣ ਕਰਕੇ ਉਸ ਭੁੱਖ ਵਲੋਂ ਮਨ ਰੱਜ ਜਾਂਦਾ

---

** ਬੰਧੁਨ ਵਾਲੇ ਧੱਧੇ ਨੂੰ ਔਂਕੜ ਸਮਝ ਕੇ 'ਨ' ਅੱਖਰ ਵੱਖਰਾ ਨਹੀਂ ਬੋਲਣਾ। ਸੰਪ੍ਰਦਾਇ ਮਰਯਾਦਾ ਅਨੁਸਾਰ 'ਬੰਧੁਨ' ਪਾਠ ਇਕੱਠਾ ਹੈ। ਇਸ ਤਰ੍ਹਾਂ ਕਈ ਪਾਠ ਆਉਂਦੇ ਹਨ :*

*੧) ਗੁਰਮੁਖਿ ਮੁਕਤੋ 'ਬੰਧੁਨ' ਪਾਇ॥ ਸਬਦੁ ਬੀਚਾਰਿ ਛੁਟੈ ਹਰਿ ਨਾਇ॥*
*(ਗਉੜੀ ਮਹਲਾ ੧, ਅੰਗ ੧੫੨)*

*੨) ਸਚੁ ਮਨ ਕਾਰਣਿ ਤਤੁ ਬਿਲੋਵੈ॥ ਸੁਭਰ ਸਰਵਰਿ 'ਮੈਲੁਨ' ਧੋਵੈ॥*
*(ਆਸਾ ਮਹਲਾ ੧, ਅੰਗ ੪੧੧)*

*੩) ਦੁਤੀਆ 'ਜਮੁਨ' ਗਏ ਗੁਰਿ ਹਰਿ ਹਰਿ ਜਪਨੁ ਕੀਆ॥*
*(ਤੁਖਾਰੀ ਮਹਲਾ ੪, ਅੰਗ ੧੧੧੬)*

ਹੈ।

## ਜਿਹ ਮਾਰਗਿ ਇਹੁ ਜਾਤ ਇਕੇਲਾ॥
## ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ॥

**ਪਦ ਅਰਥ :** ਜਿਹ= ਜਿਸ। ਮਾਰਗਿ= ਰਸਤੇ। ਜਾਤ= ਜਾਂਦਾ। ਤਹ= ਉਸ (ਰਸਤੇ), ਉਥੇ। ਸੰਗਿ= ਸਾਥੀ। ਹੋਤ= ਹੁੰਦਾ। ਸੁਹੇਲਾ= ਸੁਖਦਾਈ।

**ਅਰਥ :** ਜਿਸ ਜਮ-ਰਸਤੇ ਵਿਚ ਇਹ ਜੀਵ ਇਕੱਲਾ ਹੀ ਜਾਂਦਾ ਹੈ। ਉਥੇ ਹਰੀ ਦਾ ਨਾਮ ਹੀ ਇਸ ਦਾ ਸੁਖਦਾਈ ਸੰਗੀ ਭਾਵ ਸਾਥੀ ਹੁੰਦਾ ਹੈ।

## ਐਸਾ ਨਾਮੁ ਮਨ ਸਦਾ ਧਿਆਈਐ॥
## ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥੨॥

**ਪਦ ਅਰਥ :** ਪਰਮ ਗਤਿ= ਉੱਤਮ ਗਤਿ, ਮੁਕਤੀ, ਉੱਚੀ ਪਦਵੀ।

**ਅਰਥ :** ਗੁਰੂ ਜੀ ਕਹਿੰਦੇ ਹਨ— ਹੇ ਮਨ! ਐਹੋ ਜਿਹੇ ਨਾਮ ਨੂੰ ਗੁਰਾਂ ਦੁਆਰੇ ਹਮੇਸ਼ਾਂ ਮਨ ਵਿਚ ਧਿਆਉਣਾ ਕਰੀਏ, ਤਾਂ ਹੀ ਕੈਵਲ ਮੁਕਤੀ ਪ੍ਰਾਪਤ ਹੁੰਦੀ ਹੈ॥੨॥

## ਛੂਟਤ ਨਹੀ ਕੋਟਿ ਲਖ ਬਾਹੀ॥
## ਨਾਮੁ ਜਪਤ ਤਹ ਪਾਰਿ ਪਰਾਹੀ॥

**ਪਦ ਅਰਥ :** ਛੂਟਤ= ਛੁਟਕਾਰਾ। ਕੋਟਿ= ਕਰੋੜਾਂ। ਬਾਹੀ (ਬਾਂਹੀਂ)= ਬਾਂਹਵਾਂ ਨਾਲ। ਪਰਾਹੀ= ਪੈਂਦਾ ਹੈ।

**ਅਰਥ :** ਪ੍ਰਤੱਖ ਲੱਖਾਂ ਕਰੋੜਾਂ ਬਾਂਹਵਾਂ ਵਾਲਾ ਵੀ, ਵਾ:—ਭਰਾਵਾਂ ਰੂਪੀ, ਵਾ:—ਮਿੱਤਰਾਂ ਰੂਪੀ ਲੱਖਾਂ ਕਰੋੜਾਂ ਬਾਂਹਵਾਂ ਵਾਲਾ ਪੁਰਸ਼ ਭੀ ਜਿਸ ਜਮ ਤੋਂ ਨਹੀਂ ਛੁੱਟ ਸਕਦਾ। ਨਾਮ ਜਪਣ ਵਾਲਾ ਪੁਰਸ਼ ਉਸ ਜਮ ਤੋਂ ਪਾਰ ਪੈ ਜਾਂਦਾ ਹੈ। ਭਾਵ ਛੁਟਕਾਰਾ ਪਾ ਲੈਂਦਾ ਹੈ।

## ਅਨਿਕ ਬਿਘਨ ਜਹ ਆਇ ਸੰਘਾਰੈ॥
## ਹਰਿ ਕਾ ਨਾਮੁ ਤਤਕਾਲ ਉਧਾਰੈ॥

**ਪਦ ਅਰਥ :** ਬਿਘਨ= ਰੁਕਾਵਟਾਂ। ਜਹ= ਜਿਥੇ। ਸੰਘਾਰੈ= ਮਾਰਦੀਆਂ ਹਨ। ਤਤਕਾਲ= ਸ਼ੀਘਰ। ਉਧਾਰੈ= ਬਚਾਉਂਦਾ ਹੈ।

**ਅਰਥ** : ਅਨੇਕਾਂ ਰੁਕਾਵਟਾਂ ਜਿਥੇ ਆ ਕੇ ਜੀਵ ਨੂੰ ਮਾਰਦੀਆਂ ਹਨ, ਉਥੇ ਹਰੀ ਦਾ ਨਾਮ ਆ ਕੇ ਜੀਵ ਨੂੰ ਸ਼ੀਘਰ ਹੀ (ਬਿਘਨਾਂ ਤੋਂ) ਬਚਾ ਲੈਂਦਾ ਹੈ।

## ਅਨਿਕ ਜੋਨਿ ਜਨਮੈ ਮਰਿ ਜਾਮ ॥
## ਨਾਮੁ ਜਪਤ ਪਾਵੈ ਬਿਸ੍ਰਾਮ ॥

**ਪਦ ਅਰਥ** : ਜੋਨਿ= ਜੂਨੀਆਂ ਵਿਚ। ਜਨਮੈ= ਜੰਮਦਾ ਹੈ। ਮਰਿ= ਮਰ ਕੇ। ਜਾਮ= ਜੰਮਦਾ। ਪਾਵੈ= ਪਾਉਂਦਾ ਹੈ। ਬਿਸ੍ਰਾਮ= ਟਿਕਾਅ।

**ਅਰਥ** : ਜੋ ਪੁਰਸ਼ ਅਨੇਕਾਂ ਜੂਨੀਆਂ ਵਿੱਚ ਜੰਮਦਾ, ਮਰਦਾ ਤੇ ਮਰ ਕੇ ਫਿਰ ਜੰਮਦਾ ਹੈ, (ਉਹ ਪੁਰਸ਼) ਨਾਮ ਜਪਣ ਕਰਕੇ ਟਿਕਾਅ ਪਾਉਂਦਾ ਹੈ।

## ਹਉ ਮੈਲਾ ਮਲੁ ਕਬਹੁ ਨ ਧੋਵੈ ॥
## ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥

**ਪਦ ਅਰਥ** : ਹਉ= ਹਉਮੈ, ਹੰਕਾਰ। ਮਲੁ= ਮੈਲ। ਕਬਹੁ= ਕਦੇ ਵੀ। ਨ ਧੋਵੈ= ਨਹੀਂ ਧੋ ਸਕਦਾ। ਖੋਵੈ= ਨਾਸ।

**ਅਰਥ** : ਜੋ ਹਉਮੈ ਦੀ ਮੈਲ ਕਰਕੇ ਮੈਲਾ ਹੈ ਤੇ ਉਸ ਮੈਲ ਨੂੰ ਕਦੇ ਧੋ ਨਹੀਂ ਸਕਦਾ, ਹਰੀ ਦਾ ਨਾਮ ਉਸ ਮੈਲ ਨੂੰ ਧੋ ਕੇ ਕਰੋੜਾਂ ਪਾਪਾਂ ਨੂੰ ਨਾਸ ਕਰ ਦੇਂਦਾ ਹੈ।

## ਐਸਾ ਨਾਮੁ ਜਪਹੁ ਮਨ ਰੰਗਿ ॥
## ਨਾਨਕ ਪਾਈਐ ਸਾਧ ਕੈ ਸੰਗਿ ॥੩॥

**ਪਦ ਅਰਥ** : ਐਸਾ= ਅਜਿਹਾ (ਤਾਕਤਵਰ)। ਰੰਗਿ= ਪ੍ਰੇਮ ਨਾਲ।

**ਅਰਥ** : ਅਜਿਹੇ (ਤਾਕਤਵਰ) ਨਾਮ ਨੂੰ ਮਨ ਵਿਚ ਪ੍ਰੇਮ ਨਾਲ ਜਪਣਾ ਕਰੋ। ਗੁਰੂ ਜੀ ਕਹਿੰਦੇ ਹਨ— ਸੰਤਾਂ ਦੇ ਸੰਗ ਵਿਚੋਂ ਹੀ (ਉਹ ਨਾਮ) ਪ੍ਰਾਪਤ ਹੁੰਦਾ ਹੈ ॥੩॥

## ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥
## ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥

**ਪਦ ਅਰਥ** : ਜਿਹ= ਜਿਸ। ਮਾਰਗ= ਰਸਤਾ। ਗਨੇ= ਗਿਣੇ। ਜਾਹਿ=

ਜਾਂਦੇ। ਕੋਸਾ (ਕੋਸਾਂ)= ਕੋਹਾਂ ਨੂੰ। ਤੋਸਾ (ਫ਼ਾ. ਤੋਸ਼ਹ)= ਸਫ਼ਰ ਦਾ ਖ਼ਰਚਾ, ਖ਼ਰਚ ਤੇ ਖ਼ੁਰਾਕ, ਜੋ ਸਫ਼ਰ ਲਈ ਨਾਲ ਲੈ ਕੇ ਜਾਂਦੇ ਹਨ। ਮੁਸਾਫ਼ਰੀ ਵੇਲੇ ਜੋ ਖਾਣ ਪੀਣ ਲਈ ਚੀਜ਼ਾਂ ਲਿਜਾਈਦੀਆਂ ਹਨ, ਉਸ ਨੂੰ 'ਤੋਸਾ' ਆਖਦੇ ਹਨ।

ਅਰਥ : ਜਿਸ ਪ੍ਰਲੋਕ ਰਸਤੇ ਦੇ ਕੋਹ ਗਿਣੇ ਨਹੀਂ ਜਾਂਦੇ*। ਹਰੀ ਦਾ ਨਾਮ ਉਸ ਰਸਤੇ ਵਿੱਚ ਜੀਵ ਦੇ ਨਾਲ ਖ਼ਰਚਾ ਬਣ ਕੇ ਜਾਂਦਾ ਹੈ।

## ਸਾਖੀ—ਇਕ ਮੂਰਖ ਰਾਜੇ ਦੀ

ਇਕ ਰਾਜਾ ਪ੍ਰਭੂ ਤੋਂ ਬੇਮੁਖ ਸੀ, ਪਰ ਉਸ ਦੀ ਰਾਣੀ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਵਗ਼ੈਰਾ ਕਰ ਕੇ ਪ੍ਰਭੂ ਦੇ ਸਿਮਰਨ ਵਿਚ ਜੁੜ ਬਹਿੰਦੀ ਸੀ। ਉਸ ਦਾ ਨਿਯਮ ਸੀ ਕਿ ਸਿਮਰਨ ਕੀਤੇ ਤੋਂ ਬਿਨਾਂ ਕੁਝ ਖਾਣਾ ਪੀਣਾ ਨਹੀਂ। ਉਹ ਆਪਣੇ ਪਤੀ ਨੂੰ ਵੀ ਬਾਰ-ਬਾਰ ਕਿਹਾ ਕਰੇ, "ਮਨੁੱਖਾ ਜਨਮ ਪ੍ਰਾਪਤ ਹੋਣਾ ਬਹੁਤ ਦੁਰਲਭ ਹੈ, ਇਸ ਨੂੰ ਨਿਸਫਲ ਨਾ ਗਵਾਓ। ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦਾ ਸਿਮਰਨ ਕਰ ਕੇ ਇਸ ਨੂੰ ਸਫਲ ਕਰ ਲਵੋ।"

ਰਾਜੇ ਨੇ ਰਾਣੀ ਦੀ ਇਕ ਗੱਲ ਵੀ ਨਾ ਮੰਨੀ, ਢੀਠ ਬਣ ਕੇ ਸੁੱਤਾ ਰਿਹਾ ਕਰੇ ਅਤੇ ਫੇਰ ਉੱਠ ਕੇ ਆਪਣੇ ਕੰਮ-ਕਾਰ ਵਿੱਚ ਲੱਗ ਜਾਵੇ।

ਰਾਣੀ ਨੇ ਇਕ ਦਿਨ ਬੜੇ ਗੁੱਸੇ 'ਚ ਕਿਹਾ, "ਆਪ ਬੜੇ ਮੂਰਖ ਹੋ ਜੋ ਪ੍ਰਭੂ ਦਾ ਸਿਮਰਨ ਨਹੀਂ ਕਰਦੇ!"

ਰਾਜੇ ਨੇ ਸੋਚਿਆ ਇਸ ਨੇ ਜੋ ਮੈਨੂੰ ਮੂਰਖ ਕਿਹਾ ਹੈ, ਇਸ ਵਿਚ ਕੋਈ ਕਾਰਨ ਹੈ, ਸਮਝ ਨਹੀਂ ਆਈ ਕਿ ਮੇਰੇ ਵਿਚ ਕੀ ਮੂਰਖਤਾ ਹੈ। ਉਸੇ ਵੇਲੇ ਰਾਜੇ ਨੇ ਆਪਣੇ ਸ਼ਹਿਰ ਵਿਚ ਢੰਡੋਰਾ ਫਿਰਾ ਕੇ ਸਾਰੇ ਮੂਰਖ ਬੁਲਾਏ। ਉਨ੍ਹਾਂ ਸਾਰਿਆਂ ਵਿੱਚੋਂ ਜਿਹੜਾ ਵੱਡਾ ਮੂਰਖ ਸੀ ਉਸ ਦੇ ਹੱਥ ਵਿੱਚ ਬਹੁਤ ਕੀਮਤੀ ਸੋਨੇ ਦੀ ਸੋਟੀ ਫੜਾ ਕੇ ਕਿਹਾ, "ਜਿਹੜਾ ਤੇਰੇ ਨਾਲੋਂ ਵੀ ਕੋਈ ਵੱਡਾ ਮੂਰਖ ਹੋਵੇ ਉਸ ਨੂੰ ਇਹ ਸੋਟੀ ਦੇ ਦੇਣੀ; ਇੰਝ ਕਹਿ ਕੇ ਸਭ ਨੂੰ ਤੋਰ ਦਿੱਤਾ।

ਕੁਝ ਸਮਾਂ ਗੁਜਰ ਜਾਣ ਤੋਂ ਬਾਅਦ ਰਾਜਾ ਆਪ ਬੀਮਾਰ ਹੋ ਗਿਆ ਤੇ ਵਜ਼ੀਰ ਨੂੰ ਕਹਿ ਕੇ ਉਸ ਮੂਰਖ ਨੂੰ ਆਪਣੇ ਪਾਸ ਸੱਦ ਲਿਆ। ਮੂਰਖ ਨੇ ਆਉਂਦਿਆਂ ਸਾਰ ਪੁੱਛਿਆ, "ਰਾਜਨ! ਕੀ ਸਬੱਬ ਹੈ?" ਰਾਜਾ— "ਮੈਂ ਜਾ

*ਧਰਮ ਸ਼ਾਸਤ੍ਰ ਵਿਚ ਵੀ ਪ੍ਰਲੋਕ ਦਾ ਰਸਤਾ ੩੬੫ ਦਿਨਾਂ ਦਾ ਭਾਵ ਇਕ ਸਾਲ ਦਾ ਲਿਖਿਆ ਹੈ।*

ਰਿਹਾ ਹਾਂ, ਤੈਨੂੰ ਕੋਈ ਵੱਡਾ ਮੂਰਖ ਲੱਭਾ ਹੈ ਜਾਂ ਨਹੀਂ ?"

ਮੂਰਖ : ਰਾਜਨ ਆਪ ਕਿਥੇ ਜਾ ਰਹੇ ਹੋ ?

ਰਾਜਾ : ਮੈਂ ਪ੍ਰਲੋਕ ਦੀ ਯਾਤਰਾ ਕਰਨ ਜਾ ਰਿਹਾ ਹਾਂ।

ਮੂਰਖ : ਆਪ ਯਾਤਰਾ ਕਰ ਕੇ ਫਿਰ ਕਦੋਂ ਆਉਗੇ ?

ਰਾਜਾ : ਮੈਂ ਵਾਪਸ ਨਹੀਂ ਆਵਾਂਗਾ।

ਮੂਰਖ : ਹੇ ਰਾਜਨ ! ਆਪ ਜੀ ਨੇ ਕਿਤਨੇ ਕੋਹ ਦੂਰ ਜਾਣਾ ਹੈ ?

ਰਾਜਾ : ਉਸ ਰਸਤੇ ਦੇ ਕੋਹਾਂ ਦੀ ਕੋਈ ਗਿਣਤੀ ਨਹੀਂ ਹੈ।

ਮੂਰਖ : ਹੱਛਾ ! ਇਤਨੀ ਦੂਰ ਆਪ ਜੀ ਨੇ ਜਾਣਾ ਹੈ ਪਰ ਆਪ ਇਹ ਦੱਸੋ, ਆਪ ਜੀ ਦੇ ਨਾਲ ਕੌਣ ਜਾਏਗਾ ? ਰਾਣੀਆਂ ਜਾਣਗੀਆਂ, ਰਾਜਕੁਮਾਰ ਜਾਣਗੇ, ਫ਼ੌਜਾਂ ਜਾਣਗੀਆਂ, ਵਜ਼ੀਰ ਜਾਣਗੇ, ਜਾਂ ਹੋਰ ਕੋਈ ਸਬੰਧੀ ਜਾਏਗਾ ?

ਰਾਜਾ : ਇਨ੍ਹਾਂ ਵਿੱਚੋਂ ਮੇਰੇ ਨਾਲ ਕੋਈ ਵੀ ਨਹੀਂ ਜਾਏਗਾ । ਮੈਂ ਇਕੱਲਾ ਹੀ ਜਾਵਾਂਗਾ ।

ਮੂਰਖ : ਖ਼ਜ਼ਾਨੇ ਵਿਚੋਂ ਕੁਝ ਨਗਦੀ ਤਾਂ ਲੈ ਜਾਓਗੇ, ਜਾਂ ਰਸਤੇ ਵਿਚ ਖਾਣ-ਪੀਣ ਲਈ ਕੁਝ ਤੋਸਾ ਵਗ਼ੈਰਾ ਲੈ ਜਾਓਗੇ।

ਰਾਜਾ : ਕੁਝ ਵੀ ਨਹੀਂ ਲਿਜਾਵਾਂਗਾ, ਖ਼ਾਲੀ ਹੱਥ ਆਇਆ ਸਾਂ ਤੇ ਖ਼ਾਲੀ ਹੱਥ ਜਾਵਾਂਗਾ ।

ਮੂਰਖ : ਰਾਜਨ ! ਜੇਕਰ ਇਤਨੇ ਖ਼ਜ਼ਾਨੇ ਨੂੰ ਪਾ ਕੇ ਵੀ ਆਪਣੇ ਨਾਲ ਰਸਤੇ ਲਈ ਕੁਝ ਵੀ ਨਹੀਂ ਲਿਜਾ ਸਕਦੇ ਅਤੇ ਸਹਾਇਤਾ ਲਈ ਕਿਸੇ ਸਾਕ-ਸਬੰਧੀ ਜਾਂ ਸਿਪਾਹੀ ਨੂੰ ਵੀ ਨਹੀਂ ਲਿਜਾ ਸਕਦੇ, ਤਾਂ ਸਾਰਿਆਂ ਮੂਰਖਾਂ 'ਚੋਂ ਵੱਡੇ ਮੂਰਖ ਆਪ ਹੀ ਹੋ, ਜੋ ਇਤਨੀ ਸਮਝ ਰੱਖਦਿਆਂ ਹੋਇਆਂ ਵੀ ਆਪ ਜੀ ਨੇ ਆਪਣੀ ਜ਼ਿੰਦਗੀ ਵਿਚ ਨਾ ਪ੍ਰਭੂ ਦਾ ਸਿਮਰਨ ਕੀਤਾ, ਨਾ ਦਾਨ ਪੁੰਨ ਅਤੇ ਨਾ ਹੀ ਨੇਕ ਕਮਾਈ ਕਰ ਕੇ ਦੁਨੀਆਂ ਵਿਚ ਜਸ ਖੱਟਿਆ ਹੈ । ਇਸ ਲਈ ਤੁਸੀਂ ਆਪ ਹੀ ਇਹ ਆਪਣੀ ਸੋਟੀ ਸੰਭਾਲ ਲਓ।

ਮੂਰਖ, ਰਾਜੇ ਦੀ ਸੋਟੀ ਰਾਜੇ ਨੂੰ ਸੌਂਪ ਕੇ ਚਲਾ ਗਿਆ, ਬਾਅਦ ਵਿਚ ਰਾਜਾ ਆਪਣੀ ਰਾਣੀ ਦੀਆਂ ਗੱਲਾਂ ਨੂੰ ਯਾਦ ਕਰਕੇ ਮਨ ਵਿਚ ਸੋਚਦਾ ਹੈ, ਜੇ ਮੈਂ ਰਾਣੀ ਦੇ ਆਖੇ ਲੱਗ ਕੇ ਦਾਨ-ਪੁੰਨ ਭਜਨ-ਸਿਮਰਨ ਕਰ ਲੈਂਦਾ ਤਾਂ ਉਸ ਨੇ ਮੇਰੇ ਨਾਲ ਜਾ ਕੇ ਮੇਰੀ ਸਹਾਇਤਾ ਕਰਨੀ ਸੀ ਪਰ ਮੈਂ ਮੂਰਖ ਨੇ ਕੁਝ ਵੀ ਨਾ ਕੀਤਾ, ਇਸ ਲਈ ਪ੍ਰਲੋਕ ਦੇ ਲੰਮੇ ਰਾਹ ਵਿਚ ਮੇਰੀ ਕਿਸੇ ਨੇ ਸਹਾਇਤਾ ਨਹੀਂ ਕਰਨੀ। ਸਤਿਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਬਚਨ

ਹਨ :

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥*
*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥*
*ਕਰਿ ਅਉਗਣ ਪਛੋਤਾਵਣਾ ॥੧੪॥*

*(ਆਸਾ ਦੀ ਵਾਰ, ਅੰਗ ੪੭੦)*

## ਜਿਹ ਪੈਡੈ ਮਹਾ ਅੰਧ ਗੁਬਾਰਾ ॥
## ਹਰਿ ਕਾ ਨਾਮੁ ਸੰਗਿ ਉਜੀਆਰਾ ॥

**ਪਦ ਅਰਥ :** ਪੈਡੈ (ਪੈਂਡੈ)= ਰਸਤੇ ਵਿਚ। ਮਹਾ ਅੰਧ ਗੁਬਾਰਾ= ਬਹੁਤ ਹੀ ਗੂੜ੍ਹਾ ਹਨ੍ਹੇਰਾ, ਘੁੱਪ ਹਨੇਰਾ। ਉਜੀਆਰਾ= ਰੌਸ਼ਨੀ।

**ਅਰਥ :** ਜਿਸ ਜਮ-ਰਸਤੇ ਵਿਚ ਬੜਾ ਭਾਰੀ ਗਾੜ੍ਹਾ ਹਨ੍ਹੇਰਾ ਹੈ, ਅਰਥਾਤ ਘੁੱਪ ਹਨੇਰਾ ਹੈ। ਹਰੀ ਦਾ ਨਾਮ ਜੀਵ ਦੇ ਨਾਲ ਉਥੇ ਪ੍ਰਕਾਸ਼ (ਰੌਸ਼ਨੀ) ਕਰਦਾ ਹੈ।

## ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥
## ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥

**ਪਦ ਅਰਥ :** ਜਹਾ= ਜਿਸ । ਪੰਥਿ= ਰਸਤੇ ਵਿਚ । ਸਿਞਾਨੂ= ਵਾਕਫ਼, ਜਾਣ-ਪਛਾਣ ਵਾਲਾ। ਤਹ= ਉਥੇ। ਪਛਾਨੂ= ਪਹਿਚਾਣ ਵਾਲਾ, ਮਿੱਤਰ, ਦੋਸਤ।

**ਅਰਥ :** ਜਿਸ ਜਮ-ਰਸਤੇ ਵਿਚ ਤੇਰਾ ਕੋਈ ਵਾਕਫ਼ ਨਹੀਂ ਬਣੇਗਾ। ਹਰੀ ਦਾ ਨਾਮ ਹੀ ਉਥੇ ਤੇਰੇ ਨਾਲ ਜਾਣੂੰ (ਮਿੱਤਰ) ਹੋਵੇਗਾ।

## ਜਹ ਮਹਾ ਭਇਆਨ ਤਪਤਿ ਬਹੁ ਘਾਮ ॥
## ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥

**ਪਦ ਅਰਥ :** ਜਹ= ਜਿਥੇ। ਮਹਾ= ਬੜੀ। ਭਇਆਨ= ਭਿਆਨਕ। ਤਪਤਿ= ਗਰਮੀ। ਘਾਮ= ਧੁੱਪ। ਤਹ= ਉਥੇ। ਊਪਰਿ= ਉੱਤੇ। ਛਾਮ= ਛਾਂ।

**ਅਰਥ :** ਜਿਸ ਜਮ-ਰਸਤੇ ਵਿਚ ਬੜੀ ਭਿਆਨਕ ਧੁੱਪ ਦੀ ਬਹੁਤ

ਗਰਮੀ ਪੈਂਦੀ ਹੈ। ਉਥੇ ਤੇਰੇ ਉਤੇ ਹਰੀ ਦੇ ਨਾਮ ਦੀ ਛਾਂ ਹੋਵੇਗੀ।

## ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥
## ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥

**ਪਦ ਅਰਥ :** ਜਹਾ= ਜਿਥੇ। ਤ੍ਰਿਖਾ= ਤ੍ਰੇਹ, ਪਿਆਸ। ਤੁਝੁ= ਤੈਨੂੰ। ਆਕਰਖੈ= ਖਿੱਚ ਪਾਵੇਗੀ, ਧ੍ਰੂ ਪਾਵੇਗੀ । ਅੰਮ੍ਰਿਤੁ= ਜਲ, ਪਾਣੀ, ਠੰਡੇ ਪਾਣੀ ਦੀ। ਬਰਖੈ= ਵਰਖਾ ਹੋਵੇਗੀ।

**ਅਰਥ :** ਜਿਸ ਜਮ-ਰਸਤੇ ਵਿਚ ਤ੍ਰੇਹ (ਪਿਆਸ) ਤੇਰੇ ਮਨ ਨੂੰ ਖਿੱਚ ਪਾਵੇਗੀ ਭਾਵ ਸਤਾਏਗੀ । ਗੁਰੂ ਜੀ ਫ਼ੁਰਮਾਉਂਦੇ ਹਨ— ਉਥੇ ਹਰਿ ਹਰਿ ਨਾਮ ਰੂਪ ਠੰਡੇ ਪਾਣੀ ਦੀ ਵਰਖਾ ਤੇਰੇ ਉਤੇ ਵਰ੍ਹੇਗੀ ॥੪॥

## ਭਗਤ ਜਨਾ ਕੀ ਬਰਤਨਿ ਨਾਮੁ ॥
## ਸੰਤ ਜਨਾ ਕੈ ਮਨਿ ਬਿਸ੍ਰਾਮੁ ॥

**ਪਦ ਅਰਥ :** ਬਰਤਨਿ= ਵਰਤੋਂ, ਲੈਣ ਦੇਣ। ਬਿਸ੍ਰਾਮੁ= ਵਾਸਾ।

**ਅਰਥ :** ਪਰਮੇਸ਼ਰ ਦੇ ਭਗਤ ਜਨਾਂ ਦੀ ਬਾਹਰਲੀ ਵਰਤੋਂ ਭੀ ਨਾਮ ਦੀ ਹੈ ਅਤੇ ਸੰਤ ਜਨਾਂ ਦੇ ਮਨ ਵਿਚ ਭੀ ਨਾਮ ਦਾ ਨਿਵਾਸ ਹੈ।

## ਹਰਿ ਕਾ ਨਾਮੁ ਦਾਸ ਕੀ ਓਟ ॥
## ਹਰਿ ਕੈ ਨਾਮਿ ਉਧਰੇ ਜਨ ਕੋਟਿ ॥

**ਪਦ ਅਰਥ :** ਓਟ= ਸਹਾਰਾ, ਢਾਲ। ਨਾਮਿ= ਨਾਮ ਜਪਣ ਕਰਕੇ। ਉਧਰੇ= ਬਚ ਗਏ।

**ਅਰਥ :** ਹਰੀ ਦਾ ਨਾਮ ਦਾਸਾਂ ਦੀ ਓਟ ਰੂਪ ਹੈ, ਯਾਨੀ ਢਾਲ ਰੂਪ ਹੈ। ਹਰੀ ਦੇ ਨਾਮ ਕਰਕੇ ਕ੍ਰੋੜਾਂ ਗੁਰਮੁਖ ਜਨ ਕਾਮ ਆਦਿਕਾਂ ਤੋਂ ਬਚ ਗਏ ਹਨ।

## ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥
## ਹਰਿ ਹਰਿ ਅਉਖਧੁ ਸਾਧ ਕਮਾਤਿ ॥

**ਪਦ ਅਰਥ :** ਜਸੁ= ਗੁਣ ਗਾਉਣੇ, ਕੀਰਤਨ ਕਰਨਾ। ਅਉਖਧੁ= ਦਵਾਈ।

ਕਮਾਤਿ= ਵਰਤੋਂ ਕਰਦੇ, ਸੇਵਨ ਕਰਦੇ।

**ਅਰਥ** : ਸੰਤ ਰਾਤ ਦਿਨੇ ਹਰੀ ਜਸ ਕਰਦੇ ਹਨ। ਸੰਤ ਹਮੇਸ਼ਾਂ ਹਰਿ ਹਰਿ ਨਾਮ ਜਪਣ ਰੂਪੀ ਦਵਾਈ ਦਾ ਸੇਵਨ ਕਰਦੇ ਹਨ।

## ਹਰਿ ਜਨ ਕੈ ਹਰਿ ਨਾਮੁ ਨਿਧਾਨੁ ॥
## ਪਾਰਬ੍ਰਹਮਿ ਜਨ ਕੀਨੋ ਦਾਨ ॥

**ਪਦ ਅਰਥ** : ਨਿਧਾਨੁ= ਖ਼ਜ਼ਾਨਾ।

**ਅਰਥ** : ਹਰੀ ਦੇ ਸੰਤ ਜਨਾਂ ਦੇ ਪਾਸ ਹਰੀ ਨਾਮ ਹੀ ਬਹੁਤ ਵੱਡਾ ਖ਼ਜ਼ਾਨਾ ਹੈ। ਪਰਮਾਤਮਾ ਨੇ ਹੀ ਸੰਤ ਜਨਾਂ ਨੂੰ ਨਾਮ ਦਾ ਦਾਨ ਦੇਣਾ ਕੀਤਾ ਹੈ।

## ਮਨ ਤਨ ਰੰਗਿ ਰਤੇ ਰੰਗ ਏਕੈ ॥
## ਨਾਨਕ ਜਨ ਕੈ ਬਿਰਤਿ ਬਿਬੇਕੈ ॥੫॥

**ਪਦ ਅਰਥ** : ਰੰਗਿ= ਅਨੰਦ ਵਿਚ। ਰੰਗ= ਪ੍ਰੇਮ। ਬਿਰਤਿ= ਆਦਤ, ਸੁਭਾਅ, ਉਪਜੀਵਕਾ, ਵੈਰਾਗ। ਬਿਬੇਕੈ= ਵਿਵੇਕ ਕਰਨ ਦੀ, ਚੰਗੇ-ਮਾੜੇ ਦਾ ਵਿਚਾਰ ਕਰਨ ਦੀ।

**ਅਰਥ** : ਮਨ ਕਰਕੇ ਵੀ ਇਕ ਦੇ ਪ੍ਰੇਮ ਵਿਚ ਲੀਨ ਹਨ, ਤਨ ਕਰਕੇ ਵੀ ਇਕ ਦੇ ਪ੍ਰੇਮ ਵਿਚ ਰੰਗੇ ਹੋਏ ਹਨ। ਅਥਵਾ—ਮਨ ਤਨ ਦੇ ਪ੍ਰੇਮ ਕਰਕੇ ਇਕ ਵਾਹਿਗੁਰੂ ਦੇ ਅਨੰਦ ਵਿਚ ਜੁੜੇ ਹੋਏ ਹਨ। ਗੁਰੂ ਜੀ ਕਹਿੰਦੇ ਹਨ—ਸੰਤ ਜਨਾਂ ਦੀ ਆਦਤ (ਸੁਭਾਉ) ਵਿਵੇਕ ਕਰਨ ਵਾਲੀ, ਮਾੜੇ ਚੰਗੇ ਦੀ ਪਰਖ ਕਰਨ ਵਾਲੀ ਹੋ ਜਾਂਦੀ ਹੈ। ਅਥਵਾ ਸੰਤਾਂ ਦੀ ਉਪਜੀਵਕਾ ਵਿਵੇਕ ਵਾਲੀ ਹੈ। ਅਥਵਾ—ਸੰਤ ਜਨਾਂ ਦੇ ਹਿਰਦੇ ਵਿਚ ਵੈਰਾਗ ਅਤੇ ਵਿਵੇਕ ਇਹ ਦੋਵੇਂ ਸਾਧਨ ਮੁਖ ਹਨ।

## ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥
## ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥

**ਪਦ ਅਰਥ** : ਤ੍ਰਿਪਤਿ= ਰਜਾਉਣ ਵਾਲੀ। ਭੁਗਤਿ= ਭੋਜਨ, ਗਿਜ਼ਾ।

**ਅਰਥ** : ਹਰੀ ਦਾ ਨਾਮ ਹੀ ਸੰਤ ਜਨਾਂ ਨੂੰ ਮੁਕਤੀ ਤੇ ਜੁਗਤੀ ਦੇਣ ਵਾਲਾ ਹੈ, ਅਥਵਾ—ਮੁਕਤੀ ਦੀ ਜੁਗਤੀ ਦੇਣ ਵਾਲਾ ਹੈ। ਹਰੀ ਦਾ ਨਾਮ

ਹੀ ਸੰਤਾਂ ਨੂੰ ਰਜਾਉਣ ਵਾਲੀ ਭੁਗਤ ਹੈ, ਅਰਥਾਤ ਖ਼ੁਰਾਕ ਹੈ।

੧. *ਭੁਗਤਿ ਗਿਆਨੁ ਦਇਆ ਭੰਡਾਰਣਿ* *(ਜਪੁ)*

੨. *ਭੁਗਤਿ ਨਾਮੁ ਗੁਰ ਸਬਦਿ ਬੀਚਾਰੀ॥* *(ਅੰਗ ੮੭੯)*

## ਹਰਿ ਕਾ ਨਾਮੁ ਜਨ ਕਾ ਰੂਪ ਰੰਗੁ॥
## ਹਰਿ ਨਾਮੁ ਜਪਤ ਕਬ ਪਰੈ ਨ ਭੰਗੁ॥

**ਪਦ ਅਰਥ :** ਜਪਤ= ਜਪਦਿਆਂ । ਕਬ= ਕਦੇ ਵੀ । ਪਰੈ= ਪੈਂਦਾ । ਭੰਗ= ਵਿਘਨ, ਰੋਕ।

**ਅਰਥ :** ਹਰੀ ਦਾ ਨਾਮ ਹੀ ਸੰਤ ਜਨਾਂ ਦਾ ਸੁੰਦਰ ਰੂਪ ਅਤੇ ਰੰਗ ਹੈ। ਹਰੀ ਨਾਮ ਜਪਦਿਆਂ ਹੋਇਆਂ ਉਨ੍ਹਾਂ ਦੇ ਰਸਤੇ ਵਿੱਚ ਕਦੇ ਵੀ ਵਿਘਨ ਨਹੀਂ ਪੈਂਦਾ।

## ਹਰਿ ਕਾ ਨਾਮੁ ਜਨ ਕੀ ਵਡਿਆਈ॥
## ਹਰਿ ਕੈ ਨਾਮਿ ਜਨ ਸੋਭਾ ਪਾਈ॥

**ਪਦ ਅਰਥ :** ਵਡਿਆਈ= ਇੱਜ਼ਤ, ਮਾਣ-ਸਤਿਕਾਰ। ਨਾਮਿ= ਨਾਮ (ਜਪਣ) ਕਰਕੇ। ਸੋਭਾ= ਇੱਜ਼ਤ, ਨਾਮਣਾ।

**ਅਰਥ :** ਹਰੀ ਦਾ ਨਾਮ ਹੀ ਸੰਤ ਜਨਾਂ ਦਾ ਮਾਣ-ਸਤਿਕਾਰ ਹੈ। ਹਰੀ ਦੇ ਨਾਮ (ਜਪਣ) ਕਰਕੇ ਹੀ ਸੰਤ ਜਨਾਂ ਨੇ ਇੱਜ਼ਤ ਪਾਈ ਹੈ।

## ਹਰਿ ਕਾ ਨਾਮੁ ਜਨ ਕਉ ਭੋਗ ਜੋਗ॥
## ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ॥

**ਪਦ ਅਰਥ :** ਭੋਗ= ਪਦਾਰਥ। ਜੋਗ= ਜੁੜਨਾ। ਬਿਓਗੁ= ਵਿਛੋੜਾ, ਦੁੱਖ, ਕਲੇਸ਼।

**ਅਰਥ :** ਹਰੀ ਦਾ ਨਾਮ ਹੀ ਸੰਤ ਜਨਾਂ ਨੂੰ ਭੋਗ ਅਤੇ ਜੋਗ ਦੇ ਦੇਣ ਵਾਲਾ ਹੈ। ਅਰਥਾਤ—ਨਾਮ ਹੀ ਗ੍ਰਿਹਸਤੀ ਪਰਿਵਾਰਾਂ ਵਾਸਤੇ ਪਦਾਰਥ ਹੈ, ਨਾਮ ਸਿਮਰਨ ਹੀ ਸਾਧੂਆਂ ਲਈ ਜੋਗ ਹੈ। ਹਰੀ ਨਾਮ ਜਪਣ ਕਰਕੇ ਧਨ-ਪਦਾਰਥਾਂ ਦੀ ਕਮੀ ਨਹੀਂ ਆਉਂਦੀ। ਏਸੇ ਲਈ ਉਨ੍ਹਾਂ ਨੂੰ ਕੋਈ ਦੁੱਖ ਨਹੀਂ ਹੁੰਦਾ।

## ਜਨੁ ਰਾਤਾ ਹਰਿ ਨਾਮ ਕੀ ਸੇਵਾ ॥
## ਨਾਨਕ ਪੂਜੈ ਹਰਿ ਹਰਿ ਦੇਵਾ ॥੬॥

**ਪਦ ਅਰਥ :** ਰਾਤਾ= ਜੁੜਿਆ । ਹਰਿ= ਵਿਸ਼ਨੂੰ। ਹਰਿ= ਸ਼ਿਵ ਜੀ ਆਦਿ। ਦੇਵਾ= ਦੇਵਤੇ।

**ਅਰਥ :** ਜੋ ਗੁਰਮੁਖ ਜਨ ਹਰੀ ਨਾਮ ਦੀ ਸੇਵਾ ਵਿਚ ਜੁੜਿਆ ਹੈ । ਗੁਰੂ ਜੀ ਕਹਿੰਦੇ ਹਨ—ਉਸ ਗੁਰਮੁਖ ਜਨ ਦੀ ਵਿਸ਼ਨੂੰ, ਸ਼ਿਵ ਜੀ ਅਤੇ ਬ੍ਰਹਮਾ ਤਿੰਨੇ ਦੇਵਤੇ ਪੂਜਾ ਕਰਦੇ ਹਨ ॥੬॥

## ਹਰਿ ਹਰਿ ਜਨ ਕੈ ਮਾਲੁ ਖਜੀਨਾ ॥
## ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ ॥

**ਪਦ ਅਰਥ :** ਮਾਲੁ= ਹਾਥੀ, ਘੋੜੇ, ਮੱਝਾਂ-ਗਾਈਆਂ ਆਦਿ। ਖਜੀਨਾ= ਖ਼ਜ਼ਾਨਾ। ਪ੍ਰਭਿ= ਪ੍ਰਭੂ ਨੇ। ਦੀਨਾ= ਦਿੱਤਾ।

**ਅਰਥ :** ਗੁਰਮੁਖ ਜਨਾਂ ਦੇ ਪਾਸ ਹਰੀ ਨਾਮ ਹੀ ਮਾਲ ਹੈ, ਹਰੀ ਨਾਮ ਹੀ ਧਨ ਦਾ ਖ਼ਜ਼ਾਨਾ ਹੈ । ਗੁਰਮੁਖ ਜਨਾਂ ਨੂੰ ਪ੍ਰਭੂ ਨੇ ਆਪ ਹੀ ਨਾਮ-ਧਨ ਦਿੱਤਾ ਹੈ।

## ਹਰਿ ਹਰਿ ਜਨ ਕੈ ਓਟ ਸਤਾਣੀ ॥
## ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥

**ਪਦ ਅਰਥ :** ਓਟ= ਆਸਰਾ। ਸਤਾਣੀ= ਬਲ ਵਾਲੀ, ਤਕੜੀ।

**ਅਰਥ :** ਗੁਰਮੁਖ-ਜਨਾਂ ਦੇ ਪਾਸ ਹਰੀ ਦਾ ਨਾਮ ਹੀ ਬੜਾ ਵੱਡਾ ਆਸਰਾ ਹੈ। ਗੁਰਮੁਖ-ਜਨ ਹਰੀ ਦੇ ਪ੍ਰਤਾਪ ਕਰਕੇ ਹੋਰ ਕਿਸੇ ਨੂੰ ਆਪਣਾ ਸਹਾਰਾ ਨਹੀਂ ਜਾਣਦੇ।

## ਓਤਿ ਪੋਤਿ ਜਨ ਹਰਿ ਰਸਿ ਰਾਤੇ ॥
## ਸੁੰਨ ਸਮਾਧਿ ਨਾਮ ਰਸ ਮਾਤੇ ॥

**ਪਦ ਅਰਥ :** ਓਤਿ ਪੋਤਿ= ਤਾਣਾ ਤੇ ਪੇਟਾ, ਮੁਕੰਮਲ ਤੌਰ 'ਤੇ। ਰਾਤੇ= ਮਿਲੇ ਹੋਏ। ਸੁੰਨ= ਫੁਰਨੇ ਰਹਿਤ ਸਮਾਧੀ, ਖ਼ਿਆਲਾਂ ਤੋਂ ਬਿਨਾਂ। ਮਾਤੇ= ਮਸਤ ਹੋਏ।

**ਅਰਥ :** ਗੁਰਮੁਖ-ਜਨ ਤਾਣੇ-ਪੇਟੇ ਵਾਂਗੂੰ ਹਰੀ-ਰਸ ਵਿਚ ਮਿਲੇ ਰਹਿੰਦੇ ਹਨ। ਗੁਰਮੁਖ-ਜਨ ਨਾਮ-ਰਸ ਵਿਚ ਮਸਤ ਹੋ ਕੇ ਨਿਰਵਿਕਲਪ ਸਮਾਧੀ ਵਿਚ ਲੀਨ ਹੁੰਦੇ ਹਨ। ਅਥਵਾ—ਜੋ ਨਾਮ-ਰਸ ਵਿਚ ਮਸਤ ਹੋਏ ਹਨ, ਇਹੋ ਉਨ੍ਹਾਂ ਦੀ ਸੁੰਨ ਸਮਾਧੀ ਹੈ।

## ਆਠ ਪਹਰ ਜਨੁ ਹਰਿ ਹਰਿ ਜਪੈ ॥
## ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥

**ਪਦ ਅਰਥ :** ਜਪੈ= ਜਪਦਾ ਹੈ। ਪ੍ਰਗਟ= ਮਸ਼ਹੂਰ, ਪ੍ਰਸਿੱਧ। ਨਹੀ ਛਪੈ= ਲੁਕਿਆ ਨਹੀਂ ਰਹਿੰਦਾ।

**ਅਰਥ :** ਗੁਰਮੁਖ-ਜਨ ਅੱਠੇ ਪਹਿਰ ਹਰਿ ਹਰਿ ਨਾਮ ਨੂੰ ਜਪਦਾ ਹੈ। ਇਸੇ ਕਰਕੇ ਹਰੀ ਦਾ ਭਗਤ ਹਰ ਥਾਂ 'ਤੇ ਮਸ਼ਹੂਰ ਹੋ ਜਾਂਦਾ ਹੈ, ਲੁਕਿਆ ਨਹੀਂ ਰਹਿੰਦਾ।

*ਯਥਾ—ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥*
*(ਮਹਲਾ ੫, ਅੰਗ ੪੮੭)*

## ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥
## ਨਾਨਕ ਜਨ ਸੰਗਿ ਕੇਤੇ ਤਰੇ ॥੭॥

**ਪਦ ਅਰਥ :** ਬਹੁ= ਬਹੁਤੇ। ਕਰੇ= ਕੀਤੇ। ਕੇਤੇ= ਕਈ ਕੁ। ਤਰੇ= ਤਰ ਗਏ।

**ਅਰਥ :** ਗੁਰੂ ਜੀ ਕਹਿੰਦੇ ਹਨ— ਹਰੀ ਦੀ ਭਗਤੀ ਨੇ ਬਹੁਤ ਪੁਰਸ਼ ਮੁਕਤ ਕੀਤੇ ਹਨ। ਗੁਰਮੁਖ-ਜਨਾਂ ਨਾਲ ਮਿਲ ਕੇ ਕਿਤਨੇ ਹੀ ਪੁਰਸ਼ ਤਰ ਗਏ ਹਨ ॥੭॥

## ਪਾਰਜਾਤੁ ਇਹੁ ਹਰਿ ਕੋ ਨਾਮ ॥

# ਕਾਮਧੇਨ ਹਰਿ ਹਰਿ ਗੁਣ ਗਾਮ ॥

**ਪਦ ਅਰਥ :** ਪਾਰਜਾਤੁ= ਸੰਸਕ੍ਰਿਤ ਗ੍ਰੰਥਾਂ ਵਿਚ ਪੰਜ ਸੁਰਤਰ ਲਿਖੇ ਹਨ—ਮੰਦਾਰ, ਪਾਰਿਜਾਤ, ਸੰਤਾਨ, ਕਲਪਬ੍ਰਿਛ, ਹਰਿਚੰਦਨ। ਮਹਾਨ ਕੋਸ਼ ਵਿਚ ਲਿਖਿਆ ਹੈ : ਪਾਰਿ (ਸਮੁੰਦਰ) ਤੋਂ ਪੈਦਾ ਹੋਇਆ ਦੇਵਤਿਆਂ ਦਾ ਇਕ ਬਿਰਛ। ਪੁਰਾਣ ਕਥਾ ਹੈ ਕਿ ਸਮੁੰਦਰ ਰਿੜਕਣ ਸਮੇਂ ਇਹ ਦਰਖ਼ਤ ਨਿਕਲਿਆ ਅਤੇ ਇੰਦ੍ਰ ਨੂੰ ਦਿੱਤਾ ਗਿਆ। ਇੰਦ੍ਰ ਦੀ ਇਸਤ੍ਰੀ (ਸੱਚੀ) ਇਸ ਨੂੰ ਬੜਾ ਪਸੰਦ ਕਰਦੀ ਸੀ। ਜਦ ਕ੍ਰਿਸ਼ਨ ਜੀ ਇੰਦ੍ਰ ਨੂੰ ਮਿਲਣ ਲਈ ਸੁਰਗ ਲੋਕ ਗਏ ਤਾਂ ਉਨ੍ਹਾਂ ਦੀ ਰਾਣੀ ਸਤਯਭਾਮਾ ਨੇ ਆਪਣੇ ਪਤੀ (ਸ੍ਰੀ ਕ੍ਰਿਸ਼ਨ ਜੀ) ਨੂੰ ਪਾਰਿਜਾਤ ਦ੍ਵਾਰਿਕਾ ਲੈ ਜਾਣ ਲਈ ਪ੍ਰੇਰਿਆ, ਜਿਸ ਤੋਂ ਇੰਦ੍ਰ ਅਤੇ ਕ੍ਰਿਸ਼ਨ ਜੀ ਦਾ ਘੋਰ ਯੁੱਧ ਹੋਇਆ। ਅੰਤ ਇੰਦ੍ਰ ਹਾਰ ਗਿਆ ਅਤੇ ਕ੍ਰਿਸ਼ਨ ਜੀ ਨੇ ਪਾਰਿਜਾਤ ਸਤਯਭਾਮਾ ਦੇ ਵਿਹੜੇ ਵਿਚ ਲਿਆ ਕੇ ਲਾ ਦਿੱਤਾ। ਸ੍ਰੀ ਕ੍ਰਿਸ਼ਨ ਜੀ ਦੇ ਦਿਹਾਂਤ ਪਿਛੋਂ ਇਹ ਬ੍ਰਿਛ ਆਪ ਹੀ ਇੰਦ੍ਰ ਲੋਕ ਨੂੰ ਚਲਾ ਗਿਆ। ਗੁਰੂ ਜੀ ਨੇ ਝਗੜੇ ਦਾ ਮੁੱਢ ਪਾਰਿਜਾਤ ਦੀ ਬਜਾਏ ਨਾਮ ਨੂੰ ਹੀ ਪਾਰਿਜਾਤ ਦੀ ਤੁਲਨਾ ਦਿੱਤੀ ਹੈ। ਕਾਮਧੇਨੁ= ਪੁਰਾਣਾਂ ਅਨੁਸਾਰ ਸੁਰਗ ਦੀ ਇਕ ਗਊ, ਜੋ ਸਮੁੰਦਰ ਰਿੜਕਣ ਸਮੇਂ ਨਿਕਲੀ ਹੈ। ਇਹ ਮਨ ਚਿਤਵੇ (ਚਾਹੇ) ਪਦਾਰਥ ਦੇਣ ਕਰਕੇ ਕਾਮਧੇਨੁ ਸਦਾਉਂਦੀ ਹੈ। ਇਕ ਕਥਨ ਅਨੁਸਾਰ ਕਪਿਲਾ ਨਾਮਕ ਕਾਮਧੇਨੁ ਇਕ ਗਊ, ਜੋ ਮਨ ਚਾਹੇ ਪਦਾਰਥ ਦਿੰਦੀ ਸੀ। ਇਹ ਗਾਂ ਵਿਸ਼ਨੂੰ ਨੇ ਬ੍ਰਹਮਾ ਨੂੰ ਦਿੱਤੀ ਸੀ। ਉਸ ਤੋਂ ਭ੍ਰਿਗੂ ਨੂੰ ਅਤੇ ਉਸ ਪਾਸੋਂ ਜਮਦਗਿਨੀ ਰਿਖੀ ਨੂੰ ਪ੍ਰਾਪਤ ਹੋਈ। ਜਦ ਕਾਰਤਵੀਰਯ (ਸਹੰਸਰਬਾਹੂ) ਨੇ ਜਮਦਗਿਨੀ ਰਿਖੀ ਨੂੰ ਮਾਰ ਦਿੱਤਾ ਤਦ ਇਹ ਬ੍ਰਹਮ ਲੋਕ ਨੂੰ ਚਲੀ ਗਈ (ਪੂਰੀ ਜਾਣਕਾਰੀ ਲਈ ਬ੍ਰਹਮਵੈਵਰਤ ਪੁਰਾਣ) ਮਹਾਨ ਕੋਸ਼ ੩੨੦-੨੧। ਗਾਮ= ਗਾਉਣਾ।

**ਅਰਥ :** ਹਰੀ ਦਾ ਜੋ ਨਾਮ ਹੈ ਇਹੋ ਸਾਰਿਆਂ ਫਲਾਂ ਦੇ ਦੇਣ ਵਾਲਾ ਇਕ ਕਲਪ ਬਿਰਛ ਹੈ।

*ਚਾਰਿ ਪਦਾਰਥ ਹਰਿ ਕੀ ਸੇਵਾ॥ ਪਾਰਜਾਤੁ ਜਪਿ ਅਲਖ ਅਭੇਵਾ॥*

*(ਮਾਝ ਮ: ੫, ਅੰਗ ੧੦੮)*

---

*ਨੋਟ— ਮੁਸਲਮਾਨਾਂ ਦੇ ਮੱਤ ਵਿਚ ਵੀ ਇਨ੍ਹਾਂ ਬਿਰਛਾਂ ਦੇ ਨਾਲ ਦਾ ਇਕ 'ਸਿਦਰਤੁਲ ਮੁੰਤਹਾ' ਬਿਰਛ ਹੈ। ਜੋ ਸਤਵੇਂ ਅਸਮਾਨ ਖ਼ੁਦਾ ਦੇ ਬਾਗ਼ ਵਿੱਚ ਹੈ। ਹਜ਼ਰਤ ਮੁਹੰਮਦ ਜਦ ਬੁੱਰਾਕ 'ਤੇ ਚੜ੍ਹ ਕੇ ਇਸ ਥਾਂ ਪੁੱਜੇ ਤਦ ਉਨ੍ਹਾਂ ਨੇ ਦੇਖਿਆ ਕਿ ਉਸ ਬਿਰਛ ਦੇ ਪੱਤੇ ਹਾਥੀ ਦੇ ਕੰਨਾਂ ਵਰਗੇ (ਚੌੜੇ) ਅਤੇ ਫਲ ਘੜੇ ਦੇ ਆਕਾਰ ਦੇ ਹਨ। (ਮਿਸ਼ਕਾਤੁਲ ਮਸਾਬਿਹ)*

ਜੋ ਹਰਿ ਹਰਿ ਦੇ ਗੁਣਾਂ ਦਾ ਗਾਉਣਾ ਹੈ, ਇਹੋ ਹੀ ਮਨ ਬਾਂਛਤ ਫਲ ਦੇਣ ਵਾਲੀ ਕਾਮਧੇਨ ਗਊ ਹੈ, ਜੋ ਸੁਰਗਾਂ ਵਿਚ ਰਹਿੰਦੀ ਹੈ।

*ਯਥਾ—ਇਛਾ ਪੂਰਕੁ ਸਰਬ ਸੁਖਦਾਤਾ ਹਰਿ*
*ਜਾ ਕੈ ਵਸਿ ਹੈ ਕਾਮਧੇਨਾ॥*
*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ*
*ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥ (ਅੰਗ ੬੬੯)*

## ਸਭ ਤੇ ਊਤਮ ਹਰਿ ਕੀ ਕਥਾ॥
## ਨਾਮੁ ਸੁਨਤ ਦਰਦ ਦੁਖ ਲਥਾ॥

**ਪਦ ਅਰਥ** : ਤੇ= ਤੋਂ। ਊਤਮ= ਵਧੀਆ, ਚੰਗੀਆਂ। ਕਥਾ= ਗੱਲਾਂ, ਪ੍ਰਸੰਗ, ਵਿਆਖਿਆ, ਸਿਫ਼ਤਿ। ਲਥਾ= ਲਹਿ ਜਾਂਦਾ ਹੈ।

**ਅਰਥ** : ਹਰੀ ਦੀ ਸਿਫ਼ਤਿ ਸਲਾਹ ਦੀਆਂ ਗੱਲਾਂ ਕਰਨੀਆਂ (ਕਹਾਣੀਆਂ ਸੁਣਾਉਣੀਆਂ) ਸਭ ਕਰਮਾਂ ਧਰਮਾਂ ਤੇ ਸਾਧਨਾਂ ਤੋਂ ਵਧੀਆ ਹਨ। ਹਰੀ ਨਾਮ ਸੁਣਨ ਕਰਕੇ ਦੁੱਖ ਦਰਦ, ਵਾ—ਮਨ ਦਾ ਦਰਦ ਤੇ ਸਰੀਰ ਦਾ ਦੁੱਖ ਲਹਿ ਜਾਂਦਾ ਭਾਵ ਮਿਟ ਜਾਂਦਾ ਹੈ। ਕਥਾ ਦੇ ਸੁਣਨ ਨਾਲ ਸਾਰੇ ਪਾਪ ਉਤਰ ਜਾਂਦੇ ਹਨ।*

## ਨਾਮ ਕੀ ਮਹਿਮਾ ਸੰਤ ਰਿਦ ਵਸੈ॥
## ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥

**ਪਦ ਅਰਥ** : ਮਹਿਮਾ= ਵਡਿਆਈ। ਰਿਦ= ਦਿਲ। ਵਸੈ= ਵਸਦੀ ਹੈ। ਪ੍ਰਤਾਪਿ= ਪ੍ਰਭਾਵ ਨਾਲ। ਦੁਰਤੁ= ਪਾਪ। ਨਸੈ (ਨਸੈਂ)= ਨੱਠ ਜਾਂਦੇ ਹਨ।

**ਅਰਥ** : ਨਾਮ ਦੀ ਮਹਿਮਾ ਸੰਤਾਂ ਦੇ ਹਿਰਦੇ ਵਿਚ ਵਸੀ ਹੈ। ਸੰਤਾਂ ਦੇ ਪ੍ਰਭਾਵ ਕਰਕੇ ਸਾਰੇ ਪਾਪ ਨੱਸ ਜਾਂਦੇ ਹਨ।

## ਸੰਤ ਕਾ ਸੰਗੁ ਵਡਭਾਗੀ ਪਾਈਐ॥

---

**੧) ਨਿਰਗੁਣ ਕਥਾ ਕਥਾ ਹੈ ਹਰਿ ਕੀ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ॥*
*ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ॥੧॥....*
*ਜੋ ਹਰਿ ਕੀ ਹਰਿ ਕਥਾ ਸੁਣਾਵੈ॥ ਸੋ ਜਨੁ ਹਮਰੈ ਮਨਿ ਚਿਤਿ ਭਾਵੈ॥ (ਅੰਗ ੧੬੪)*
*੨) ਸੁਣਿ ਹਰਿ ਕਥਾ ਉਤਾਰੀ ਮੈਲੁ॥ ਮਹਾ ਪੁਨੀਤ ਭਏ ਸੁਖ ਸੈਲੁ॥ (ਮ: ੫, ਅੰਗ ੧੭੮)*

## ਸੰਤ ਕੀ ਸੇਵਾ ਨਾਮੁ ਧਿਆਈਐ ॥

**ਪਦ ਅਰਥ :** ਵਡਭਾਗੀ= ਵੱਡੇ ਭਾਗਾਂ ਨਾਲ।

**ਅਰਥ :** ਸੰਤਾਂ ਦਾ ਸਤਸੰਗਿ ਵਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਸੰਤਾਂ ਦੀ ਸੇਵਾ ਕਰਕੇ ਹੀ ਨਾਮ ਦਾ ਧਿਆਉਣਾ ਹੁੰਦਾ ਹੈ।

## ਨਾਮ ਤੁਲਿ ਕਛੁ ਅਵਰੁ ਨ ਹੋਇ ॥
## ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥

**ਪਦ ਅਰਥ :** ਤੁਲਿ= ਬਰਾਬਰ। ਪਾਵੈ= ਪ੍ਰਾਪਤ ਕਰਦਾ ਹੈ।

**ਅਰਥ :** ਨਾਮ ਦੇ ਬਰਾਬਰ ਹੋਰ ਕੁਝ ਨਹੀਂ ਹੋ ਸਕਦਾ। ਗੁਰੂ ਜੀ ਕਹਿੰਦੇ ਹਨ— ਕੋਈ ਵਿਰਲਾ ਮਨੁੱਖ ਹੀ ਗੁਰੂ ਤੋਂ ਨਾਮ ਪਾਉਂਦਾ (ਲੈਂਦਾ) ਹੈ। ਅਰਥਾਤ—ਸਾਰਿਆਂ ਸਾਧਨਾਂ ਅਤੇ ਸਭ ਪਦਾਰਥਾਂ ਨਾਲੋਂ ਇਕ ਨਾਮ ਹੀ ਸ੍ਰੇਸ਼ਟ ਹੈ, ਇਸ ਦੇ ਬਰਾਬਰ ਹੋਰ ਕੋਈ ਵਸਤੂ ਨਹੀਂ ਪੁੱਜ ਸਕਦੀ, ਮੁਖ ਗੁਰੂ ਕਿਰਪਾ ਕਰਨ ਤਾਂ ਹੀ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ ॥੮॥੨॥

## ਸਲੋਕੁ ॥

## ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥

**ਪਦ ਅਰਥ :** ਬਹੁ= ਬਹੁਤ ਸਾਰੇ। ਸਾਸਤ੍ਰ= ਹਿੰਦੂ ਧਰਮ ਦੇ ਧਾਰਮਿਕ ਪੁਸਤਕ, ਜਿਨ੍ਹਾਂ ਦੀ ਗਿਣਤੀ ੬ ਹੈ। ੧. ਵੈਸੇਸ਼ਕ—ਇਸ ਸ਼ਾਸਤ੍ਰ ਦਾ ਕਰਤਾ ਜੈਮੁਨੀ ਹੈ। ੨. ਨਜਾਯ—ਇਸ ਸ਼ਾਸਤ੍ਰ ਦਾ ਕਰਤਾ ਗੌਤਮ ਰਿਸ਼ੀ ਹੈ। ੩. ਸਾਂਖਯ—ਇਸ ਸ਼ਾਸਤ੍ਰ ਦਾ ਕਰਤਾ ਕਪਲ ਮੁਨੀ ਹੈ। ੪. ਯੋਗ ਸ਼ਾਸਤ੍ਰ—ਇਸ ਸ਼ਾਸਤ੍ਰ ਦਾ ਕਰਤਾ ਪਾਤੰਜਲੀ ਹੈ। ੫. ਮੀਮਾਂਸਾ—ਇਸ ਸ਼ਾਸਤ੍ਰ ਦਾ ਕਰਤਾ ਜੈਮਿਨੀ ਰਿਸ਼ੀ ਹੈ। ੬. ਵੇਦਾਂਤ—ਇਸ ਸ਼ਾਸਤ੍ਰ ਦੇ ਕਰਤਾ ਵੇਦ ਵਯਾਸ ਜੀ ਹਨ। ਸਿਮ੍ਰਿਤੀ= ਰਿਸ਼ੀਆਂ ਦੇ ਲਿਖੇ ਹੋਏ ਉਹ ਧਾਰਮਿਕ ਗ੍ਰੰਥ ਜੋ ਉਨ੍ਹਾਂ ਵੇਦ ਵਾਕਾਂ ਜਾਂ ਬਜ਼ੁਰਗਾਂ ਦੇ ਉਪਦੇਸ਼ ਨੂੰ ਚੇਤੇ ਕਰਕੇ ਲਿਖੇ ਹਨ ਜਿਨ੍ਹਾਂ ਦੀ ਗਿਣਤੀ ਬਹੁਤ ਲੰਮੀ ਹੈ ਪਰ ਮੁਖ ਤੌਰ 'ਤੇ ੩੧ ਹਨ। ਪੇਖੈ= ਦੇਖੇ, ਪਰਖੇ। ਢਢੋਲਿ= ਖੋਜ ਕੇ।

**ਅਰਥ :** (੬ ਸ਼ਾਸਤ੍ਰਾਂ ਵਿਚੋਂ) ਬਹੁਤਿਆਂ ਸ਼ਾਸਤ੍ਰਾਂ ਨੂੰ ਪੜ੍ਹਿਆ ਹੈ (੨੭ ਸਿੰਮ੍ਰਿਤੀਆਂ ਵਿਚੋਂ) ਕਈ-ਕੁ ਸਿੰਮ੍ਰਿਤੀਆਂ ਨੂੰ ਵੀ ਵਾਚਿਆ ਹੈ ਅਤੇ ਸਾਰਿਆਂ

ਗ੍ਰੰਥਾਂ ਨੂੰ ਵੀ ਭਾਲ ਕੇ ਵੇਖਿਆ ਹੈ।

## ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥

**ਪਦ ਅਰਥ :** ਪੂਜਸਿ ਨਾਹੀ= ਪੁੱਜਦਾ ਨਹੀਂ। ਅਮੋਲ= ਬੇ-ਕੀਮਤਾ।

**ਅਰਥ :** ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹਰਿ ਹਰਿ ਨਾਮ ਦੇ ਬਰਾਬਰ ਕੋਈ ਭੀ ਨਹੀਂ ਪੁੱਜ ਸਕਦਾ, ਕਿਉਂਕਿ ਹਰਿ ਹਰਿ ਦਾ ਨਾਮ ਸਾਰਿਆਂ ਤੋਂ ਬੇ-ਕੀਮਤਾ ਹੈ, ਇਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ॥੧॥

## ਅਸਟਪਦੀ ॥

## ਜਾਪ ਤਾਪ ਗਿਆਨ ਸਭਿ ਧਿਆਨ ॥
## ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥

**ਪਦ ਅਰਥ :** ਗਿਆਨ= ਜਾਣਕਾਰੀ ਦੀਆਂ ਸਿਰਫ਼ ਗੱਲਾਂ-ਬਾਤਾਂ ਕਰਨੀਆਂ। ਧਿਆਨ= ਕਿਸੇ ਦੇਵੀ ਦੇਵਤੇ ਦੀ ਮੂਰਤੀ ਅੱਗੇ ਰੱਖ ਕੇ ਉਸ ਦੀ ਪੂਜਾ ਕਰਨੀ। ਵਖਿਆਨ= ਸਿੱਖਿਆ ਦੇਣੀ, ਉਪਦੇਸ਼ ਦੇਣਾ।

**ਅਰਥ :** ਚਾਹੇ ਜਪ ਕਰੇ, ਭਾਵੇਂ ਤਪ ਕਰੇ, ਚਾਹੇ ਸਾਰੀਆਂ ਗੱਲਾਂ ਗਿਆਨ ਦੀਆਂ ਕਰੇ, ਚਾਹੇ ਧਿਆਨ ਲਗਾ ਕੇ ਬੈਠ ਜਾਵੇ । ਚਾਹੇ ਛੇ ਸ਼ਾਸਤਰ ਅਤੇ ਸਤਾਈ ਸਿੰਮ੍ਰਿਤੀਆਂ ਦਾ ਉਪਦੇਸ਼ ਵੀ ਕਰਦਾ ਫਿਰੇ।

## ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥
## ਸਗਲ ਤਿਆਗਿ ਬਨ ਮਧੇ ਫਿਰਿਆ ॥

**ਪਦ ਅਰਥ :** ਕਿਰਿਆ= ਕੰਮ । ਬਨ= ਜੰਗਲ। ਮਧੇ= ਵਿਚ। ਫਿਰਿਆ= ਫਿਰੇ।

**ਅਰਥ :** ਚਾਹੇ ਜੋਗਾ ਅਭਿਆਸ ਕਰੇ, ਚਾਹੇ ਹੋਰ ਕਰਮਾਂ ਧਰਮਾਂ ਦੀ ਕਿਰਿਆ ਕਰੇ। ਚਾਹੇ ਇਸਤਰੀ ਪੁੱਤਰ ਆਦਿ ਸਾਰੇ ਰਿਸ਼ਤੇਦਾਰਾਂ ਨੂੰ ਛੱਡ ਕੇ ਜੰਗਲਾਂ ਵਿਚ ਪਿਆ ਫਿਰੇ।

## ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥
## ਪੁੰਨ ਦਾਨ ਹੋਮੇ ਬਹੁ ਰਤਨਾ ॥

**ਪਦ ਅਰਥ :** ਅਨਿਕ ਪ੍ਰਕਾਰ= ਅਨੇਕਾਂ ਤਰ੍ਹਾਂ ਦੇ। ਕੀਏ= ਕੀਤੇ ।

ਜਤਨਾ= ਉਪਰਾਲੇ। ਹੋਮੈ= ਹਵਨ ਕਰੇ। ਰਤਨਾ= ਘਿਉ।

**ਅਰਥ :** ਚਾਹੇ ਅਨੇਕ ਤਰ੍ਹਾਂ ਦੇ ਬਹੁਤੇ ਉਪਰਾਲੇ ਭੀ ਕਰ ਲਵੇ। ਭਾਵੇਂ (ਸੰਗ੍ਰਾਂਤੀ, ਅਮਾਵਸ, ਪੂਰਨਮਾਸ਼ੀ ਆਦਿ ਸਮਿਆਂ ਵਿੱਚ) ਪੁੰਨ ਕਰ ਲਵੇ, ਦਾਨ ਹਮੇਸ਼ਾਂ ਕਰਦਾ ਰਹੇ ਅਤੇ ਦੇਵਤਿਆਂ ਦੀ ਖ਼ੁਸ਼ੀ ਲੈਣ ਵਾਸਤੇ ਬਹੁਤ ਸਾਰਾ ਘਿਉ (ਅਹੂਤੀ ਸਮੇਂ) ਅੱਗ ਵਿੱਚ ਹਵਨ ਕਰੇ (ਕਿਉਂਕਿ ਰਿਗਵੇਦ ਅਤੇ ਯਜੁਰਵੇਦ ਵਿੱਚ ਹਵਨ ਕਰਨ ਦੀ ਬਹੁਤ ਮਹਿਮਾ ਕੀਤੀ ਗਈ ਹੈ)।

## ਸਰੀਰੁ ਕਟਾਇ ਹੋਮੈ ਕਰਿ ਰਾਤੀ॥
## ਵਰਤ ਨੇਮ ਕਰੈ ਬਹੁ ਭਾਤੀ॥

**ਪਦ ਅਰਥ :** ਹੋਮੈ= ਹਵਨ ਕਰੇ। ਰਾਤੀ= ਰੱਤੀ-ਰੱਤੀ, ਥੋੜ੍ਹਾ-ਥੋੜ੍ਹਾ। ਕਰਿ= ਕਰ ਕੇ। ਨੇਮ= ਨਿਯਮ। ਭਾਤੀ (ਭਾਂਤੀ)= ਕਈ ਤਰ੍ਹਾਂ ਦੇ।

**ਅਰਥ :** ਰੱਤੀ ਰੱਤੀ ਭਰ ਸਰੀਰ ਨੂੰ ਕਟਾ ਕੇ ਅੱਗ ਵਿੱਚ ਹਵਨ ਕਰ ਦੇਵੇ ਅਤੇ ਬਹੁਤ ਤਰ੍ਹਾਂ ਦੇ ਵਰਤ ਰੱਖ ਕੇ ਆਪਣੇ ਨਿਯਮਾਂ ਨੂੰ ਪੂਰਾ ਕਰੇ। ਵਾ:- ਯਮ ਨੇਮ ਆਦਿਕ ਸਾਧਨ ਵੀ ਕਰ ਲਵੇ। ਗੁਰੂ ਨਾਨਕ ਦੇਵ ਜੀ ਦੇ ਬਚਨ ਹਨ :—

*ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥*
*ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥*
*ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥*
*(ਸਿਰੀਰਾਗੁ ਮ: ੧, ਅੰਗ ੬੨)*

## ਨਹੀ ਤੁਲਿ ਰਾਮ ਨਾਮ ਬੀਚਾਰ॥
## ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥

**ਪਦ ਅਰਥ :** ਤੁਲਿ= ਬਰਾਬਰ। ਰਾਮ ਨਾਮ ਬੀਚਾਰ= ਰਾਮ ਨਾਮ ਦੇ ਵਿਚਾਰ ਦੇ ਬਰਾਬਰ। ਜਪੀਐ= ਜਪਣਾ ਚਾਹੀਦਾ ਹੈ।

**ਅਰਥ :** ਰਾਮ ਨਾਮ ਦੇ ਵਿਚਾਰ ਬਰਾਬਰ ਕੋਈ ਸਾਧਨ ਨਹੀਂ ਹੈ। ਗੁਰੂ ਜੀ ਕਹਿੰਦੇ ਹਨ— ਗੁਰਾਂ ਦੁਆਰੇ ਗੁਰਮੁਖ ਬਣ ਕੇ (ਦਿਹਾੜੀ ਵਿੱਚ ਸਤਸੰਗਤਿ ਵਿੱਚ ਜਾ ਕੇ) ਇਕ ਵਾਰ ਜ਼ਰੂਰ ਨਾਮ ਜਪਣਾ ਕਰੀਏ॥੧॥

## ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥

## ਮਹਾ ਉਦਾਸੁ ਤਪੀਸਰੁ ਥੀਵੈ ॥

**ਪਦ ਅਰਥ :** ਨਉ ਖੰਡ= ਨੌਂ ਹਿੱਸੇ। ਪ੍ਰਿਥਮੀ= ਧਰਤੀ। ਫਿਰੈ= ਫਿਰਦਾ। ਚਿਰੁ ਜੀਵੈ (ਚਿਰੰਜੀਵੀ)= ਬੜੀ ਲੰਮੀ ਉਮਰ ਕਰ ਕੇ। ਮਹਾ= ਵੱਡਾ। ਤਪੀਸਰੁ (ਤਪੀਸ਼ਵਰ)= ਬੜਾ ਵੱਡਾ ਤਪੀ। ਥੀਵੈ= ਹੋ ਜਾਵੇ।

**ਅਰਥ :** (ਕਾਕ ਭਸੁੰਡ ਆਦਿ ਦੀ ਤਰ੍ਹਾਂ) ਚਾਹੇ ਲੰਮੀ ਉਮਰ ਵਾਲਾ ਹੋ ਕੇ ਨੌਂ ਖੰਡਾਂ ਵਾਲੀ ਧਰਤੀ ਉੱਤੇ ਫਿਰਦਾ ਰਹੇ। ਵੱਡਾ ਉਦਾਸੀਨ ਹੋ ਕੇ ਤਪੱਸਵੀ ਹੋ ਜਾਵੇ।

## ਅਗਨਿ ਮਾਹਿ ਹੋਮਤ ਪਰਾਨ ॥
## ਕਨਿਕ ਅਸ੍ਵ ਹੈਵਰ ਭੂਮਿ ਦਾਨ ॥

**ਪਦ ਅਰਥ :** ਮਾਹਿ= ਵਿਚ। ਹੋਮਤ= ਹਵਨ। ਪਰਾਨ (ਪ੍ਰਾਣ)= ਪ੍ਰਾਣਾਂ ਨੂੰ ਹਵਨ ਕਰ ਦੇਵੇ। ਕਨਿਕ= ਸੋਨਾ। ਅਸ੍ਵ= ਘੋੜੇ। ਹੈਵਰ= ਵਧੀਆ ਘੋੜੇ।

**ਅਰਥ :** ਚਾਹੇ ਅੱਗ ਵਿਚ ਬੈਠ ਕੇ ਪ੍ਰਾਣਾਂ ਨੂੰ ਹਵਨ ਕਰ ਦੇਵੇ। ਭਾਵੇਂ ਕਨਿਕ ਸੋਨੇ ਦੇ ਘੋੜੇ, ਚਾਹੇ ਸਰੇਸ਼ਟ ਖੁਰਾਸਾਨੀ ਘੋੜੇ ਦਾਨ ਕਰ ਦੇਵੇ। ਅਥਵਾ :— ਚਾਹੇ ਸੋਨਾ ਦਾਨ ਕਰੇ, ਚਾਹੇ ਸਰੇਸ਼ਟ ਜੋ ਘੋੜੇ ਹਨ ਉਹ ਦਾਨ ਕਰੇ, ਚਾਹੇ ਭੂਮੀ ਦਾਨ ਕਰ ਦੇਵੇ।

*ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥*
*ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥*
*ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥*
*ਕੰਚਨ ਕੇ ਕੋਟਿ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥*
*ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥*
*(ਸਿਰੀਰਾਗੁ ਮ: ੧, ਅੰਗ ੬੨)*

## ਨਿਉਲੀ ਕਰਮ ਕਰੈ ਬਹੁ ਆਸਨ ॥
## ਜੈਨ ਮਾਰਗ ਸੰਜਮ ਅਤਿ ਸਾਧਨ ॥

**ਪਦ ਅਰਥ :** ਨਿਉਲੀ* (ਨੇਤੀ)= ਹੱਠਯੋਗ ਦੀ ਇਕ ਕ੍ਰਿਆ; ਇਕ

**ਨਿਉਲੀ ਕਰਮ—ਯੋਗ ਦਾ ਇਕ ਸਾਧਨ ਹੈ ਜਿਸ ਨਾਲ ਸਰੀਰ ਦੀਆਂ ਆਂਦਰਾਂ ਸਾਫ਼ ਕੀਤੀਆਂ ਜਾਂਦੀਆਂ ਹਨ। ਕਦੇ ਸਾਹ ਬਾਹਰ ਨੂੰ ਖਿੱਚਣਾ ਤੇ ਕਦੇ ਅੰਦਰ ਨੂੰ। ਫੇਰ ਆਂਦਰਾਂ ਨੂੰ ਇਕੱਠਿਆਂ ਕਰ ਕੇ ਸਾਹ ਨਾਲ ਘੁਮਾਉਣਾ। ਇਹ ਪ੍ਰਕ੍ਰਿਆ ਖ਼ਾਲੀ ਪੇਟ ਕੀਤੀ ਜਾਂਦੀ ਹੈ।*

ਗਿੱਠ (ਨੌਂ ਇੰਚ) ਸੂਤਰ ਦਾ ਬਰੀਕ ਡੋਰਾ ਕੂਲਾ ਜਿਹਾ ਲੈ ਕੇ ਸੁਆਸਾਂ ਦੀ ਤਾਕਤ ਨਾਲ ਨੱਕ ਵਿਚ ਚੜ੍ਹਾ ਕੇ ਉਸ ਦਾ ਇਕ ਸਿਰਾ ਮੂੰਹ ਵਿਚੋਂ ਕੱਢਣਾ (ਦੋਵੇਂ ਸਿਰੇ ਡੋਰੇ ਦੇ ਫੜ ਕੇ ਨੱਕ ਅਤੇ ਗਲੇ ਦੀ ਸਫ਼ਾਈ ਕਰਨੀ)। ਧੋਤੀ—ਇਹ ਵੀ ਹੱਠ ਯੋਗ ਦੀ ਕਿਰਿਆ ਹੈ। ਦੋ ਉਂਗਲ ਚੌੜਾ ਅਤੇ ਅੱਠ ਜਾਂ ਹੱਥ ਲੰਮਾ ਕੱਪੜਾ ਗਿੱਲਾ ਕਰ ਕੇ ਪਾਣੀ ਦੀ ਮੱਦਦ ਨਾਲ ਅੰਦਰ ਨਿਗਲਣਾ। ਕੁਝ ਸਮਾਂ ਰੁਕ ਕੇ ਬਾਹਰ ਕੱਢਣਾ। ਇੰਜ ਕਰਨ ਨਾਲ ਅੰਤੜੀ ਦੀ ਮੈਲ ਦੂਰ ਕਰਨੀ, ਮਿਹਦਾ ਸਾਫ਼ ਕਰਨਾ। ਅੱਗੋਂ ਇਹ ਵੀ ਚਾਰ ਤਰ੍ਹਾਂ ਦੀ ਹੈ। ਕਰੈ= ਕਰਦਾ ਹੈ। ਬਹੁ= ਬਹੁਤ ਸਾਰੇ। ਆਸਨ= ਆਸਣ ਲਾਉਣੇ ਸਿੱਖ ਲਵੇ। ਇਹ ਵੀ ਯੋਗ ਦਾ ਇਕ ਤਰੀਕਾ ਹੈ। ਯੋਗ ਸ਼ਾਸਤ੍ਰ ਵਿਚ ੮੪ ਆਸਣ ਲਿਖੇ ਹਨ ਜੋ ਪਸ਼ੂ ਪੰਛੀਆਂ, ਖਲੋਣ ਬੈਠਣ ਤੋਂ ਲਏ ਗਏ ਹਨ। ਉਨ੍ਹਾਂ ਵਿਚ ਚਾਰ ਮੁੱਖ ਹਨ—ਸਿਧਾਸਨ, ਪਦਮਾਸਨ, ਸਿੰਹਾਸਨ, ਭਦ੍ਰਾਸਨ। ਸੰਜਮ= ਚੰਗੀ ਤਰ੍ਹਾਂ ਬੰਨ੍ਹਣਾ, ਮਨ ਇੰਦ੍ਰਿਆਂ ਨੂੰ ਵਿਕਾਰਾਂ ਤੋਂ ਰੋਕਣਾ। ਸਾਧਨ= ਤਰੀਕੇ, ਯਤਨ। ਜੈਨ ਮਾਰਗ= ਜੈਨੀਆਂ ਦੇ ਰਸਤੇ ਚੱਲਣਾ, ਜੀਵ ਅਹਿੰਸਕ ਹੋ ਕੇ ਜੈਨ ਧਰਮ ਮੁੱਖ ਨੇਮ ਅਹਿੰਸਾ, ਸਤਯ, ਅਸ੍ਤੇਯ (ਚੋਰੀ ਦਾ ਤਿਆਗ), ਬ੍ਰਹਮਚਰਯ ਅਤੇ ਅਪਰਿਗ੍ਰਹ (ਮੋਹ ਦਾ ਤਿਆਗ)।

੧. ਜੈਨੀ ਨੂੰ ਬੋਲਣ ਵੇਲੇ ਮੂੰਹ ਵਸਤ੍ਰ ਰੱਖਣਾ ਜ਼ਰੂਰੀ ਹੈ।

੨. ਸੂਤਰ ਦਾ ਝਾੜੂ ਹਰੇਕ ਪਾਸ ਜ਼ਰੂਰ ਹੋਣਾ ਚਾਹੀਦਾ ਹੈ।

ਜ਼ਮੀਨ ਤੇ ਬੈਠਣ ਵੇਲੇ ਸਫ਼ਾਈ ਕਰ ਕੇ ਬੈਠੇ (ਤਾਂ ਕਿ ਬੈਠਣ ਵੇਲੇ ਕੋਈ ਜੀਵ ਨਾ ਮਰੇ)।

੩. ਜੈਨੀ ਸਾਧੂ ਨੂੰ ਭੋਜਨ ਠੰਡਾ ਕਰ ਕੇ ਛਕਣਾ ਚਾਹੀਦਾ ਹੈ ਅਤੇ ਉਬਲਿਆ ਪਾਣੀ ਪੀਣਾ ਚਾਹੀਦਾ ਹੈ।

੪. ਧਨ ਜਮ੍ਹਾਂ ਨਾ ਕਰੇ।

੫. ਨਿਰਮਲ ਜਲ ਨਾਲ ਇਸ਼ਨਾਨ ਨਹੀਂ ਕਰਨਾ, ਆਦਿ।

**ਅਰਥ :** ਚਾਹੇ ਨੇਤੀ ਧੋਤੀ ਆਦਿਕ ਕਰਮ ਕਰਦਾ ਰਹੇ, ਚਾਹੇ ਬਹੁਤੇ ਆਸਣ ਲਗਾਣੇ ਸਿੱਖ ਲਵੇ। ਚਾਹੇ ਜੈਨੀਆਂ ਦੇ ਮਾਰਗ ਵਾਲੇ ਬੜੇ ਸੰਜਮ ਵਾਲੇ ਸਾਧਨ ਕਰਨੇ ਸਿੱਖ ਲਵੇ।

**ਨਿਮਖ ਨਿਮਖ ਕਰਿ ਸਰੀਰੁ ਕਟਾਵੈ॥**
**ਤਉ ਭੀ ਹਉਮੈ ਮੈਲੁ ਨ ਜਾਵੈ॥**

**ਪਦ ਅਰਥ :** ਨਿਮਖ ਨਿਮਖ= ਛੋਟਾ ਛੋਟਾ । ਹਉਮੈ= ਹੰਕਾਰ।

**ਅਰਥ :** ਭਾਵੇਂ ਛੋਟਾ-ਛੋਟਾ ਕਰ ਕੇ ਸਰੀਰ ਨੂੰ ਕਟਵਾ ਦੇਵੇ । ਫਿਰ ਵੀ ਮਨ ਵਿਚੋਂ ਹੰਕਾਰ ਦੀ ਮੈਲ ਨਹੀਂ ਜਾ ਸਕਦੀ।

## ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥
## ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥

**ਪਦ ਅਰਥ :** ਸਮਸਰਿ= ਬਰਾਬਰ। ਕਛੁ= ਕੁਝ ਵੀ । ਗਤਿ= ਮੁਕਤੀ, ਖ਼ਲਾਸੀ। ਪਾਹਿ (ਪਾਹਿੰ)= ਪਾਉਂਦੇ ਹਨ, ਹਾਸਲ ਕਰਦੇ ਹਨ।

**ਅਰਥ :** ਹਰੀ ਦੇ ਨਾਮ ਬਰਾਬਰ ਕੁਝ ਵੀ ਨਹੀਂ ਹੈ । ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਗੁਰਾਂ ਦੁਆਰੇ ਨਾਮ ਜਪਦੇ ਹਨ, ਓਹੀ ਮੁਕਤੀ ਪਾਉਂਦੇ ਹਨ ॥੨॥

*ਯਥਾ—ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਉਪਮਾ ਤਿਨ ਦੀਜੈ ॥*
*ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ ॥੮॥*
*(ਕਲਿਆਨ ਮ: ੪, ਅੰਗ ੧੩੨੩-੨੪)*

## ਮਨ ਕਾਮਨਾ ਤੀਰਥ ਦੇਹ ਛੁਟੈ ॥
## ਗਰਬੁ ਗੁਮਾਨੁ ਨ ਮਨ ਤੇ ਹੁਟੈ ॥

**ਪਦ ਅਰਥ :** ਕਾਮਨਾ= ਇੱਛਾ, ਮਰਜ਼ੀ । ਤੀਰਥ= ਤੀਰਥਾਂ 'ਤੇ। ਦੇਹ= ਸਰੀਰ । ਛੁਟੈ= ਛੁੱਟ ਜਾਵੇ । ਗਰਬੁ= ਹੰਕਾਰ । ਗੁਮਾਨੁ= ਹੈਂਕੜ ।

**ਅਰਥ :** ਭਾਵੇਂ ਮਨ ਦੀ ਇੱਛਾ ਮੁਤਾਬਿਕ ਤੀਰਥਾਂ 'ਤੇ ਸਰੀਰ ਛੁੱਟ ਜਾਵੇ, ਫਿਰ ਵੀ ਪੁਰਸ਼ ਦੇ ਮਨ ਵਿਚੋਂ (ਜਾਤੀ ਦਾ) ਹੰਕਾਰ ਤੇ (ਵਿਦਿਆ ਦਾ) ਮਾਣ ਦਿਲ ਵਿਚੋਂ ਨਹੀਂ ਘਟਦਾ।

## ਸੋਚ ਕਰੈ ਦਿਨਸੁ ਅਰੁ ਰਾਤਿ ॥
## ਮਨ ਕੀ ਮੈਲੁ ਨ ਤਨ ਤੇ ਜਾਤਿ ॥

**ਪਦ ਅਰਥ :** ਸੋਚ (ਸੌਚ)= ਪਵਿੱਤਰਤਾ । ਕਰੈ= ਕਰਦਾ ਰਹੇ । ਅਰੁ= ਅਤੇ। ਤੇ= ਤੋਂ । ਨ ਜਾਤਿ= ਨਹੀਂ ਜਾਂਦੀ।

**ਅਰਥ :** ਸਾਰਾ ਦਿਨ ਤੇ ਭਾਵੇਂ ਸਾਰੀ ਰਾਤ ਸਰੀਰ ਦੀ ਸੁੱਚ ਪਵਿੱਤਰਤਾ

ਕਰਦਾ ਰਹੇ । ਪਰ ਸਰੀਰਕ ਸਫ਼ਾਈ ਕਰਨ ਨਾਲ ਮਨ ਦੀ ਪਾਪਾਂ ਰੂਪ ਮੈਲ ਨਹੀਂ ਜਾਂਦੀ ।

## ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥
## ਮਨ ਤੇ ਕਬਹੂ ਨ ਬਿਖਿਆ ਟਰੈ ॥

**ਪਦ ਅਰਥ :** ਸਾਧਨਾ= ਯਤਨ, ਕੋਸ਼ਿਸ਼ । ਕਰੈ= ਕਰ ਲਵੇ । ਕਬਹੂ= ਕਦੇ ਵੀ । ਬਿਖਿਆ= ਮਾਇਆ ਦਾ ਪ੍ਰਭਾਵ। ਟਰੈ= ਟਲਦਾ ਨਹੀਂ।

**ਅਰਥ :** ਇਸ ਸਰੀਰ ਨੂੰ ਕਸ਼ਟ ਦੇ ਕੇ ਚਾਹੇ ਬਹੁਤੇ ਸਾਧਨ ਵੀ ਕਰ ਲਵੇ। ਫਿਰ ਵੀ ਮਨ ਤੋਂ ਕਦੇ ਵੀ ਵਿਸ਼ਿਆਂ ਦੀ ਮੈਲ ਨਹੀਂ ਹਟਦੀ।

## ਜਲਿ ਧੋਵੈ ਬਹੁ ਦੇਹ ਅਨੀਤਿ ॥
## ਸੁਧ ਕਹਾ ਹੋਇ ਕਾਚੀ ਭੀਤਿ ॥

**ਪਦ ਅਰਥ :** ਜਲਿ= ਪਾਣੀ ਨਾਲ । ਧੋਵੈ= ਧੋਂਦਾ । ਅਨੀਤਿ= ਨਾ ਨਿੱਤ ਰਹਿਣ ਵਾਲੀ, ਨਾਸਵੰਤ। ਸੁਧ= ਪਵਿੱਤਰ, ਸਾਫ਼ । ਕਹਾ= ਕਿਥੇ, ਕਦੋਂ । ਭੀਤਿ= ਕੰਧ।

**ਅਰਥ :** ਨਾਸਵੰਤ ਸਰੀਰ ਨੂੰ ਚਾਹੇ ਬਹੁਤ ਸਾਰੇ ਜਲ ਨਾਲ ਧੋਂਦਾ ਰਹੇ, ਪਰ ਇਹ ਭੀ ਇਕ ਅਨੀਤੀ ਵਾਲੀ ਗੱਲ ਹੈ ਕਿਉਂਕਿ ਕੱਚੀ ਕੰਧ (ਸਰੀਰ) ਨੇ ਕੀ ਸਾਫ਼ ਹੋਣਾ ਹੈ ? ਮਿੱਟੀ ਦੀ ਕੰਧ ਧੋਣ ਨਾਲ ਕਿਵੇਂ ਸਾਫ਼ ਹੋ ਸਕਦੀ ਹੈ ? ਭਾਵ ਨਹੀਂ ਹੋ ਸਕਦੀ।

## ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥
## ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥

**ਪਦ ਅਰਥ :** ਮਹਿਮਾ= ਵਡਿਆਈ । ਊਚ= ਬਹੁਤ ਵੱਡੀ ਹੈ । ਨਾਮਿ= ਨਾਮ ਰਾਹੀਂ । ਉਧਰੇ= ਤਰ ਗਏ । ਬਹੁ ਮੂਚ= ਬਹੁਤ ਸਾਰੇ, ਬੇਗਿਣਤ ।

**ਅਰਥ :** ਹੇ ਮਨ ! ਹਰੀ ਦੇ ਨਾਮ ਦੀ ਮਹਿਮਾ ਸਭ ਤੋਂ ਉੱਚੀ ਹੈ । ਗੁਰੂ ਜੀ ਫ਼ੁਰਮਾਉਂਦੇ ਹਨ— ਪ੍ਰਮਾਤਮਾ ਦੇ ਨਾਮ ਕਰਕੇ ਧਰਮ ਤੋਂ ਡਿੱਗੇ ਹੋਏ ਅਜਾਮਲ ਵਰਗੇ ਬਹੁਤ (ਮਹਾਂ ਪਤਿਤ) ਪਾਪੀ ਭੀ ਤਰ ਗਏ ਹਨ ॥੩॥

## ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥

## ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ ॥

**ਪਦ ਅਰਥ :** ਭਉ= ਡਰ । ਬਿਆਪੈ= ਲੱਗਦਾ । ਜਤਨ= ਉਪਰਾਲੇ । ਤ੍ਰਿਸਨ= ਤਮਹ, ਖ਼੍ਵਾਹਸ਼, ਲਾਲਚ । ਨਾ ਧ੍ਰਾਪੈ= ਰੱਜਦਾ ਨਹੀਂ।

**ਅਰਥ :** ਬਹੁਤੀਆਂ ਚਾਲਾਕੀਆਂ ਕਰਨ ਨਾਲ ਜਮਾਂ ਦਾ ਡਰ ਹੀ ਲੱਗਦਾ ਹੈ। ਅਨੇਕ ਜਤਨ ਕੀਤਿਆਂ ਮਾਇਆ ਦੀ ਤ੍ਰਿਸ਼ਨਾ ਵਲੋਂ ਰੱਜਦਾ ਨਹੀਂ ਹੈ।

## ਭੇਖ ਅਨੇਕ ਅਗਨਿ ਨਹੀ ਬੁਝੈ॥
## ਕੋਟਿ ਉਪਾਵ ਦਰਗਹ ਨਹੀ ਸਿਝੈ॥

**ਪਦ ਅਰਥ :** ਅਗਨਿ= ਅੱਗ । ਨਹੀ ਬੁਝੈ= ਬੁਝਦੀ ਨਹੀਂ, ਮੱਠੀ ਨਹੀਂ ਪੈਂਦੀ । ਸਿਝੈ= ਛੁਟਕਾਰਾ, ਮੁਕਤਿ।

**ਅਰਥ :** ਅਨੇਕਾਂ ਭੇਖ ਧਾਰਨ ਕਰਨ ਨਾਲ ਭੀ ਮਾਇਆ ਦੀ ਤ੍ਰਿਸ਼ਨਾ ਅੱਗ ਨਹੀਂ ਬੁਝਦੀ । ਕ੍ਰੋੜਾਂ ਉਪਾਵ ਕੀਤਿਆਂ ਭੀ ਪ੍ਰਲੋਕ ਦਰਗਾਹ ਵਿਚ ਛੁਟਕਾਰਾ ਨਹੀਂ ਹੁੰਦਾ ਭਾਵ ਮੁਕਤ ਨਹੀਂ ਹੁੰਦਾ।

## ਛੂਟਸਿ ਨਾਹੀ ਊਭ ਪਇਆਲਿ॥
## ਮੋਹਿ ਬਿਆਪਹਿ ਮਾਇਆ ਜਾਲਿ॥

**ਪਦ ਅਰਥ :** ਛੂਟਸਿ= ਛੁਟਕਾਰਾ। ਊਭ= ਉੱਚਾ, ਆਕਾਸ਼। ਪਇਆਲਿ= ਨੀਵਾਂ ਪਤਾਲ । ਮੋਹਿ= ਮਮਤਾ ਵਿਚ, ਮੋਹ ਵਿਚ। ਬਿਆਪਹਿ= ਲੱਗਦਾ ਹੈ, ਫਸਦਾ ਹੈ। ਜਾਲਿ= ਜਾਲ ਵਿਚ।

**ਅਰਥ :** ਉੱਚੇ ਅਕਾਸ਼ 'ਚ ਤੇ ਨੀਵੇਂ ਪਤਾਲ ਵਿਚ ਜਾਣ ਕਰਕੇ ਭੀ ਛੁਟਕਾਰਾ ਨਹੀਂ ਹੁੰਦਾ । ਇਹ ਜੀਵ ਮਾਇਆ ਦਾ ਮੋਹ ਲੱਗਣ ਕਰਕੇ ਜਮਾਂ ਦੇ ਜਾਲ ਵਿਚ ਫਸਦਾ ਹੈ।

## ਅਵਰ ਕਰਤੂਤਿ ਸਗਲੀ ਜਮੁ ਡਾਨੈ॥
## ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥

**ਪਦ ਅਰਥ :** ਅਵਰ= ਹੋਰ । ਕਰਤੂਤਿ= ਕਰਣੀ, ਕੰਮ । ਤਿਲੁ= ਥੋੜ੍ਹਾ ਜਿੰਨਾ । ਮਾਨੈ= ਮੰਨਦਾ, ਖ਼ੁਸ਼ ਹੁੰਦਾ, ਪਤੀਜਦਾ।

**ਅਰਥ :** ਹੋਰ ਸਾਰਿਆਂ ਕੰਮਾਂ ਕਰਕੇ ਧਰਮ ਰਾਜ ਇਸ ਜੀਵ ਨੂੰ ਡੰਨ ਦੇਂਦਾ ਹੈ ਕਿਉਂਕਿ ਗੋਬਿੰਦ ਦੇ ਭਜਨ ਸਿਮਰਨ ਤੋਂ ਬਿਨਾਂ ਹੋਰ ਕਰਮਾਂ ਧਰਮਾਂ ਨੂੰ ਤਿਲ ਜਿੰਨਾ ਵੀ ਨਹੀਂ ਮੰਨਦਾ।

## ਹਰਿ ਕਾ ਨਾਮੁ ਜਪਤ ਦੁਖੁ ਜਾਇ ॥
## ਨਾਨਕ ਬੋਲੈ ਸਹਜਿ ਸੁਭਾਇ ॥੪॥

**ਪਦ ਅਰਥ :** ਸਹਜਿ= ਸਹਜ ਹੀ, ਸੁਭਾਵਕ ਹੀ। ਸੁਭਾਇ= ਪ੍ਰੇਮ ਨਾਲ।

**ਅਰਥ :** ਹਰੀ ਦਾ ਨਾਮ ਜਪਦਿਆਂ ਹੀ ਸਾਰਾ ਦੁੱਖ ਚਲਿਆ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ— ਜੀਵ ਨੂੰ ਚਾਹੀਦਾ ਹੈ ਸੁਭਾਵਕ (ਨਿਰਯਤਨ) ਨਾਮ ਬੋਲਦਾ ਰਵ੍ਹੇ ॥੪॥

## ਚਾਰਿ ਪਦਾਰਥ ਜੇ ਕੋ ਮਾਗੈ ॥
## ਸਾਧ ਜਨਾ ਕੀ ਸੇਵਾ ਲਾਗੈ ॥

**ਪਦ ਅਰਥ :** ਚਾਰਿ ਪਦਾਰਥ= ਧਰਮ, ਅਰਥ, ਕਾਮ, ਮੋਖ। ਜੇ= ਜਿਹੜਾ। ਮਾਗੈ= ਚਾਹੇ, ਚਾਹੁੰਦਾ। ਲਾਗੈ= ਲੱਗ ਜਾਵੇ।

**ਅਰਥ :** ਜੇਕਰ ਕੋਈ ਪੁਰਸ਼ (ਧਰਮ, ਅਰਥ, ਕਾਮ, ਮੋਖ ਰੂਪ) ਚਾਰ ਪਦਾਰਥਾਂ ਨੂੰ ਮੰਗਦਾ ਹੈ (ਚਾਹੁੰਦਾ ਹੈ)। ਉਸ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਸੰਤ ਜਨਾਂ ਦੀ ਸੇਵਾ ਵਿਚ ਲੱਗ ਜਾਵੇ।

## ਜੇ ਕੋ ਆਪੁਨਾ ਦੂਖੁ ਮਿਟਾਵੈ ॥
## ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥

**ਪਦ ਅਰਥ :** ਮਿਟਾਵੈ= ਹਟਾਉਣਾ ਚਾਹੇ। ਗਾਵੈ= ਸਿਮਰੇ, ਯਾਦ ਕਰੇ।

**ਅਰਥ :** ਜੇਕਰ ਕੋਈ ਆਪਣਾ ਦੁੱਖ ਮਿਟਾਉਣਾ (ਹਟਾਉਣਾ) ਚਾਹੇ ਤਾਂ ਉਹ ਹਮੇਸ਼ਾ ਹਿਰਦੇ ਵਿੱਚ ਹਰਿ ਹਰਿ ਨਾਮ ਨੂੰ ਗਾਉਣਾ ਕਰੇ।

## ਜੇ ਕੋ ਅਪੁਨੀ ਸੋਭਾ ਲੋਰੈ ॥
## ਸਾਧਸੰਗਿ ਇਹ ਹਉਮੈ ਛੋਰੈ ॥

**ਪਦ ਅਰਥ :** ਲੋਰੈ= ਚਾਹੁੰਦਾ ਹੈ। ਛੋਰੈ= ਛੱਡ ਦੇਵੇ।

**ਅਰਥ** : ਜੇ ਕੋਈ ਪੁਰਸ਼ ਆਪਣੀ ਸੋਭਾ ਨੂੰ ਚਾਹੁੰਦਾ ਹੈ ਤਾਂ ਉਹ ਮਨੁੱਖ ਸਤਸੰਗਤਿ ਵਿੱਚ ਬੈਠ ਕੇ ਇਸ ਹੰਗਤਾ ਮਮਤਾ ਨੂੰ ਛੱਡ ਦੇਵੇ।

## ਜੇ ਕੋ ਜਨਮ ਮਰਣ ਤੇ ਡਰੈ॥
## ਸਾਧ ਜਨਾ ਕੀ ਸਰਨੀ ਪਰੈ॥

**ਪਦ ਅਰਥ** : ਡਰੈ= ਡਰਦਾ ਹੈ। ਸਰਨੀ= ਸ਼ਰਨ ਵਿਚ। ਪਰੈ= ਪੈ ਜਾਵੇ।

**ਅਰਥ** : ਜਿਹੜਾ ਕੋਈ ਪੁਰਸ਼ ਜਨਮ ਮਰਨ ਦੇ ਚੱਕਰ ਤੋਂ ਡਰਦਾ ਹੈ ਤਾਂ ਉਹ ਸੰਤ ਜਨਾਂ ਦੀ ਸ਼ਰਨ ਪੈਣਾ ਕਰੇ।

## ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥
## ਨਾਨਕ ਤਾ ਕੈ ਬਲਿ ਬਲਿ ਜਾਸਾ॥੫॥

**ਪਦ ਅਰਥ** : ਦਰਸ= ਦਰਸ਼ਨਾਂ ਦੀ। ਪਿਆਸਾ= ਚਾਹਨਾ, ਸਿੱਕ। ਜਾਸਾ (ਜਾਸਾਂ)= ਜਾਂਦਾ ਹਾਂ।

**ਅਰਥ** : ਜਿਸ ਪੁਰਸ਼ ਨੂੰ ਪ੍ਰਭੂ ਦੇ ਦਰਸ਼ਨ ਕਰਨ ਦੀ ਸਿੱਕ ਹੈ। ਗੁਰੂ ਜੀ ਕਹਿੰਦੇ ਹਨ— ਅਸੀਂ ਉਸ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ॥੫॥

## ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ॥
## ਸਾਧਸੰਗਿ ਜਾ ਕਾ ਮਿਟੈ ਅਭਿਮਾਨੁ॥

**ਪਦ ਅਰਥ** : ਪ੍ਰਧਾਨੁ= ਮੁਖੀ। ਮਿਟੈ= ਮਿਟ ਜਾਂਦਾ ਹੈ। ਅਭਿਮਾਨੁ= ਹੰਕਾਰ।

**ਅਰਥ** : ਸਾਰਿਆਂ ਪੁਰਸ਼ਾਂ ਵਿਚੋਂ ਉਹ ਵੱਡਾ ਮਨੁੱਖ ਹੈ। ਜਿਸ ਦਾ ਸਾਧ ਸੰਗਤ ਕਰ ਕੇ ਹੰਕਾਰ ਮਿਟ ਗਿਆ ਹੈ।

## ਆਪਸ ਕਉ ਜੋ ਜਾਣੈ ਨੀਚਾ॥
## ਸੋਊ ਗਨੀਐ ਸਭ ਤੇ ਊਚਾ॥

**ਪਦ ਅਰਥ** : ਆਪਸ ਕਉ= ਆਪਣੇ ਆਪ ਨੂੰ। ਜਾਣੈ= ਜਾਣਦਾ ਹੈ। ਨੀਚਾ= ਨੀਵਾਂ। ਗਨੀਐ= ਜਾਣੀਏ, ਸਮਝੀਏ।

**ਅਰਥ** : ਜੋ ਮਨੁੱਖ ਆਪਣੇ ਆਪ ਨੂੰ ਨੀਵਾਂ ਜਾਣਦਾ ਹੈ। ਓਹੀ ਸਾਰਿਆਂ ਪੁਰਸ਼ਾਂ ਤੋਂ ਵੱਡਾ ਗਿਣਿਆ ਜਾਂਦਾ ਹੈ।

## ਜਾ ਕਾ ਮਨੁ ਹੋਇ ਸਗਲ ਕੀ ਰੀਨਾ॥
## ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥

**ਪਦ ਅਰਥ :** ਰੀਨਾ= ਧੂੜ । ਤਿਨਿ= ਉਸ ਨੇ । ਘਟਿ ਘਟਿ= ਹਰੇਕ ਸਰੀਰ ਵਿਚ। ਚੀਨਾ= ਜਾਣ ਲਿਆ।

**ਅਰਥ :** ਜਿਸ ਦਾ ਮਨ ਸਾਰਿਆਂ ਦੇ ਚਰਨਾਂ ਦੀ ਧੂੜ ਹੋਇਆ ਹੈ। ਉਸ ਨੇ ਹਰਿ ਨਾਮ ਨੂੰ ਜਪ ਕੇ ਹਰੇਕ ਸਰੀਰ ਵਿੱਚ ਹਰੀ ਨੂੰ ਜਾਣ ਲਿਆ, ਅਰਥਾਤ ਪਛਾਣ ਲਿਆ ਹੈ।

## ਮਨ ਅਪੁਨੇ ਤੇ ਬੁਰਾ ਮਿਟਾਨਾ॥
## ਪੇਖੈ ਸਗਲ ਸ੍ਰਿਸਟਿ ਸਾਜਨਾ॥

**ਪਦ ਅਰਥ :** ਤੇ= ਤੋਂ, ਵਿਚੋਂ । ਬੁਰਾ= ਭੈੜਾ ਖ਼ਿਆਲ, ਬੁਰਾਈ । ਮਿਟਾਨਾ= ਮਿਟਾ ਦਿੱਤਾ। ਪੇਖੈ= ਵੇਖਦਾ ਹੈ। ਸਾਜਨਾ= ਸੱਜਣ।

**ਅਰਥ :** ਜਿਸ ਮਨੁੱਖ ਨੇ ਆਪਣੇ ਮਨ ਵਿਚੋਂ ਭੈੜਾ ਖ਼ਿਆਲ ਦੂਰ ਕਰ ਦਿੱਤਾ ਹੈ (ਭਾਵ ਵੈਰ ਵਿਰੋਧ ਮਿਟਾ ਦਿੱਤਾ ਹੈ)। ਉਹ ਸਾਰੀ ਸ੍ਰਿਸ਼ਟੀ ਨੂੰ ਆਪਣਾ ਸੱਜਣ ਕਰਕੇ ਵੇਖਦਾ ਹੈ ।

## ਸੂਖ ਦੂਖ ਜਨ ਸਮ ਦ੍ਰਿਸਟੇਤਾ ॥
## ਨਾਨਕ ਪਾਪ ਪੁੰਨ ਨਹੀ ਲੇਪਾ॥੬॥

**ਪਦ ਅਰਥ :** ਸਮ= ਬਰਾਬਰ। ਦ੍ਰਿਸਟੇਤਾ= ਦੇਖਣ ਵਾਲਾ। ਲੇਪਾ= ਅਸਰ, ਪ੍ਰਭਾਵ।

**ਅਰਥ :** ਜਿਹੜਾ ਪੁਰਸ਼ ਸੁਖ ਦੁੱਖ ਨੂੰ ਇਕਸਾਰ ਕਰਕੇ ਵੇਖਦਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ— ਉਸ ਨੂੰ ਪਾਪ ਤੇ ਪੁੰਨ ਦਾ ਕੋਈ ਅਸਰ ਨਹੀਂ ਹੁੰਦਾ॥੬॥

## ਨਿਰਧਨ ਕਉ ਧਨੁ ਤੇਰੋ ਨਾਉ॥
## ਨਿਥਾਵੇ ਕਉ ਨਾਉ ਤੇਰਾ ਥਾਉ॥

**ਪਦ ਅਰਥ :** ਨਿਰਧਨ= ਗ਼ਰੀਬ । ਕਉ= ਨੂੰ, ਵਾਸਤੇ । ਨਿਥਾਵੇ= ਨਿਆਸਰੇ।

**ਅਰਥ** : ਗ਼ਰੀਬ ਬੰਦੇ ਵਾਸਤੇ ਆਪ ਜੀ ਦਾ ਨਾਮ ਹੀ ਧਨ ਹੈ। ਨਿਆਸਰੇ ਪੁਰਸ਼ ਨੂੰ ਆਪ ਜੀ ਦਾ ਨਾਮ ਹੀ ਆਸਰਾ ਹੈ।

## ਨਿਮਾਨੇ ਕਉ ਪ੍ਰਭ ਤੇਰੋ ਮਾਨੁ॥
## ਸਗਲ ਘਟਾ ਕਉ ਦੇਵਹੁ ਦਾਨੁ॥

**ਪਦ ਅਰਥ** : ਨਿਮਾਨੇ= ਜਿਸ ਨੂੰ ਕੋਈ ਆਦਰ ਨਾ ਦੇਵੇ। ਘਟਾ= ਸ਼ਰੀਰ। ਕਉ= ਨੂੰ। ਦੇਵਹੁ= ਦੇਂਦੇ ਹੋ। ਦਾਨੁ= ਦਾਤਾਂ।

**ਅਰਥ** : ਨਿਮਾਣੇ ਪੁਰਸ਼ ਨੂੰ ਹੇ ਪ੍ਰਭੂ! ਆਪ ਜੀ ਦਾ ਨਾਮ ਹੀ ਆਦਰ ਮਾਣ ਹੈ ਕਿਉਂਕਿ ਆਪ ਸਾਰਿਆਂ ਸਰੀਰਾਂ ਨੂੰ ਦਾਤਾਂ ਦੇਂਦੇ ਹੋ।

## ਕਰਨ ਕਰਾਵਨਹਾਰ ਸੁਆਮੀ॥
## ਸਗਲ ਘਟਾ ਕੇ ਅੰਤਰਜਾਮੀ॥

**ਪਦ ਅਰਥ** : ਅੰਤਰਜਾਮੀ= ਸਭ ਦੇ ਦਿਲਾਂ ਦੀਆਂ ਜਾਣਨ ਵਾਲੇ।

**ਅਰਥ** : ਹੇ ਸੁਆਮੀ! ਤੁਸੀਂ ਆਪ ਹੀ ਸਾਰਿਆਂ (ਕਾਰਜਾਂ ਕਾਰਨਾਂ) ਦੇ ਕਰਨ ਕਰਾਉਣ ਵਾਲੇ ਹੋ। ਸਾਰਿਆਂ ਸਰੀਰਾਂ ਦੇ ਅੰਦਰ ਦੀ ਆਪ ਹੀ ਜਾਣਨ ਵਾਲੇ ਹੋ।

## ਅਪਨੀ ਗਤਿ ਮਿਤਿ ਜਾਨਹੁ ਆਪੇ॥
## ਆਪਨ ਸੰਗਿ ਆਪਿ ਪ੍ਰਭ ਰਾਤੇ॥

**ਪਦ ਅਰਥ** : ਗਤਿ= ਅੰਦਰੂਨੀ ਹਾਲਤ, ਤੌਰ ਤਰੀਕਾ। ਮਿਤਿ= ਕੀਮਤ। ਜਾਨਹੁ= ਜਾਣਦੇ ਹੋ। ਸੰਗਿ= ਨਾਲ। ਰਾਤੇ= ਮਿਲੇ ਹੋਏ।

**ਅਰਥ** : ਆਪਣਾ ਤੌਰ ਤਰੀਕਾ ਤੇ ਆਪਣੀ ਕੀਮਤ ਤੁਸੀਂ ਆਪ ਹੀ ਜਾਣਦੇ ਹੋ। ਹੇ ਪ੍ਰਭੂ! ਤੁਸੀਂ ਆਪਣੇ ਨਾਲ ਆਪ ਹੀ ਮਿਲੇ ਹੋਏ ਹੋ। ਤੁਹਾਡੇ ਵਰਗਾ ਦੂਜਾ ਹੋਰ ਕੋਈ ਨਹੀਂ, ਜਿਸ ਦੀ ਤੁਲਨਾ ਆਪ ਨੂੰ ਦੇਈਏ। ਇਸ ਕਰਕੇ ਉਪਮੇਯ ਰੂਪ ਤੇ ਉਪਮਾਨ ਰੂਪ ਆਪ ਹੀ ਹੋ।

*ਯਥਾ :- ਉਪਮੇਯ ਆਪ ਪੁਨ ਆਪੇ ਉਪਮਾਨ ਹੈਂ ॥੧੬॥*

*(ਨਾਨਕ ਪ੍ਰਕਾਸ਼, ਧਿਆ: ੧)*

## ਤੁਮਰੀ ਉਸਤਤਿ ਤੁਮ ਤੇ ਹੋਇ॥

## ਨਾਨਕ ਅਵਰੁ ਨ ਜਾਨਸਿ ਕੋਇ ॥੭॥

**ਪਦ ਅਰਥ :** ਉਸਤਤਿ= ਸਿਫ਼ਤ। ਤੁਮ ਤੇ= ਤੁਹਾਡੇ ਕੋਲੋਂ ਹੀ, ਤੈਥੋਂ ਹੀ। ਨ ਜਾਨਸਿ= ਨਹੀਂ ਜਾਣ ਸਕਦਾ। ਕੋਇ= ਕੋਈ ਵੀ।

**ਅਰਥ :** ਤੁਹਾਡੀ ਉਸਤਤ ਤੁਹਾਡੇ ਪਾਸੋਂ ਹੀ ਹੋ ਸਕਦੀ ਹੈ। ਗੁਰੂ ਜੀ ਕਹਿੰਦੇ ਹਨ— (ਤੁਹਾਡੀ ਉਸਤਤ ਨੂੰ) ਹੋਰ ਕੋਈ ਨਹੀਂ ਜਾਣ ਸਕਦਾ॥੭॥

## ਸਰਬ ਧਰਮ ਮਹਿ ਸ੍ਰੇਸਟ ਧਰਮੁ ॥
## ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥

**ਪਦ ਅਰਥ :** ਸ੍ਰੇਸਟ= ਉੱਤਮ, ਵਧੀਆ। ਕੋ= ਦਾ। ਨਿਰਮਲ= ਸਵੱਛ, ਸਾਫ਼ ਸੁਥਰੇ ਕੰਮ।

**ਅਰਥ :** ਸਾਰਿਆਂ ਧਰਮਾਂ ਵਿਚੋਂ ਓਹੀ ਵਧੀਆ ਧਰਮ ਹੈ। ਜਿਹੜਾ ਹਰੀ ਦਾ ਨਾਮ ਜਪਣਾ, ਚੰਗਾ ਕੰਮ ਕਰਨਾ ਤੇ ਸਵੱਛ ਜੀਵਨ ਜੀਉਣਾ ਹੈ।

## ਸਾਖੀ—ਬਾਣੀਏ ਦੇ ਪੁੱਤਰ ਦੀ

ਇਕ ਬਾਣੀਏ ਦਾ ਪੁੱਤਰ ਦੁਕਾਨ ਦਾ ਕੰਮ ਕਰਦਾ ਸੀ ਤੇ ਉਸ ਦਾ ਪਿਤਾ ਰੋਜ਼ਾਨਾ ਸਤਸੰਗ ਵਿਖੇ ਕਥਾ ਸੁਣਦਾ ਸੀ। ਪਿਤਾ ਨੇ ਆਪਣੇ ਪੁੱਤਰ ਨੂੰ ਕਿਹਾ ਹੋਇਆ ਸੀ ਕਿ ਜੇਕਰ ਕੋਈ ਦੁਕਾਨ ਤੇ ਵੱਡਾ ਗਾਹਕ ਆ ਜਾਵੇ ਤਾਂ ਮੈਨੂੰ ਬੁਲਾ ਲਿਆ ਕਰ।

ਇਕ ਦਿਨ ਕੋਈ ਵੱਡਾ ਗਾਹਕ ਆ ਗਿਆ। ਉਸ ਨੇ ਬੱਚੇ ਨੂੰ ਕਿਹਾ, "ਤੇਰਾ ਪਿਉ ਕਿਥੇ ਹੈ?" ਲੜਕੇ ਨੇ ਕਿਹਾ, "ਤੁਸੀਂ ਬੈਠੋ, ਮੈਂ ਬੁਲਾ ਲਿਆਉਂਦਾ ਹਾਂ।" ਜਿਸ ਵੇਲੇ ਪਿਤਾ ਨੂੰ ਬੁਲਾਉਣ ਗਿਆ ਤਾਂ ਅੱਗੇ ਕਥਾ ਵਿੱਚ ਵੈਸ਼ਜ ਧਰਮ ਦਾ ਪ੍ਰਸੰਗ ਚਲ ਰਿਹਾ ਸੀ ਕਿ ਵੈਸ਼ਜ ਨੂੰ ਗਊ ਬ੍ਰਾਹਮਣ ਦੀ ਸੇਵਾ ਕਰਨੀ ਚਾਹੀਦੀ ਹੈ। ਬੇਸ਼ੱਕ ਆਪਣੇ ਪ੍ਰਾਣ ਭੀ ਦੇਣੇ ਪੈ ਜਾਣ, ਪਰ ਗਊ ਬ੍ਰਾਹਮਣ ਦੀ ਸੇਵਾ ਨਹੀਂ ਛੱਡਣੀ ਚਾਹੀਦੀ। ਬਲਕਿ ਮਾਰ ਕੇ ਇਨ੍ਹਾਂ ਦਾ ਨਿਰਾਦਰ ਭੀ ਨਹੀਂ ਕਰਦਾ ਚਾਹੀਦਾ। ਜੋ ਧਰਮ ਦੀ ਰੱਖਿਆ ਕਰਦਾ ਹੈ ਸਮੇਂ ਅਨੁਸਾਰ ਧਰਮ ਉਸ ਦੀ ਰਾਖੀ ਕਰਦਾ ਹੈ। ਇਤਨੀ ਕਥਾ ਸੁਣ ਕੇ ਉਸ ਲੜਕੇ ਨੇ ਆਪਣੇ ਚਿਤ ਵਿਚ ਵਸਾ ਲਈ। ਫਿਰ ਉਸ ਨੇ ਆਪਣੇ ਪਿਤਾ ਨੂੰ ਕਿਹਾ—"ਹੱਟੀ ਤੇ ਇਕ ਗਾਹਕ ਆਇਆ ਬੈਠਾ ਹੈ, ਆਪ ਚਲੋ।"

ਪਿਤਾ ਨੇ ਕਿਹਾ—"ਤੂੰ ਚੱਲ, ਮੈਂ ਆਉਂਦਾ ਹਾਂ।"

ਲੜਕਾ ਦੁਕਾਨ 'ਤੇ ਪਹੁੰਚ ਗਿਆ। ਇਤਨੇ ਨੂੰ ਇਕ ਭੁੱਖੀ ਗਾਂ ਉਸ ਦੁਕਾਨ 'ਤੇ ਆ ਕੇ ਦਾਣਾ ਖਾਣ ਲੱਗ ਪਈ। ਲੜਕੇ ਨੇ ਉਸ ਨੂੰ ਅੰਨ ਖਾਣ ਤੋਂ ਨਾ ਹਟਾਇਆ।

ਪਿਤਾ ਨੇ ਦੂਰੋਂ ਆਉਂਦਿਆਂ ਵੇਖਿਆ ਕਿ ਦੁਕਾਨ 'ਤੇ ਗਊ ਦਾਣਾ ਖਾ ਰਹੀ ਹੈ ਤੇ ਲੜਕਾ ਉਸ ਨੂੰ ਹਟਾਉਂਦਾ ਨਹੀਂ। ਪਿਤਾ ਨੇ ਆਉਂਦਿਆਂ ਸਾਰ ਹੀ ਕਿਹਾ, "ਓ ਅੰਨ੍ਹਿਆ! ਗਊ ਅਨਾਜ ਖਾਈ ਜਾ ਰਹੀ ਹੈ, ਤੂੰ ਇਸ ਨੂੰ ਹਟਾਉਂਦਾ ਕਿਉਂ ਨਹੀਂ?" ਪਿਤਾ ਦੇ ਬਚਨ ਸੁਣ ਕੇ ਵੀ ਲੜਕੇ ਨੇ ਗਾਂ ਨੂੰ ਨਾ ਹਟਾਇਆ। ਜਦ ਪਿਤਾ ਨੇ ਬੜੇ ਗੁੱਸੇ ਨਾਲ ਕਿਹਾ ਤਾਂ ਪੁੱਤਰ ਨੇ ਕਿਹਾ—"ਪਿਤਾ ਜੀ! ਗੁੱਸੇ ਕਿਉਂ ਹੁੰਦੇ ਹੋ, ਅੱਜ ਸਤਿਸੰਗ ਵਿਚ ਕੀ ਕਥਾ ਸੁਣ ਕੇ ਆਏ ਹੋ?" ਅੱਜ ਦੀ ਕਥਾ ਵਿਚ ਸੰਤਾਂ ਨੇ ਕਿਹਾ ਸੀ— "ਰੱਬ ਦਾ ਸਿਮਰਨ ਅਤੇ ਗਊ ਬ੍ਰਾਹਮਣ ਦੀ ਸੇਵਾ ਕਰਨੀ ਪਰਮ ਧਰਮ ਹੈ, ਮੇਰੇ ਦਿਲ 'ਤੇ ਉਸ ਕਥਾ ਦਾ ਬੜਾ ਅਸਰ ਹੋਇਆ ਜਿਸ ਕਰਕੇ ਮੈਂ ਗਾਂ ਨੂੰ ਨਹੀਂ ਹਟਾਇਆ। ਆਪ ਭੀ ਗਾਂ ਨੂੰ ਨਾ ਮਾਰੋ, ਖਾਣ ਦਿਓ।" ਮੁੰਡੇ ਤੋਂ ਇਉਂ ਸੁਣ ਕੇ ਪਿਤਾ ਨੂੰ ਬੜਾ ਗੁੱਸਾ ਚੜ੍ਹ ਗਿਆ ਤੇ ਦੋ ਚਾਰ ਡੰਡੇ ਮਾਰ ਕੇ ਗਾਂ ਨੂੰ ਭਜਾਇਆ ਤੇ ਪੁੱਤਰ ਨੂੰ ਕਿਹਾ, "ਤੂੰ ਕੋਈ ਮੇਰਾ ਗੁਰੂ ਹੈਂ ਜੋ ਮੈਨੂੰ ਇਸ ਤਰ੍ਹਾਂ ਦਾ ਉਪਦੇਸ਼ ਕਰਦਾ ਹੈਂ। ਜਾਹ, ਘਰੋਂ ਨਿਕਲ ਜਾ, ਮੈਂ ਤੈਨੂੰ ਰੱਖਣ ਲਈ ਤਿਆਰ ਨਹੀਂ ਹਾਂ।" ਇਹ ਸੁਣ ਕੇ ਲੜਕਾ ਘਰੋਂ ਨਿਕਲ ਗਿਆ।

ਰਸਤੇ ਵਿਚ ਜਾਂਦਿਆਂ ਇਕ ਕੌਤਕ ਵੇਖਿਆ ਕਿ ਸੱਪ ਨੇ ਆਪਣੇ ਮੂੰਹ ਵਿਚ ਡੱਡੂ ਫੜਿਆ ਹੋਇਆ ਹੈ ਤੇ ਡੱਡੂ ਤੜਫ ਰਿਹਾ ਹੈ। ਇਸ ਦੇ ਮਨ ਵਿਚ ਦਇਆ ਆਈ, ਕਿਸੇ ਤਰੀਕੇ ਨਾਲ ਸੱਪ ਦੇ ਮੂੰਹ ਵਿਚੋਂ ਡੱਡੂ ਛੁਡਾ ਦਿੱਤਾ।

ਉਸ ਵੇਲੇ ਇੱਛਾਧਾਰੀ ਸੱਪ ਨੇ ਕਿਹਾ—"ਤਿੰਨ ਦਿਨ ਦਾ ਭੁੱਖਾ ਹੋਣ ਕਰਕੇ ਇਹ ਮੇਰਾ ਭੋਜਨ ਸੀ, ਤੂੰ ਮੇਰਾ ਭੋਜਨ ਖੋਹ ਕੇ ਚੰਗਾ ਨਹੀਂ ਕੀਤਾ, ਮੈਂ ਤੈਨੂੰ ਸਰਾਪ ਦਿਆਂਗਾ।" ਉਸ ਵੇਲੇ ਲੜਕੇ ਨੇ ਸੱਪ ਨੂੰ ਖ਼ੁਸ਼ ਕਰਨ ਵਾਸਤੇ ਆਪਣੇ ਪੱਟ ਦਾ ਮਾਸ ਕੱਟ ਕੇ ਉਸ ਨੂੰ ਖੁਆਇਆ। ਸੱਪ ਖ਼ੁਸ਼ ਹੋ ਕੇ ਚਲਾ ਗਿਆ।

ਇਹ ਲੜਕਾ ਵੀ ਆਪਣੀ ਲੱਤ 'ਤੇ ਪੱਟੀ ਬੰਨ੍ਹ ਕੇ ਤੁਰ ਪਿਆ। ਅੱਗੋਂ ਇਕ ਬਜ਼ੁਰਗ ਮਾਤਾ ਮਿਲੀ, ਜੋ ਸਿਰ ਉਤੇ ਪੰਡ ਚੁੱਕੀ ਜਾ ਰਹੀ ਸੀ। ਇਸ ਦੇ ਮਨ ਵਿਚ ਤਰਸ ਆਇਆ ਤੇ ਉਸ ਮਾਈ ਨੂੰ ਕਿਹਾ—"ਤੂੰ ਬਜ਼ੁਰਗ ਹੈਂ,

ਇਹ ਪੰਡ ਮੈਨੂੰ ਚੁਕਾ ਦੇ, ਮੈਂ ਤੇਰੇ ਨਾਲ ਲੈ ਚਲਦਾ ਹਾਂ ।"

ਮਾਈ ਨੇ ਕਿਹਾ—"ਇਸ ਸ਼ਰਤ 'ਤੇ ਜੇਕਰ ਤੂੰ ਮੇਰਾ ਧਰਮ ਦਾ ਪੁੱਤਰ ਬਣ ਜਾਵੇਂ ਤਾਂ ਚੁਕਾਵਾਂਗੀ ਓਦਾਂ ਨਹੀਂ ।" ਮਾਈ ਦਾ ਧਰਮ ਪੁੱਤਰ ਬਣ ਕੇ ਪੰਡ ਚੁੱਕ ਕੇ ਹੌਲੀ-ਹੌਲੀ ਨਾਲ ਚੱਲ ਪਿਆ । ਇਤਨੇ ਨੂੰ ਇਕ ਆਦਮੀ ਘੋੜਾ ਲੈ ਕੇ ਆ ਰਿਹਾ ਸੀ, ਉਸ ਨੂੰ ਵੇਖ ਕੇ ਮਾਈ ਨੇ ਧਰਮ ਪੁੱਤਰ ਨੂੰ ਕਿਹਾ— "ਮੈਂ ਥੱਕ ਗਈ ਹਾਂ, ਮੇਰੇ ਪਾਸੋਂ ਰੁਪਏ ਲੈ ਕੇ ਇਸ ਘੋੜੇ ਨੂੰ ਖ਼ਰੀਦ ਲੈ ।" ਧਰਮ ਪੁੱਤਰ ਨੇ ਰੁਪਏ ਦੇ ਕੇ ਘੋੜਾ ਖ਼ਰੀਦ ਲਿਆ, ਤੇ ਦੋਵੇਂ ਮਾਂ ਪੁੱਤਰ ਘੋੜੇ 'ਪਰ ਚੜ੍ਹ ਕੇ ਚਲ ਪਏ । ਅੱਗੋਂ ਇਕ ਭੁੱਖਾ ਬੱਚਾ ਮਿਲਿਆ, ਉਸ ਨੇ ਮਾਈ ਨੂੰ ਮਾਂ-ਮਾਂ ਕਰਕੇ ਬੁਲਾਇਆ । ਮਾਈ ਨੇ ਕਿਹਾ—"ਇਸ ਨੂੰ ਤੂੰ ਆਪਣਾ ਧਰਮ ਭਰਾ ਸਮਝ ਕੇ ਨਾਲ ਹੀ ਘੋੜੇ 'ਪਰ ਚੜ੍ਹਾ ਲੈ ।" ਮਾਂ ਦਾ ਕਹਿਣਾ ਮੰਨ ਕੇ ਉਸ ਨੇ ਉਸ ਲੜਕੇ ਨੂੰ ਵੀ ਘੋੜੇ 'ਤੇ ਚੜ੍ਹਾ ਲਿਆ । ਚਲਦੇ-ਚਲਦੇ ਇਕ ਰਾਜਧਾਨੀ ਵਿਚ ਪਹੁੰਚ ਗਏ । ਮਾਤਾ ਨੇ ਆਪਣੀ ਪੰਡ ਵਿਚੋਂ ਇਕ ਡੱਬਾ ਕੱਢ ਕੇ ਉਸ ਵਿਚੋਂ ਦੋ ਲਾਲ ਦੇ ਕੇ ਧਰਮ ਪੁੱਤਰਾਂ ਨੂੰ ਕਿਹਾ—"ਇਹ ਲਾਲ ਰਾਜੇ ਨੂੰ ਦੇ ਕੇ ਇਸ ਦੇ ਬਦਲੇ ਰੁਪਏ ਲੈ ਆਓ । ਦੋਨਾਂ ਲੜਕਿਆਂ ਨੇ ਰਾਜੇ ਪਾਸ ਪਹੁੰਚ ਕੇ ਉਹ ਲਾਲ ਵਿਖਾਏ ਤੇ ਉਸ ਦੇ ਬਦਲੇ ਬਹੁਤ ਸਾਰਾ ਧਨ ਲੈ ਕੇ ਮਾਂ ਪਾਸ ਆ ਗਏ । ਮਾਂ ਦੀ ਮਰਜ਼ੀ ਅਨੁਸਾਰ ਫਿਰ ਆਲੀਸ਼ਾਨ ਮਕਾਨ ਖ਼ਰੀਦ ਕੇ ਉਸ ਵਿਚ ਰਹਿਣ ਲੱਗ ਪਏ ਤੇ ਹੀਰਿਆਂ ਜਵਾਹਰਾਂ ਦਾ ਵਾਪਾਰ ਕਰਨ ਲੱਗ ਪਏ ਜਿਸ ਤੇ ਓਥੋਂ ਦੇ ਰਾਜੇ ਨੂੰ ਇਹ ਬਹੁਤ ਪਿਆਰੇ ਲੱਗਣ ਲੱਗ ਪਏ ।

ਰਾਜੇ ਦੇ ਪਾਸ ਇਕ ਮੁੰਦਰੀ ਸੀ ਜਿਸ ਦੇ ਪ੍ਰਤਾਪ ਕਰਕੇ ਸੁਰਗ ਵਿਚੋਂ ਚਾਰ ਪਰੀਆਂ ਆਉਂਦੀਆਂ ਸਨ ਉਹ ਰਾਜੇ ਦੀ ਇੱਛਾ ਅਨੁਸਾਰ ਰਾਜੇ ਨੂੰ ਪਾਲਕੀ ਵਿਚ ਬਿਠਾ ਕੇ ਹਰ ਜਗ੍ਹਾ ਸੈਰ ਕਰਵਾ ਲਿਆਂਦੀਆਂ ਸਨ੍ਹ । ਇਕ ਦਿਨ ਰਾਜਾ ਦੋਹਾਂ ਲੜਕਿਆਂ ਨਾਲ ਨਦੀ 'ਚ ਇਸ਼ਨਾਨ ਕਰਨ ਗਿਆ, ਇਸ਼ਨਾਨ ਕਰਦਿਆਂ ਰਾਜੇ ਦੀ ਉਹ ਮੁੰਦਰੀ ਪਾਣੀ ਵਿਚ ਡਿੱਗ ਪਈ । ਰਾਜੇ ਨੇ ਕਿਹਾ—"ਐਸਾ ਕੋਈ ਹੈ, ਜਿਹੜਾ ਮੇਰੀ ਮੁੰਦਰੀ ਪਾਣੀ ਵਿਚੋਂ ਕੱਢ ਦੇਵੇ ਤਾਂ ਮੈਂ ਉਸ ਨੂੰ ਆਪਣੀ ਲੜਕੀ ਵਿਆਹ ਦੇਵਾਂਗਾ।"

ਛੋਟੇ ਭਾਈ ਨੇ ਕਿਹਾ—"ਹੇ ਰਾਜਨ ! ਜੇਕਰ ਤੁਸੀਂ ਆਪਣੀ ਲੜਕੀ ਮੇਰੇ ਭਰਾ ਨਾਲ ਵਿਆਹ ਦਿਓ ਤਾਂ ਮੈਂ ਮੁੰਦਰੀ ਪਾਣੀ ਵਿਚੋਂ ਕੱਢ ਦੇਂਦਾ ਹਾਂ ।"

ਰਾਜੇ ਨੇ ਕਿਹਾ, "ਮੈਨੂੰ ਮਨਜ਼ੂਰ ਹੈ ।" ਉਸ ਨੇ ਚੁੱਭੀ ਮਾਰ ਕੇ ਉਸੇ ਵੇਲੇ

ਮੁੰਦਰੀ ਰਾਜੇ ਨੂੰ ਕੱਢ ਦਿੱਤੀ। ਰਾਜੇ ਨੇ ਆਪਣੇ ਰਾਜ ਮਹਿਲਾਂ ਵਿਚ ਲਿਆ ਕੇ ਉਸ ਦੇ ਵੱਡੇ ਭਰਾ ਨਾਲ ਆਪਣੀ ਲੜਕੀ ਦਾ ਵਿਆਹ ਕਰ ਦਿੱਤਾ। ਰਾਜੇ ਦਾ ਆਪਣਾ ਪੁੱਤਰ ਕੋਈ ਨਹੀਂ ਸੀ। ਰਾਜੇ ਨੇ ਆਪਣਾ ਰਾਜ-ਭਾਗ ਵੀ ਉਸ ਨੂੰ ਸੌਂਪ ਦਿੱਤਾ। ਉਸ ਦਿਨ ਤੋਂ ਉਹ ਬਾਣੀਏ ਦਾ ਪੁੱਤਰ ਪ੍ਰਭੂ ਦੀ ਕਿਰਪਾ ਨਾਲ ਬੜੀ ਸਿਆਣਪ ਨਾਲ ਰਾਜ-ਭਾਗ ਦਾ ਕੰਮ ਚਲਾਉਣ ਲੱਗ ਪਿਆ। ਰਾਜ-ਭਾਗ ਦੇ ਮਿਲ ਜਾਣ 'ਤੇ ਵੀ ਉਹ ਲੜਕਾ ਸੰਤਾਂ ਦੇ ਬਚਨਾਂ ਅਨੁਸਾਰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਵਗ਼ੈਰਾ ਕਰ ਕੇ ਪ੍ਰਭੂ ਦਾ ਸਿਮਰਨ ਕਰਿਆ ਕਰੇ ਤੇ ਵੀ ਆਪਣੇ ਨਿਯਮਾਂ 'ਤੇ ਚਲਦਾ ਰਿਹਾ।

੬ ਮਹੀਨੇ ਗੁਜ਼ਰ ਜਾਣ ਤੇ ਬਜ਼ੁਰਗ ਮਾਤਾ ਨੇ ਕਿਹਾ—"ਹੁਣ ਮੈਨੂੰ ਮੇਰੇ ਘਰ ਛੱਡ ਆਓ। ਧਰਮ ਮਾਤਾ ਦੇ ਬਚਨ ਨੂੰ ਮੰਨ ਕੇ ਉਸੇ ਘੋੜੇ 'ਤੇ ਚੜ੍ਹ ਤਿੰਨੇ (ਮਾਂ, ਛੋਟਾ ਭਰਾ ਤੇ ਘੋੜਾ) ਰਾਤ ਨੂੰ ਚੱਲ ਪਏ। ਸਵੇਰ ਹੁੰਦਿਆਂ ਸਾਰ ਪਹਿਲੇ ਘੋੜੇ ਨੇ ਕਿਹਾ, "ਮੈਨੂੰ ਛੁੱਟੀ ਦਿਓ ਅਤੇ ਕਿਹਾ ਤੁਸੀਂ ਮੈਨੂੰ ਪਛਾਣਿਆ ਨਹੀਂ ?" ਉਸ ਨੇ ਕਿਹਾ "ਨਹੀਂ।" ਘੋੜੇ ਨੇ ਕਿਹਾ—"ਮੈਂ ਉਹ ਸੱਪ ਹਾਂ ਜਿਸ ਨੂੰ ਤੁਸੀਂ ਆਪਣੇ ਪੱਟ ਦਾ ਮਾਸ ਖੁਆਇਆ ਸੀ।" ਛੋਟੇ ਭਰਾ ਨੇ ਕਿਹਾ, "ਮੈਂ ਡੱਡੂ ਸਾਂ, ਤੁਸੀਂ ਸੱਪ ਦੇ ਮੂੰਹ 'ਚੋਂ ਕੱਢ ਕੇ ਮੇਰੀ ਜਾਨ ਬਚਾਈ ਸੀ। ਮੈਂ ਉਸ ਦੇ ਬਦਲੇ ਨਦੀ ਵਿੱਚ ਛਾਲ ਮਾਰ ਕੇ ਰਾਜੇ ਨੂੰ ਮੁੰਦਰੀ ਦੇ ਕੇ ਰਾਜ-ਲੜਕੀ ਨਾਲ ਤੁਹਾਡਾ ਵਿਆਹ ਕਰਵਾ ਦਿੱਤਾ।"

ਬੁੱਢੀ ਮਾਂ ਨੇ ਕਿਹਾ—"ਮੈਂ ਉਹ ਗਊ ਸਾਂ, ਜੋ ਤੁਹਾਡੀ ਦੁਕਾਨ 'ਤੇ ਅਨਾਜ ਖਾ ਰਹੀ ਸੀ ਤੇ ਤੁਸੀਂ ਮੈਨੂੰ ਹਟਾਇਆ ਨਹੀਂ ਸੀ। ਪਿਤਾ ਜੀ ਦੀ ਨਰਾਜ਼ਗੀ ਲੈ ਕੇ ਵੀ ਤੁਸੀਂ ਨੇਮ ਨਹੀਂ ਸੀ ਛਡਿਆ।"

ਜਿਵੇਂ ਤੁਸਾਂ ਧਰਮ ਪਾਲਿਆ ਹੈ, ਤਿਵੇਂ ਪ੍ਰਭੂ ਦੀ ਕਿਰਪਾ ਨਾਲ ਅਸੀਂ ਵੀ ਧਰਮ ਪਾਲ ਕੇ ਤੁਹਾਨੂੰ ਰਾਜ-ਗੱਦੀ 'ਤੇ ਬਿਠਾ ਦਿੱਤਾ ਹੈ। ਇਹ ਗੱਲ ਕਹਿ ਕੇ ਉਹ ਸਾਰੇ ਚਲੇ ਗਏ।

ਗੁਰੂ ਜੀ ਕਹਿੰਦੇ ਹਨ—ਸਾਰਿਆਂ ਧਰਮਾਂ ਵਿਚੋਂ ਇਸ ਤਰ੍ਹਾਂ ਦਾ ਧਰਮ ਕੀਤਾ ਸ੍ਰੇਸ਼ਟ ਹੈ।

## ਸਗਲ ਕ੍ਰਿਆ ਮਹਿ ਊਤਮ ਕਿਰਿਆ ॥
## ਸਾਧਸੰਗਿ ਦੁਰਮਤਿ ਮਲੁ ਹਿਰਿਆ ॥

ਪਦ ਅਰਥ : ਕ੍ਰਿਆ= ਕੰਮ। ਮਹਿ= ਵਿਚੋਂ। ਕਿਰਿਆ= ਕੰਮ। ਦੁਰਮਤਿ

(ਦੁਰ= ਭੈੜੀ, ਮਤਿ= ਸਿੱਖਿਆ)= ਭੈੜੀ ਸਿੱਖਿਆ । ਮਲੁ= ਮੈਲ। ਹਿਰਿਆ= ਦੂਰ ਹੋ ਜਾਂਦੀ ਹੈ।

**ਅਰਥ** : ਸਾਰਿਆਂ ਕੰਮਾਂ ਵਿਚੋਂ ਇਹੋ ਵਧੀਆ ਕੰਮ ਹੈ (ਜੋ ਸਤਸੰਗਤ ਕਰਨੀ ਹੈ) । (ਕਿਉਂਕਿ) ਸਤਸੰਗਤਿ (ਕਰਨ ਨਾਲ) ਖੋਟੀ ਸਿਖਿਆ ਰੂਪੀ ਮੈਲ ਦੂਰ ਹੋ ਜਾਂਦੀ ਹੈ।

## ਸਗਲ ਉਦਮ ਮਹਿ ਉਦਮੁ ਭਲਾ ॥
## ਹਰਿ ਕਾ ਨਾਮੁ ਜਪਹੁ ਜੀਅ ਸਦਾ ॥

**ਪਦ ਅਰਥ** : ਭਲਾ= ਚੰਗਾ, ਵਧੀਆ । ਜਪਹੁ= ਜਪੋ। ਜੀਅ= ਐ ਜੀਵ!

**ਅਰਥ** : ਹੇ ਭਾਈ! ਤੁਸੀਂ ਹਮੇਸ਼ਾਂ ਹਰੀ ਦਾ ਨਾਮ ਜਪੋ । ਸਾਰਿਆਂ ਉੱਦਮਾਂ ਵਿਚੋਂ ਇਹ ਚੰਗਾ ਉੱਦਮ ਹੈ ।

## ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥
## ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥

**ਪਦ ਅਰਥ** : ਬਾਨੀ= ਬਾਣੀ । ਸੁਨਿ= ਸੁਣਨਾ । ਬਖਾਨੀ= ਕਹਿਣਾ, ਬੋਲਣਾ।

**ਅਰਥ** : ਸਾਰੀਆਂ ਬਾਣੀਆਂ ਵਿਚੋਂ ਇਹੋ ਬਾਣੀ ਜੀਵ ਨੂੰ ਅਮਰ ਕਰਨ ਵਾਲੀ ਹੈ, ਜੋ ਕੰਨਾਂ ਨਾਲ ਹਰੀ-ਜਸ ਦਾ ਸੁਣਨਾ ਹੈ ਅਤੇ ਜ਼ਬਾਨ ਨਾਲ ਬੋਲਣਾ ਹੈ।

## ਸਗਲ ਥਾਨ ਤੇ ਓਹੁ ਊਤਮ ਥਾਨੁ ॥
## ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥੮॥੩॥

**ਪਦ ਅਰਥ** : ਜਿਹ= ਜਿਸ । ਤੇ= ਤੋਂ, 'ਚੋਂ । ਊਤਮ= ਵਧੀਆ। ਘਟਿ= ਹਿਰਦੇ ਵਿਚ । ਵਸੈ= ਵਸਦਾ ਹੈ।

**ਅਰਥ** : ਸਾਰਿਆਂ ਅਸਥਾਨਾਂ ਵਿਚੋਂ ਉਹ ਅਸਥਾਨ ਵਧੀਆ ਹੈ । ਗੁਰੂ ਜੀ ਕਹਿੰਦੇ ਹਨ— ਜਿਸ ਹਿਰਦੇ-ਅਸਥਾਨ ਵਿੱਚ ਹਰੀ ਨਾਮ ਵਸਦਾ ਹੈ ॥੮॥੩॥

## ਸਲੋਕੁ ॥
## ਨਿਰਗੁਨੀਆਰ ਇਆਨਿਆ

# ਸੋ ਪ੍ਰਭੁ ਸਦਾ ਸਮਾਲਿ ॥

**ਪਦ ਅਰਥ :** ਨਿਰਗੁਨ= ਨਿਗੁਣਾ, ਗੁਣਾਂ ਤੋਂ ਖ਼ਾਲੀ । ਇਆਨਿਆ= ਅੰਞਾਣ ਮਨੁੱਖ, ਬੇਸਮਝ, ਨਾਦਾਨ । ਸੋ= ਉਸ । ਸਮਾਲਿ= ਚੇਤੇ ਕਰ।

**ਅਰਥ :** ਓ ਨਿਗੁਣੇ ਬੇ-ਸਮਝ ਪੁਰਸ਼ਾ! ਉਸ ਮਾਲਕ ਪ੍ਰਭੂ ਨੂੰ ਸਦਾ ਚੇਤੇ ਕਰ।

# ਜਿਨਿ ਕੀਆ ਤਿਸੁ ਚੀਤਿ ਰਖੁ
# ਨਾਨਕ ਨਿਬਹੀ ਨਾਲਿ ॥੧॥

**ਪਦ ਅਰਥ :** ਜਿਨਿ= ਜਿਸ ਨੇ । ਕੀਆ= ਪੈਦਾ ਕੀਤਾ ਹੈ । ਚੀਤਿ ਰਖੁ= ਚੇਤੇ ਰੱਖ । ਨਿਬਹੀ ਨਾਲਿ= ਓਹੀ ਸਾਥ ਨਿਭੇਗਾ।

**ਅਰਥ :** ਗੁਰੂ ਜੀ ਕਹਿੰਦੇ ਹਨ— ਜਿਸ ਪ੍ਰਭੂ ਨੇ ਤੈਨੂੰ ਪੈਦਾ ਕੀਤਾ ਹੈ, ਉਸ ਨੂੰ ਹਿਰਦੇ ਵਿੱਚ ਚੇਤੇ ਰੱਖ, ਓਹੀ ਤੇਰੇ ਨਾਲ ਤੋੜ ਤਕ ਨਿਭੇਗਾ ॥੧॥

# ਅਸਟਪਦੀ ॥

# ਰਮਈਆ ਕੇ ਗੁਨ ਚੇਤਿ ਪਰਾਨੀ ॥
# ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥

ਪਦ ਅਰਥ : ਰਮਈਆ= ਸਾਰੇ ਭਰਪੂਰ । ਗੁਨ= ਗੁਣ, ਉਪਕਾਰ । ਚੇਤਿ= ਯਾਦ ਕਰ । ਪਰਾਨੀ= ਹੇ ਪ੍ਰਾਣੀ!

ਅਰਥ : ਹੇ ਪ੍ਰਾਣੀ! ਤੂੰ ਸਾਰੇ ਵਿਆਪਕ ਜੋ ਪ੍ਰਭੂ ਹੈ, ਉਸ ਦੇ ਗੁਣਾਂ (ਉਪਕਾਰਾਂ) ਨੂੰ ਚੇਤੇ ਕਰ।

*ਪਾਨੀ ਮੈਲਾ ਮਾਟੀ ਗੋਰੀ ॥ ਇਸ ਮਾਟੀ ਦੀ ਪੁਤਰੀ ਜੋਰੀ ॥*

*(ਅੰਗ ੩੩੬)*

(ਇਸ ਤਰ੍ਹਾਂ ਦੇ) ਕਿਹੜੇ ਮੂਲ ਤੋਂ ਅਰਥਾਤ ਗੰਦੇ ਪਾਣੀ ਤੋਂ ਤੈਨੂੰ ਕੀ ਬਣਾ ਵਿਖਾਇਆ ਹੈ; ਅਰਥਾਤ ਤੇਰੇ ਸਰੀਰ ਨੂੰ ਸੁੰਦਰ ਬਣਾ ਦਿੱਤਾ ਹੈ।

*ਯਥਾ—ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ ॥*
*ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥*

*(ਸਾਰਗ ਮ: ੫, ਅੰਗ ੧੨੧੬)*

## ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥
## ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥

**ਪਦ ਅਰਥ :** ਤੂੰ= ਤੈਨੂੰ। ਸਾਜਿ= ਰਚ ਕੇ, ਬਣਾ ਕੇ। ਸਵਾਰਿ= ਸੰਵਾਰਿਆ, ਸ਼ਿੰਗਾਰਿਆ। ਗਰਭ= ਮਾਂ ਦਾ ਪੇਟ। ਅਗਨਿ= ਅੱਗ, ਪੇਟ ਦੀ ਅੱਗ, ਜਠਰ ਅਗਨੀ। ਜਿਨਹਿ= ਜਿਸ ਨੇ। ਉਬਾਰਿਆ= ਬਚਾਇਆ।

**ਅਰਥ :** ਜਿਸ ਨੇ ਪੰਜਾਂ ਤੱਤਾਂ ਨੂੰ ਰਚ ਕੇ ਤੇਰੇ ਸਰੀਰ ਨੂੰ ਬਣਾ ਕੇ ਚੰਗੇ-ਚੰਗੇ ਕਪੜਿਆਂ ਨਾਲ ਤੈਨੂੰ ਸ਼ਿੰਗਾਰਿਆ ਹੈ। ਮਾਂ ਦੇ ਪੇਟ ਦੀ ਜਠਰ ਅਗਨੀ 'ਚੋਂ ਜਿਸ ਨੇ ਤੈਨੂੰ ਬਚਾ ਕੇ ਰੱਖਿਆ।

## ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥
## ਭਰਿ ਜੋਬਨ ਭੋਜਨ ਸੁਖ ਸੂਧ ॥

**ਪਦ ਅਰਥ :** ਬਾਰ (ਬਾਰਿਕ)= ਬਾਲਕ। ਬਿਵਸਥਾ= ਉਮਰ। ਤੁਝਹਿ= ਤੈਨੂੰ। ਪਿਆਰੈ= ਪਿਆਲਦਾ ਰਿਹਾ। ਭਰਿ ਜੋਬਨ= ਭਰ ਜੁਆਨੀ। ਸੂਧ= ਸੋਝੀ।

**ਅਰਥ :** (ਬਾਲ ਉਮਰ) ਬਚਪਨ ਵਿੱਚ ਜਿਸ ਨੇ ਮਾਂ ਦੇ ਥਣਾਂ ਵਿਚੋਂ ਤੈਨੂੰ ਦੁੱਧ ਪਿਲਾਣਾ ਕੀਤਾ ਹੈ ਅਤੇ ਭਰ ਜੁਆਨੀ ਵਿਚ ਜਿਸ ਨੇ ਤੈਨੂੰ ਚੰਗੇ-ਚੰਗੇ ਭੋਜਨ ਖਾਣ ਤੇ ਸੁਖਾਂ ਦੇ ਲੈਣ ਦੀ ਸੋਝੀ ਦਿੱਤੀ ਹੈ।

## ਬਿਰਧਿ ਭਇਆ ਊਪਰਿ ਸਾਕ ਸੈਨ ॥
## ਮੁਖਿ ਅਪਿਆਉ ਬੈਠ ਕਉ ਦੈਨ ॥

**ਪਦ ਅਰਥ :** ਬਿਰਧਿ= ਬੁੱਢਾ। ਸਾਕ ਸੈਨ= ਸਾਕ-ਸੰਬੰਧੀ। ਮੁਖਿ= ਮੂੰਹ ਵਿਚ। ਅਪਿਆਉ= ਚੰਗੇ-ਚੰਗੇ ਭੋਜਨ। ਬੈਠ ਕਉ= ਬੈਠੇ ਹੋਏ ਨੂੰ। ਦੈਨ= ਦੇਂਦੇ।

**ਅਰਥ :** ਜਿਸ ਵੇਲੇ ਤੂੰ ਬੁੱਢਾ ਹੋ ਗਿਆ ਤਾਂ ਤੇਰੀ ਸੇਵਾ ਵਾਸਤੇ ਤੇਰੇ ਉੱਤੇ ਸਾਕ-ਸੰਬੰਧੀ ਖੜੇ ਕਰ ਦਿੱਤੇ। ਫਿਰ ਜਿਸ ਨੇ ਪਲੰਘ 'ਤੇ ਬੈਠੇ ਨੂੰ ਤੇਰੇ ਮੂੰਹ ਵਿਚ ਭੋਜਨ ਦਿੱਤਾ ਅਰਥਾਤ ਉਸ ਪ੍ਰਭੂ ਦੀ ਕਿਰਪਾ ਨਾਲ ਪਲੰਘ 'ਤੇ ਬੈਠਿਆਂ ਹੀ ਤੈਨੂੰ ਛਕਣ ਵਾਸਤੇ ਸਭ ਕੁਝ ਮਿਲ ਰਿਹਾ ਹੈ।

## ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥
## ਬਖਸਿ ਲੇਹੁ ਤਉ ਨਾਨਕ ਸੀਝੈ ॥੧॥

**ਪਦ ਅਰਥ :** ਨਿਰਗੁਨੁ= ਨਿਗੁਣਾ ਮਨੁੱਖ । ਗੁਨੁ= ਉਪਕਾਰ । ਬੂਝੈ= ਸਮਝਦਾ । ਤਉ= ਤਦ ਹੀ । ਬਖਸਿ ਲੇਹੁ= ਮਿਹਰ ਕਰੋ ਤਾਂ। ਸੀਝੈ= ਮੁਕਤ।

**ਅਰਥ :** ਗੁਰੂ ਜੀ ਕਹਿੰਦੇ ਹਨ—ਹੇ ਪ੍ਰਭੂ! ਇਹ ਨਿਗੁਣਾ ਜੀਵ ਆਪ ਜੀ ਦੇ ਕੀਤੇ ਹੋਏ ਉਪਕਾਰ ਨੂੰ ਵੀ ਕੁਝ ਨਹੀਂ ਸਮਝਦਾ । ਜੇਕਰ ਆਪ ਹੀ ਬਖ਼ਸ਼ ਲਓਗੇ ਤਾਂ ਹੀ ਇਹ ਜੀਵ ਕਲਿਆਨ (ਮੁਕਤ) ਹੋਵੇਗਾ॥੧॥

## ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥
## ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ॥

**ਪਦ ਅਰਥ :** ਜਿਹ= ਜਿਸ । ਪ੍ਰਸਾਦਿ= ਕਿਰਪਾ ਨਾਲ । ਧਰ= ਧਰਤੀ। ਸੁਖਿ= ਸੁਖੀ, ਸੁਖਾਂ ਨਾਲ । ਬਸਹਿ (ਬਸਹਿੰ)= ਵਸਦਾ ਹੈਂ । ਸੁਤ= ਪੁੱਤਰ। ਭ੍ਰਾਤ= ਭਰਾ । ਬਨਿਤਾ= ਇਸਤਰੀ । ਹਸਹਿ (ਹਸਹਿੰ)= ਹੱਸਦਾ ਹੈਂ।

**ਅਰਥ :** ਹੇ ਜੀਵ! ਜਿਸ ਪ੍ਰਭੂ ਦੀ ਕਿਰਪਾ ਨਾਲ ਤੂੰ ਧਰਤੀ ਉਤੇ ਸੁਖੀ ਵਸ ਰਿਹਾ ਹੈਂ ਅਤੇ ਪੁੱਤਰ, ਭਰਾ, ਮਿੱਤਰ ਤੇ ਇਸਤਰੀ ਆਦਿਕਾਂ ਨਾਲ ਹੱਸਦਾ ਖੇਡਦਾ ਹੈਂ।

## ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ॥
## ਸੁਖਦਾਈ ਪਵਨੁ ਪਾਵਕੁ ਅਮੁਲਾ॥

**ਪਦ ਅਰਥ :** ਪੀਵਹਿ (ਪੀਵਹਿੰ)= ਪੀਂਦਾ ਹੈਂ । ਸੀਤਲ= ਠੰਡਾ । ਜਲਾ (ਜਲ)= ਪਾਣੀ । ਸੁਖਦਾਈ= ਸੁਖ ਦੇਣ ਵਾਲੀ । ਪਵਨੁ= ਹਵਾ । ਪਾਵਕੁ= ਅੱਗ। ਅਮੁਲਾ (ਅਮੁੱਲਾ)= ਜਿਸ ਦਾ ਕੋਈ ਮੁੱਲ ਨਹੀਂ।

**ਅਰਥ :** ਜਿਸ ਪ੍ਰਭੂ ਦੀ ਕਿਰਪਾ ਨਾਲ ਤੂੰ ਠੰਡਾ ਪਾਣੀ ਪੀਂਦਾ ਹੈਂ ਅਤੇ ਜਿਸ ਦੀ ਕਿਰਪਾ ਨਾਲ ਵੱਡ-ਮੁੱਲੀ ਅੱਗ ਤੇ ਸੁਖ ਦੇਣ ਵਾਲੀ ਹਵਾ ਮਿਲ ਰਹੀ ਹੈ।

## ਜਿਹ ਪ੍ਰਸਾਦਿ ਭੋਗਹਿ ਸਭਿ ਰਸਾ॥
## ਸਗਲ ਸਮਗ੍ਰੀ ਸੰਗਿ ਸਾਥਿ ਬਸਾ॥

**ਪਦ ਅਰਥ :** ਭੋਗਹਿ (ਭੋਗਹਿੰ)= ਭੋਗਦਾ, ਮਾਣਦਾ ਹੈਂ। ਰਸਾ (ਰਸਾਂ)= ਰਸਾਂ ਨੂੰ। ਸਮਗ੍ਰੀ= ਪਦਾਰਥ, ਚੀਜ਼ਾਂ, ਵਸਤੂਆਂ। ਸੰਗਿ= ਨਾਲ । ਸਾਥਿ= ਨਾਲ। ਬਸਾ= ਵੱਸ ਰਿਹਾ ਹੈਂ।

**ਅਰਥ :** ਜਿਸ ਪ੍ਰਭੂ ਦੀ ਕਿਰਪਾ ਨਾਲ ਸਾਰਿਆਂ ਰਸਾਂ ਨੂੰ ਭੋਗ ਰਿਹਾ ਹੈਂ। ਸਾਰੀਆਂ ਸਮਗ੍ਰੀਆਂ ਤੇ ਸੁਖਾਂ ਨਾਲ ਵਸ ਰਿਹਾ ਹੈਂ।

## ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥
## ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥

**ਪਦ ਅਰਥ :** ਦੀਨੇ= ਦਿੱਤੇ। ਹਸਤ= ਹੱਥ। ਪਾਵ= ਪੈਰ। ਕਰਨ= ਕੰਨ। ਨੇਤ੍ਰ= ਅੱਖਾਂ। ਰਸਨਾ= ਜੀਭ। ਤਿਸਹਿ= ਉਨ੍ਹਾਂ ਨੂੰ। ਅਵਰ= ਹੋਰ। ਰਚਨਾ= ਰਚ ਰਿਹਾ, ਮਿਲ ਰਿਹਾ ਹੈਂ।

**ਅਰਥ :** ਜਿਸ ਪ੍ਰਭੂ ਨੇ ਤੈਨੂੰ ਹੱਥ, ਪੈਰ, ਕੰਨ, ਅੱਖਾਂ ਤੇ ਜੀਭ ਆਦਿਕ ਸਾਰੇ ਇੰਦ੍ਰੀਏ ਦਿੱਤੇ ਹਨ। ਉਸ ਪ੍ਰਭੂ ਦੀ ਬੰਦਗੀ ਛੱਡ ਕੇ ਤੂੰ ਹੋਰਨਾਂ ਨਾਲ ਮਿਲ ਰਿਹਾ ਹੈਂ।

## ਐਸੇ ਦੋਖ ਮੂੜ ਅੰਧ ਬਿਆਪੇ ॥
## ਨਾਨਕ ਕਾਢਿ ਲੇਹੁ ਪ੍ਰਭ ਆਪੇ ॥੨॥

**ਪਦ ਅਰਥ :** ਐਸੇ= ਅਜਿਹੇ, ਐਹੋ ਜਿਹੇ। ਦੋਖ= ਐਬ, ਦੋਸ਼। ਮੂੜ= ਮੂਰਖ। ਅੰਧ= ਅੰਨਾ। ਬਿਆਪੇ= ਲੱਗ ਰਹੇ ਹਨ। ਲੇਹੁ= ਲਵੋ।

**ਅਰਥ :** ਗੁਰੂ ਜੀ ਕਹਿੰਦੇ ਹਨ— ਇਸ ਮੂਰਖ ਅੰਨ੍ਹੇ ਵਿਚ ਅਜਿਹੇ ਔਗੁਣ ਲੱਗ ਰਹੇ ਹਨ। ਹੇ ਪ੍ਰਭੂ! ਆਪ ਹੀ ਕਿਰਪਾ ਕਰ ਕੇ ਇਸ ਜੀਵ ਨੂੰ ਗੁਨਾਹਾਂ ਵਿਚੋਂ ਕੱਢ ਲਵੋ ॥੨॥

## ਆਦਿ ਅੰਤਿ ਜੋ ਰਾਖਨਹਾਰੁ ॥
## ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥

**ਪਦ ਅਰਥ :** ਆਦਿ= ਜਨਮ। ਅੰਤਿ= ਅਖ਼ੀਰ, ਮੌਤ। ਕਰੈ= ਕਰਦਾ। ਗਵਾਰੁ= ਮੂਰਖ।

**ਅਰਥ :** ਜੋ ਪ੍ਰਭੂ ਜਨਮ ਤੋਂ ਅਖ਼ੀਰ (ਮਰਨ) ਤੱਕ ਰੱਖਣ ਵਾਲਾ ਹੈ। ਪਰ ਇਹ ਮੂਰਖ (ਮਨੁੱਖ) ਉਸ ਨਾਲ ਪ੍ਰੀਤੀ ਨਹੀਂ ਕਰਦਾ।

## ਜਾ ਕੀ ਸੇਵਾ ਨਵ ਨਿਧਿ ਪਾਵੈ ॥

## ਤਾ ਸਿਉ ਮੂੜਾ ਮਨੁ ਨਹੀ ਲਾਵੈ ॥

**ਪਦ ਅਰਥ :** ਤਾ= ਉਸ । ਸਿਉ= ਨਾਲ । ਮੂੜਾ= ਮੂਰਖ । ਲਾਵੈ= ਲਾਉਂਦਾ।

**ਅਰਥ :** ਜਿਸ ਪ੍ਰਭੂ ਦੀ ਸੇਵਾ ਕਰ ਕੇ ਜੀਵ ਨੌਂ ਨਿੱਧਾਂ ਪਾਂਦਾ ਹੈ । ਇਹ ਮੂਰਖ ਪੁਰਸ਼ ਉਸ ਨਾਲ ਮਨ ਨਹੀਂ ਲਾਉਂਦਾ (ਨਹੀਂ ਜੋੜਦਾ)।

## ਜੋ ਠਾਕੁਰੁ ਸਦ ਸਦਾ ਹਜੂਰੇ ॥
## ਤਾ ਕਉ ਅੰਧਾ ਜਾਨਤ ਦੂਰੇ ॥

**ਪਦ ਅਰਥ :** ਸਦ ਸਦਾ= ਹਮੇਸ਼ਾਂ । ਹਜੂਰੇ= ਹਾਜ਼ਰ-ਨਾਜ਼ਰ । ਜਾਨਤ= ਜਾਣਦਾ ।

**ਅਰਥ :** ਜੋ ਸੁਆਮੀ (ਪਰਮਾਤਮਾ) ਹਮੇਸ਼ਾਂ ਹਾਜ਼ਰ-ਨਾਜ਼ਰ ਹੈ, ਭਾਵ ਅੰਗ-ਸੰਗ ਹੈ । ਇਹ ਅੰਨ੍ਹਾ (ਅਗਿਆਨੀ) ਪੁਰਸ਼ ਉਸ ਨੂੰ ਦੂਰ ਜਾਣਦਾ ਹੈ।

*ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥ (ਜਾਪੁ)*

## ਜਾ ਕੀ ਟਹਲ ਪਾਵੈ ਦਰਗਹ ਮਾਨੁ ॥
## ਤਿਸਹਿ ਬਿਸਾਰੈ ਮੁਗਧੁ ਅਜਾਨੁ ॥

**ਪਦ ਅਰਥ :** ਟਹਲ= ਸੇਵਾ । ਮਾਨੁ= ਇੱਜ਼ਤ, ਸਤਿਕਾਰ । ਬਿਸਾਰੈ= ਵਿਸਾਰ ਦੇਂਦਾ ਹੈ।

**ਅਰਥ :** ਜਿਸ ਪ੍ਰਭੂ ਦੀ ਸੇਵਾ-ਟਹਿਲ ਕਰਕੇ ਇਹ ਜੀਵ ਪ੍ਰਲੋਕ-ਦਰਗਾਹ ਜਾਂ ਸੰਸਾਰ-ਦਰਗਾਹ ਵਿਚ ਸਨਮਾਨ ਪਾਉਂਦਾ ਹੈ । ਇਹ ਮੂਰਖ ਅਗਿਆਤ ਪੁਰਸ਼ ਉਸ ਪ੍ਰਭੂ ਨੂੰ ਭੁਲਾਈ ਬੈਠਾ ਹੈ।

## ਸਦਾ ਸਦਾ ਇਹੁ ਭੂਲਨਹਾਰੁ ॥
## ਨਾਨਕ ਰਾਖਨਹਾਰੁ ਅਪਾਰੁ ॥੩॥

**ਪਦ ਅਰਥ :** ਅਪਾਰੁ= ਬੇਅੰਤ ਸਰੂਪ।

**ਅਰਥ :** ਇਹ ਜੀਵ ਹਮੇਸ਼ਾਂ ਭੁੱਲਣ ਵਾਲਾ ਹੈ । ਗੁਰੂ ਜੀ ਕਹਿੰਦੇ ਹਨ— ਉਹ ਬੇਅੰਤ ਪ੍ਰਭੂ ਆਪ ਹੀ ਇਸ ਦੀ ਰੱਖਿਆ ਕਰਨ ਵਾਲਾ ਹੈ ॥੩॥

## ਰਤਨੁ ਤਿਆਗਿ ਕਉਡੀ ਸੰਗਿ ਰਚੈ ॥

## ਸਾਚੁ ਛੋਡਿ ਝੂਠ ਸੰਗਿ ਮਚੈ॥

**ਪਦ ਅਰਥ :** ਕਉਡੀ= ਮਾਇਆ। ਰਚੈ= ਲੱਗ ਰਿਹਾ ਹੈ। ਮਚੈ= ਮਿਲਿਆ ਹੋਇਆ ਹੈ।

**ਅਰਥ :** ਨਾਮ-ਰਤਨ ਨੂੰ ਛੱਡ ਕੇ ਮਾਇਆ ਨਾਲ ਲੱਗ ਰਿਹਾ ਹੈ। ਸੱਚ ਛੱਡ ਕੇ ਝੂਠ ਨਾਲ ਮਿਲਿਆ ਹੋਇਆ ਹੈ।

## ਜੋ ਛਡਨਾ ਸੁ ਅਸਥਿਰੁ ਕਰਿ ਮਾਨੈ॥
## ਜੋ ਹੋਵਨੁ ਸੋ ਦੂਰਿ ਪਰਾਨੈ॥

**ਪਦ ਅਰਥ :** ਮਾਨੈ= ਮੰਨਦਾ ਹੈ। ਪਰਾਨੈ= ਪਛਾਣਦਾ, ਸਮਝਦਾ ਹੈ।

**ਅਰਥ :** ਜੋ ਸਰੀਰ ਛੱਡ ਦੇਣਾ ਹੈ ਉਸ ਨੂੰ ਨਿਸਚਲ (ਸਦਾ ਰਹਿਣ ਵਾਲਾ) ਕਰਕੇ ਮੰਨਦਾ ਹੈ। ਜੋ ਮਰਨਾ ਜ਼ਰੂਰ ਹੋਣਾ ਹੈ ਉਸ ਨੂੰ ਦੂਰ ਪਛਾਣਦਾ ਹੈ, ਇੰਜ ਆਖਦਾ ਹੈ ਮੈਂ ਤਾਂ ਮਰਨਾ ਹੀ ਨਹੀਂ, ਮੇਰੇ ਨੇੜੇ ਕਾਲ ਕਿਵੇਂ ਆ ਸਕਦਾ ਹੈ।

## ਛੋਡਿ ਜਾਇ ਤਿਸ ਕਾ ਸ੍ਰਮੁ ਕਰੈ॥
## ਸੰਗਿ ਸਹਾਈ ਤਿਸੁ ਪਰਹਰੈ॥

**ਪਦ ਅਰਥ :** ਸ੍ਰਮੁ= ਮਿਹਨਤ, ਦੁੱਖ, ਤਕਲੀਫ਼ਾਂ, ਮੁਸ਼ਕਲਾਂ। ਕਰੈ= ਕਰਦਾ। ਸਹਾਈ= ਮੱਦਦਗਾਰ। ਪਰਹਰੈ= ਛੱਡ ਦਿੱਤਾ ਹੈ।

**ਅਰਥ :** ਜਿਸ ਮਾਇਆ ਨੂੰ ਇਥੇ ਹੀ ਛੱਡ ਕੇ ਚਲਿਆ ਜਾਣਾ ਹੈ, ਉਸ ਦੇ ਵਾਸਤੇ ਮੁਸ਼ਕਲਾਂ (ਦੁੱਖ ਤਕਲੀਫ਼ਾਂ) ਸਹਾਰਦਾ ਹੈ। ਜਿਸ ਨੇ ਅੰਗ-ਸੰਗ ਹੋ ਕੇ ਸਹਾਇਤਾ ਕਰਨੀ ਹੈ, ਉਸ ਨੂੰ ਇਸ ਜੀਵ ਨੇ ਤਿਆਗ ਦਿੱਤਾ ਹੈ।

## ਚੰਦਨ ਲੇਪੁ ਉਤਾਰੈ ਧੋਇ॥
## ਗਰਧਬ ਪ੍ਰੀਤਿ ਭਸਮ ਸੰਗਿ ਹੋਇ॥

**ਪਦ ਅਰਥ :** ਉਤਾਰੈ= ਲਾਹ ਦੇਂਦਾ ਹੈ। ਧੋਇ= ਧੋ ਕੇ। ਗਰਧਬ= ਗਧਾ। ਭਸਮ= ਸੁਆਹ, ਖੇਹ। ਸੰਗਿ= ਨਾਲ। ਹੋਇ= ਹੁੰਦੀ ਹੈ।

**ਅਰਥ :** ਜਿਵੇਂ ਗਧੇ ਨੂੰ ਕੋਈ ਚੰਦਨ ਦਾ ਲੇਪ ਕਰ ਦੇਵੇ ਤਾਂ ਗਧਾ ਉਸ ਨੂੰ ਮਿੱਟੀ ਪਰ ਲੇਟ ਕੇ ਧੋ ਉਤਾਰਦਾ ਹੈ। ਕਿਉਂਕਿ ਗਧੇ ਦੀ ਪ੍ਰੀਤੀ

ਸੁਆਹ ਨਾਲ ਅਰਥਾਤ ਮਿੱਟੀ ਨਾਲ ਹੁੰਦੀ ਹੈ। ਇਸੇ ਤਰ੍ਹਾਂ ਗਧੇ ਵਾਂਗੂੰ ਜੋ ਕਾਮੀ ਜੀਵ ਹੈ ਜੇ ਉਸ ਨੂੰ ਨਾਮ ਸੁਨਾਣ ਰੂਪੀ ਚੰਦਨ ਦਾ ਲੇਪ ਕਰੀਏ ਤਾਂ ਉਹ ਕਾਮੀ ਜੀਵ ਉਸ ਨੂੰ ਕੁਸੰਗ, ਵਾ:— ਵਿਸ਼ੇ ਰੂਪੀ ਜਲ ਨਾਲ ਧੋ ਉਤਾਰਦਾ ਹੈ, ਕਿਉਂਕਿ ਗਧੇ ਵਾਂਗੂੰ ਕਾਮੀ ਜੀਵ ਦੀ ਵਿਸ਼ਿਆਂ ਰੂਪੀ ਭਸਮ ਨਾਲ ਪ੍ਰੀਤੀ ਹੁੰਦੀ ਹੈ।

## ਅੰਧ ਕੂਪ ਮਹਿ ਪਤਿਤ ਬਿਕਰਾਲ ॥
## ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥੪॥

**ਪਦ ਅਰਥ :** ਅੰਧ= ਅੰਨ੍ਹਾ। ਕੂਪ= ਖੂਹ, ਬਹੁਤ ਡੂੰਘਾ ਖੂਹ । ਪਤਿਤ= ਡਿੱਗ ਰਿਹਾ ਹੈ । ਬਿਕਰਾਲ= ਡਰਾਉਣਾ । ਦਇਆਲ= ਦਇਆ ਦਾ ਘਰ।

**ਅਰਥ :** ਡਰਾਉਣੇ ਅੰਨ੍ਹੇ ਖੂਹ (ਸੰਸਾਰ) ਵਿਚ ਇਹ ਡਿੱਗ ਰਿਹਾ ਹੈ । ਗੁਰੂ ਜੀ ਕਹਿੰਦੇ ਹਨ— ਹੇ ਦਿਆਲੂ ਪ੍ਰਭੂ ਜੀ ! ਤੁਸੀਂ ਆਪ ਹੀ ਇਸ ਨੂੰ ਕੱਢ ਲੈਣਾ ਕਰੋ ॥੪॥

*ਯਥਾ—ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ॥*
*(ਸਾਰਗ ਮ: ੫, ਅੰਗ ੧੨੧੬)*

## ਕਰਤੂਤਿ ਪਸੂ ਕੀ ਮਾਨਸ ਜਾਤਿ ॥
## ਲੋਕ ਪਚਾਰਾ ਕਰੈ ਦਿਨੁ ਰਾਤਿ ॥

**ਪਦ ਅਰਥ :** ਕਰਤੂਤਿ= ਕੰਮ । ਮਾਨਸ= ਮਨੁੱਖ । ਜਾਤਿ= ਜਾਤੀ, ਸ਼੍ਰੇਣੀ। ਪਚਾਰਾ= ਦਿਖਾਵਾ (ਲੋਕ-ਦਿਖਾਵਾ) । ਕਰੈ= ਕਰਦਾ ਹੈ ।

**ਅਰਥ :** ਇਸ ਦੀ ਜਾਤੀ ਤਾਂ ਮਨੁੱਖ ਹੈ ਪਰ ਕੰਮ (ਕਾਰ-ਵਿਉਹਾਰ) ਪਸ਼ੂਆਂ ਵਾਲਾ ਹੈ ਅਤੇ ਰਾਤ ਦਿਨ ਲੋਕ ਵਿਖਾਵੇ ਦੇ ਕੰਮ ਕਰਦਾ ਰਹਿੰਦਾ ਹੈ।

## ਬਾਹਰਿ ਭੇਖ ਅੰਤਰਿ ਮਲੁ ਮਾਇਆ ॥
## ਛਪਸਿ ਨਾਹਿ ਕਛੁ ਕਰੈ ਛਪਾਇਆ ॥

**ਪਦ ਅਰਥ :** ਭੇਖ= ਪਹਿਰਾਵਾ, ਲਿਬਾਸ । ਛਪਸਿ ਨਾਹਿ= ਛੁਪਦਾ ਨਹੀਂ। ਛਪਾਇਆ= ਛੁਪਾਉਣ।

**ਅਰਥ :** ਬਾਹਰੋਂ (ਸਰੀਰ 'ਤੇ) ਤਾਂ ਸਾਧੂਆਂ ਵਾਲਾ ਧਾਰਮਿਕ ਪਹਿਰਾਵਾ

ਪਾਇਆ ਹੋਇਆ ਹੈ, ਪਰ ਹਿਰਦੇ ਅੰਦਰ ਮਾਇਆ ਦੀ ਮੈਲ ਹੈ। ਭਾਵੇਂ ਲੁਕਾਉਣ ਦੇ ਜਤਨ ਕੁਝ ਪਿਆ ਕਰੇ ਅੰਦਰ ਦੀ ਮੈਲ ਲੁਕ ਨਹੀਂ ਸਕਦੀ।

## ਬਾਹਰਿ ਗਿਆਨ ਧਿਆਨ ਇਸਨਾਨ॥
## ਅੰਤਰਿ ਬਿਆਪੈ ਲੋਭੁ ਸੁਆਨੁ॥

**ਪਦ ਅਰਥ :** ਗਿਆਨ= ਗਿਆਨ ਦੀਆਂ ਗੱਲਾਂ। ਧਿਆਨ= ਸਮਾਧੀ ਲਾ ਕੇ ਰੱਖਦਾ ਹੈ। ਇਸਨਾਨ= ਤੀਰਥਾਂ 'ਤੇ ਇਸ਼ਨਾਨ ਕਰਦਾ ਹੈ। ਬਿਆਪੈ= ਲੱਗਾ ਹੋਇਆ ਹੈ। ਲੋਭੁ= ਲਾਲਚ। ਸੁਆਨੁ= ਕੁੱਤਾ।

**ਅਰਥ :** ਮਨੁੱਖ ਬਾਹਰੋਂ ਤਾਂ ਗਿਆਨ ਦੀਆਂ ਗੱਲਾਂ ਕਰਦਾ ਹੈ, ਧਿਆਨ ਲਗਾਉਂਦਾ ਹੈ ਅਤੇ ਤੀਰਥਾਂ 'ਤੇ ਇਸ਼ਨਾਨ ਕਰਦਾ ਹੈ ਪਰ ਹਿਰਦੇ ਅੰਦਰ ਲੋਭ ਰੂਪੀ ਕੁੱਤਾ ਵੜਿਆ ਹੋਇਆ ਹੈ, ਭਾਵ ਹਿਰਦੇ ਅੰਦਰ ਲੋਭ ਲੱਗਾ ਹੋਇਆ ਹੈ।

## ਅੰਤਰਿ ਅਗਨਿ ਬਾਹਰਿ ਤਨੁ ਸੁਆਹ॥
## ਗਲਿ ਪਾਥਰ ਕੈਸੇ ਤਰੈ ਅਥਾਹ॥

**ਪਦ ਅਰਥ :** ਅਗਨਿ= ਤ੍ਰਿਸ਼ਨਾ ਦੀ ਅੱਗ। ਬਾਹਰਿ= ਬਾਹਰੋਂ। ਗਲਿ= ਗਲੇ ਨਾਲ। ਅਥਾਹ= ਜਿਸ ਦੀ ਡੂੰਘਾਈ ਦਾ ਪਤਾ ਨਾ ਲੱਗੇ।

**ਅਰਥ :** ਇੰਜ ਜੀਵ ਦੇ ਹਿਰਦੇ ਅੰਦਰ ਮਾਇਆ ਦੀ ਤ੍ਰਿਸ਼ਨਾ ਰੂਪੀ ਅੱਗ ਹੈ ਤੇ ਬਾਹਰੋਂ ਸਰੀਰ ਉਤੇ ਸੁਆਹ ਮਲੀ ਹੋਈ ਹੈ। ਜਿਸ ਦੇ ਗਲ ਵਿਚ ਪੱਥਰ ਹਨ ਉਹ ਡੂੰਘੇ ਸਮੁੰਦਰ ਤੋਂ ਕਿਵੇਂ ਤਰੇਗਾ ? ਇਸੇ ਤਰ੍ਹਾਂ ਜਿਸ ਦੇ ਗਲ ਵਿਚ ਭਾਵ ਮਨ ਵਿਚ ਪਾਪਾਂ ਰੂਪੀ ਪੱਥਰ ਹਨ, ਅਥਵਾ—ਲੋਕ ਦਿਖਾਵਾ, ਮਾਇਆ, ਲੋਭ ਤੇ ਤ੍ਰਿਸ਼ਨਾ ਰੂਪ ਪੱਥਰ ਹਨ, ਉਹ ਸੰਸਾਰ-ਸਮੁੰਦਰ ਤੋਂ ਕਿਵੇਂ ਤਰ ਸਕਦਾ ਹੈ ?

## ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥
## ਨਾਨਕ ਤੇ ਜਨ ਸਹਜਿ ਸਮਾਤਿ॥੫॥

**ਪਦ ਅਰਥ :** ਅੰਤਰਿ= ਦਿਲ ਵਿਚ। ਬਸੈ= ਵੱਸਦਾ ਹੈ। ਤੇ= ਉਹ। ਸਹਜਿ= ਅਡੋਲਤਾ ਵਿਚ।

**ਅਰਥ :** ਗੁਰੂ ਜੀ ਕਹਿੰਦੇ ਹਨ— ਕਿ ਜਿਨ੍ਹਾਂ ਦੇ ਹਿਰਦੇ ਅੰਦਰ ਆਪ

ਪਰਮੇਸ਼ਰ ਵੱਸਦਾ ਹੈ। ਉਹ ਗੁਰਮੁਖ ਜਨ ਸਹਜ ਪਦ ਵਿਚ ਸਮਾਅ ਜਾਂਦੇ ਹਨ ॥੫॥

## ਸੁਨਿ ਅੰਧਾ ਕੈਸੇ ਮਾਰਗੁ ਪਾਵੈ॥
## ਕਰੁ ਗਹਿ ਲੇਹੁ ਓੜਿ ਨਿਬਹਾਵੈ ॥

**ਪਦ ਅਰਥ :** ਸੁਨਿ= ਸੁਣ ਕੇ । ਅੰਧਾ= ਅੰਨ੍ਹਾ ਮਨੁੱਖ । ਕੈਸੇ= ਕਿਵੇਂ ? ਪਾਵੈ= ਲੱਭ ਸਕਦਾ ਹੈ, ਪਾ ਸਕਦਾ ਹੈ । ਕਰੁ= ਹੱਥ । ਗਹਿ ਲੇਹੁ= ਪਕੜ ਲਵੋ । ਓੜਿ= ਅਖ਼ੀਰ । ਨਿਬਹਾਵੈ= ਪਹੁੰਚ ਸਕਦਾ ਹੈ ।

**ਅਰਥ :** ਕਿਸੇ ਨੇ ਅੰਨ੍ਹੇ (ਪੁਰਸ਼) ਨੂੰ ਅਵਾਜ਼ ਦੇ ਕੇ ਕਿਹਾ—ਤੂੰ ਫਲਾਣੇ ਪਾਸੇ ਚਲਾ ਜਾ, ਇਤਨੀ ਗੱਲ ਸੁਣ ਲੈਣ ਨਾਲ ਅੱਖਾਂ ਤੋਂ ਅੰਨ੍ਹਾਂ ਕਿਸ ਤਰ੍ਹਾਂ ਰਸਤਾ ਲੱਭ ਸਕਦਾ ਹੈ ? ਹਾਂ, ਜੇ ਕੋਈ ਉਸ ਦਾ ਹੱਥ ਫੜ ਲਵੇ ਤਾਂ ਜਿਥੇ ਉਸ ਨੇ ਜਾਣਾ ਹੈ ਉਸ ਨੂੰ ਓੜਕ ਤਕ ਓਸੇ ਮੰਜ਼ਲ 'ਤੇ ਪਹੁੰਚਾ ਦੇਂਦਾ ਹੈ। ਏਸੇ ਤਰ੍ਹਾਂ ਸ਼ੁੱਧ ਮਨ ਬੁੱਧੀ ਰੂਪੀ ਅੱਖਾਂ ਤੋਂ ਬਿਨਾਂ ਜੋ ਅੰਨ੍ਹਾ ਪੁਰਸ਼ ਹੈ, ਉਹ ਵੇਦਾਂ ਸ਼ਾਸਤਰਾਂ ਦੇ ਸਿਰਫ਼ ਸੁਣਨ ਨਾਲ ਗਿਆਨ ਵੈਰਾਗ ਰੂਪ ਰਸਤਾ ਕਿਵੇਂ ਪਾ ਸਕਦਾ ਹੈ ? ਜੇਕਰ ਸਤਿਗੁਰੂ ਉਸ ਦੇ ਮਨ ਰੂਪੀ ਹੱਥ ਨੂੰ ਫੜ ਲਵੇ ਤਾਂ ਓੜਕ ਤੱਕ (ਪਰਮੇਸ਼ਰ ਤੱਕ) ਉਸ ਨੂੰ ਪਹੁੰਚਾ ਦੇਂਦਾ ਹੈ।

## ਕਹਾ ਬੁਝਾਰਤਿ ਬੂਝੈ ਡੋਰਾ॥
## ਨਿਸਿ ਕਹੀਐ ਤਉ ਸਮਝੈ ਭੋਰਾ॥

**ਪਦ ਅਰਥ :** ਕਹਾ= ਕੀ ? ਬੁਝਾਰਤਿ= ਹੌਲੀ ਜਿਹੇ ਕੀਤੀ ਗਿਆਨ ਦੀ ਗੱਲ। ਬੂਝੈ= ਸਮਝ ਸਕਦਾ ਹੈ। ਡੋਰਾ= ਬੋਲਾ। ਨਿਸਿ= ਰਾਤ। ਕਹੀਐ= ਆਖੀਏ। ਤਉ= ਤਾਂ । ਸਮਝੈ= ਸਮਝਦਾ ਹੈ । ਭੋਰਾ= ਦਿਨ ।

**ਅਰਥ :** ਜੋ ਕੰਨਾਂ ਤੋਂ ਬੋਲਾ ਹੈ, ਉਹ ਪੁਰਸ਼ ਹੌਲੀ ਇਸ਼ਾਰੇ ਨਾਲ ਕੀਤੀ ਗਿਆਨ ਦੀ ਗੱਲ ਨੂੰ ਕਿਸ ਤਰ੍ਹਾਂ ਸਮਝ ਸਕਦਾ ਹੈ ? ਕਿਉਂਕਿ ਜੇ ਉਸ਼ ਨੂੰ ਰਾਤ ਕਹੀਏ ਤਾਂ ਉਹ ਦਿਨ ਸਮਝਦਾ ਹੈ । ਜੇ ਦਿਨ ਆਖੀਏ ਤਾਂ ਰਾਤ।

ਇਸੇ ਤਰ੍ਹਾਂ ਨਿਸਚਾ ਵਿਚਾਰ ਰੂਪੀ ਕੰਨਾਂ ਤੋਂ ਰਹਿਤ ਜੋ ਬੋਲਾ ਪੁਰਸ਼ ਹੈ, ਉਹ ਪਰਮੇਸ਼ਰ ਪ੍ਰਾਪਤੀ ਦੀ ਸਿੱਖਿਆ ਨੂੰ ਕਿਵੇਂ ਸਮਝ ਸਕਦਾ ਹੈ ? ਜੇਕਰ ਉਸ ਨੂੰ ਸੰਸਾਰ ਰਾਤ ਵਾਂਗ ਨਾਸ਼ਵੰਤ ਕਹੀਏ ਤਾਂ ਉਹ ਸੰਸਾਰ ਨੂੰ ਦਿਨ ਦੀ ਤਰ੍ਹਾਂ ਸੱਚ ਸਮਝਦਾ ਹੈ, ਜੇਕਰ ਆਤਮਾ ਨੂੰ ਦਿਨ ਵਾਂਗ ਚਿੱਟਾ (ਸਾਫ਼) ਕਹੀਏ

ਤਾਂ ਉਹ ਆਤਮਾ ਨੂੰ ਰਾਤ ਵਾਂਗ ਕਾਲੀ (ਅਨ੍ਹੇਰੀ) ਸਮਝਦਾ ਹੈ ।

## ਕਹਾ ਬਿਸਨਪਦ ਗਾਵੈ ਗੁੰਗ ॥
## ਜਤਨ ਕਰੈ ਤਉ ਭੀ ਸੁਰ ਭੰਗ ॥

**ਪਦ ਅਰਥ :** ਕਹਾ= ਕਿਵੇਂ । ਬਿਸਨਪਦ= ਛੰਦ, ਰਾਗ, ਗੀਤ, ਜਸ । ਗਾਵੈ= ਗਾ ਸਕਦਾ ਹੈ । ਗੁੰਗ= ਗੁੰਗਾ । ਸੁਰ= ਤਾਲ, ਲਯ । ਭੰਗ= ਟੁੱਟ ਜਾਂਦੀ ਹੈ।

**ਅਰਥ :** ਗੁੰਗਾ ਮਨੁੱਖ ਛੰਦ (ਗੀਤ) ਕਿਸ ਤਰ੍ਹਾਂ ਗਾ ਸਕਦਾ ਹੈ ? ਜੇ ਉਹ ਗਾਉਣ ਦਾ ਜਤਨ ਵੀ ਕਰੇ ਤਾਂ ਪੂਰੀ ਆਵਾਜ਼ ਦੇ ਨਾ ਨਿਕਲਣ ਕਰਕੇ ਉਸ ਦੀ ਲਯ ਟੁੱਟ ਜਾਂਦੀ ਹੈ ।

ਇਸੇ ਤਰ੍ਹਾਂ ਪ੍ਰੀਤੀ ਰੂਪ ਜ਼ੁਬਾਨ ਤੋਂ ਰਹਿਤ ਜੋ ਗੁੰਗਾ ਪੁਰਸ਼ ਹੈ, ਉਹ ਵਾਹਿਗੁਰੂ ਦਾ ਜਸ ਕਿਸ ਤਰ੍ਹਾਂ ਗਾਵੇਗਾ ? ਜੇ ਉਹ ਗਾਉਣ ਦਾ ਜਤਨ ਵੀ ਕਰੇ ਤਾਂ ਉਸ ਦੀ ਬਿਰਤੀ ਨਾਸ ਹੋ ਜਾਂਦੀ ਹੈ । ਭਾਵ ਸੁਰਤੀ ਭਜਨ-ਸਿਮਰਨ ਵਿਚ ਨਹੀਂ ਜੁੜਦੀ।

## ਕਹ ਪਿੰਗੁਲ ਪਰਬਤ ਪਰ ਭਵਨ ॥
## ਨਹੀ ਹੋਤ ਊਹਾ ਉਸੁ ਗਵਨ ॥

**ਪਦ ਅਰਥ :** ਪਿੰਗੁਲ= ਲੱਤਾਂ ਤੋਂ ਬਿਨਾਂ, ਲੂਲ੍ਹਾ । ਪਰਬਤ= ਪਹਾੜ । ਪਰ= ਉਪਰ । ਭਵਨ= ਫਿਰਨਾ, ਭੌਣਾ, ਘਰ । ਪ੍ਰਭਵਨ= (ਸੰ) ਫਿਰਨਾ। ਊਹਾ= ਉਥੇ ਤੱਕ । ਗਵਨ= ਪਹੁੰਚ ।

**ਅਰਥ :** ਲੂਲ੍ਹਾ, ਜਿਸ ਦੀਆਂ ਲੱਤਾਂ ਨਹੀਂ ਹਨ, ਉਹ ਆਦਮੀ ਪਹਾੜ ਉਤੇ ਕਿਵੇਂ ਫਿਰ ਸਕਦਾ ਹੈ ਵਾ:— ਕਿਸ ਤਰ੍ਹਾਂ ਘਰ ਬਣਾ ਸਕਦਾ ਹੈ ? ਉਹ ਤਾਂ ਆਪਣੇ ਆਪ ਤੁਰ ਕੇ ਉਥੇ ਜਾ ਹੀ ਨਹੀਂ ਸਕਦਾ । ਇਸੇ ਤਰ੍ਹਾਂ ਸਾਧਨਾ ਰੂਪੀ ਪੈਰਾਂ ਤੋਂ ਬਿਨਾਂ, ਪਿੰਗਲਾ ਪੁਰਸ਼ ਹੈ ਉਹ ਪਰਬਤ ਵਾਂਗੂੰ ਅਡੋਲ ਪਰਮਾਤਮਾ ਵਿਚ ਕਿਸ ਤਰ੍ਹਾਂ ਆਪਣਾ ਘਰ ਬਣਾ ਸਕਦਾ ਹੈ ? ਕਿਉਂਕਿ (ਬੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਰੂਪ) ਸਾਧਨਾ ਤੋਂ ਬਿਨਾਂ ਜੋ ਪੁਰਸ਼ ਹੈ, ਉਸ ਦੀ ਉਸ ਪਰਮਾਤਮਾ ਤੱਕ ਪਹੁੰਚ ਹੀ ਨਹੀਂ ਹੋ ਸਕਦੀ।

## ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ ॥

## ਨਾਨਕ ਤੁਮਰੀ ਕਿਰਪਾ ਤਰੈ ॥੬॥

**ਪਦ ਅਰਥ :** ਕਰੁਣਾ= ਕਿਰਪਾ। ਮੈ= ਰੂਪ। ਦੀਨੁ= ਗਰੀਬ, ਨਿਮਾਣਾ। ਕਰੈ= ਕਰਦਾ ਹੈ। ਤਰੈ= ਤਰ ਸਕਦਾ ਹੈ।

**ਅਰਥ :** ਗੁਰੂ ਜੀ ਕਹਿੰਦੇ ਹਨ—ਹੇ ਕਿਰਪਾ ਸਰੂਪ ਕਰਤਾਰ ! ਮੈਂ ਤੇਰੇ ਅੱਗੇ ਦੀਨ ਮਨ ਹੋ ਕੇ ਅਰਜ਼ੋਈ ਕਰਦਾ ਹਾਂ, ਕਿ ਇਹ ਜੀਵ ਤੁਹਾਡੀ ਕਿਰਪਾ ਨਾਲ ਹੀ (ਸੰਸਾਰ-ਸਮੁੰਦਰ ਤੋਂ) ਤਰ ਸਕਦਾ ਹੈ ॥੬॥

## ਸੰਗਿ ਸਹਾਈ ਸੁ ਆਵੈ ਨ ਚੀਤਿ ॥
## ਜੋ ਬੈਰਾਈ ਤਾ ਸਿਉ ਪ੍ਰੀਤਿ ॥

**ਪਦ ਅਰਥ :** ਸੰਗਿ= ਨਾਲ। ਸਹਾਈ= ਸਹਾਇਤਾ ਕਰਨ ਵਾਲਾ। ਆਵੈ= ਆਉਂਦਾ। ਚੀਤਿ= ਚੇਤੇ। ਬੈਰਾਈ= ਵੈਰੀ। ਤਾ ਸਿਉ= ਉਨ੍ਹਾਂ ਨਾਲ। ਪ੍ਰੀਤਿ= ਪਿਆਰ।

**ਅਰਥ :** ਜੋ ਅੰਗ-ਸੰਗ ਹੋ ਕੇ ਜੀਵ ਦੀ ਸਹਾਇਤਾ ਕਰਦਾ ਹੈ, ਉਹ ਪ੍ਰਭੂ ਇਸ ਨੂੰ ਚੇਤੇ ਆਉਂਦਾ ਹੀ ਨਹੀਂ। ਜੋ (ਰਿਸ਼ਤੇਦਾਰ, ਵਿਕਾਰ) ਵੈਰੀ ਹਨ, ਉਨ੍ਹਾਂ ਨਾਲ ਇਹ ਮੁਹੱਬਤ ਕਰਦਾ ਹੈ।

## ਬਲੂਆ ਕੇ ਗ੍ਰਿਹ ਭੀਤਰਿ ਬਸੈ ॥
## ਅਨਦ ਕੇਲ ਮਾਇਆ ਰੰਗਿ ਰਸੈ ॥

**ਪਦ ਅਰਥ :** ਬਲੂਆ= (ਬਾਲੂ) ਰੇਤ। ਗ੍ਰਿਹ= ਘਰ। ਭੀਤਰਿ= ਵਿਚ। ਬਸੈ= ਵਸਦਾ ਹੈ। ਅਨਦ= ਮੌਜਾਂ। ਕੇਲ= ਖ਼ੁਸ਼ੀਆਂ। ਰੰਗਿ= ਰੰਗਾਂ ਵਿਚ, ਮਸਤੀ ਵਿਚ। ਰਸੈ= ਮਿਲ ਕੇ।

**ਅਰਥ :** ਇਹ ਜੀਵ ਪੰਜਾਂ ਤੱਤਾਂ ਰੂਪੀ ਰੇਤ ਦੇ ਘਰ (ਸਰੀਰ) ਵਿੱਚ ਵਸਦਾ ਹੈ। ਮਾਇਆ ਦੇ ਰੰਗਾਂ ਵਿੱਚ ਮਿਲ ਕੇ ਅਨੰਦ ਤੇ ਖ਼ੁਸ਼ੀਆਂ ਕਰਦਾ ਹੈ। ਅਥਵਾ :— ਅਨੰਦ ਦੇਣ ਵਾਲੀ ਮਾਇਆ ਦੇ ਰੰਗ ਵਿਚ ਖੇਡਾਂ ਦਾ ਰਸ ਮਾਣਦਾ ਹੈ।

## ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥
## ਕਾਲੁ ਨ ਆਵੈ ਮੂੜੇ ਚੀਤਿ ॥

**ਪਦ ਅਰਥ :** ਦ੍ਰਿੜੁ= ਪੱਕੀ ਤਰ੍ਹਾਂ । ਮਾਨੈ= ਮੰਨਦਾ ਹੈ । ਮਨਹਿ= ਮਨ ਵਿਚ। ਪ੍ਰਤੀਤਿ= ਯਕੀਨ । ਕਾਲੁ= ਮੌਤ । ਆਵੈ= ਆਉਂਦੀ । ਮੂੜੇ= ਮੂਰਖ ਨੂੰ। ਚੀਤਿ= ਚੇਤੇ ।

**ਅਰਥ :** ਮਨ ਦੇ ਯਕੀਨ ਨਾਲ ਇਨ੍ਹਾਂ ਮਇਆਵਕੀ ਚੀਜ਼ਾਂ ਨੂੰ ਸੱਚੀਆਂ ਮੰਨਦਾ ਹੈ। ਪਰ ਮੂਰਖ ਨੂੰ ਮੌਤ ਚੇਤੇ ਨਹੀਂ ਆਉਂਦੀ ।

## ਬੈਰ ਬਿਰੋਧ ਕਾਮ ਕ੍ਰੋਧ ਮੋਹ ॥
## ਝੂਠ ਬਿਕਾਰ ਮਹਾ ਲੋਭ ਧ੍ਰੋਹ ॥

**ਪਦ ਅਰਥ :** ਧ੍ਰੋਹ= ਛਲ, ਧੋਖਾ, ਫ਼ਰੇਬ।

**ਅਰਥ :** ਵੈਰ, ਵਿਰੋਧ, ਕਾਮ, ਕ੍ਰੋਧ ਤੇ ਮੋਹ । ਝੂਠ, ਵਿਸ਼ੇ-ਵਿਕਾਰ ਅਤੀ ਲੋਭ, ਛਲ (ਧੋਖੇਬਾਜ਼ੀਆਂ ਇਤਆਦਿਕ ਵਿਕਾਰਾਂ ਨੂੰ ਕਰਦਾ ਹੈ)।

## ਇਆਹੂ ਜੁਗਤਿ ਬਿਹਾਨੇ ਕਈ ਜਨਮ ॥
## ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥

**ਪਦ ਅਰਥ :** ਇਆਹੂ= ਇਸੇ ਵਿਚ । ਜੁਗਤਿ= ਜੁੜਿਆਂ । ਬਿਹਾਨੇ= ਬੀਤ ਗਏ। ਕਰਿ= ਕਰਕੇ । ਕਰਮ= ਬਖ਼ਸ਼ਿਸ਼, ਮਿਹਰ।

**ਅਰਥ :** (ਇਨ੍ਹਾਂ ਵਿਕਾਰਾਂ ਵਿੱਚ) ਜੁੜਿਆਂ ਇਸ ਦੇ ਕਈ ਜਨਮ ਬੀਤ ਗਏ ਹਨ । ਗੁਰੂ ਜੀ ਕਹਿੰਦੇ ਹਨ— ਹੇ ਵਾਹਿਗੁਰੂ ! ਆਪਣੀ ਕਿਰਪਾ ਕਰ ਕੇ ਇਸ ਨੂੰ ਰੱਖ ਲੈ ॥੭॥

## ਤੂ ਠਾਕੁਰੁ ਤੁਮ ਪਹਿ ਅਰਦਾਸਿ ॥
## ਜੀਉ ਪਿੰਡੁ ਸਭੁ ਤੇਰੀ ਰਾਸਿ ॥

**ਪਦ ਅਰਥ :** ਪਹਿ= ਪਾਸ, ਕੋਲ। ਜੀਉ= ਜਿੰਦ । ਪਿੰਡੁ= ਸਰੀਰ । ਰਾਸਿ= ਪੂੰਜੀ।

**ਅਰਥ :** ਹੇ ਪਰਮੇਸ਼ਰ ! ਤੂੰ ਸਾਡਾ ਸੁਆਮੀ ਹੈਂ ਤੇ ਤੇਰੇ ਪਾਸ ਹੀ ਸਾਡੀ ਬੇਨਤੀ ਹੈ । ਇਹ ਜਿੰਦ ਤੇ ਸਰੀਰ ਆਦਿਕ ਸਭ ਤੇਰੀ ਹੀ ਬਖ਼ਸ਼ੀ ਹੋਈ ਪੂੰਜੀ ਹੈ।

## ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥

## ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥

**ਪਦ ਅਰਥ :** ਬਾਰਿਕ= ਬੱਚੇ। ਕ੍ਰਿਪਾ= ਬਖ਼ਸ਼ਿਸ਼। ਘਨੇਰੇ= ਬਹੁਤੇ, ਸਾਰੇ।

**ਅਰਥ :** ਤੁਸੀਂ ਸਾਡੇ ਮਾਤਾ ਪਿਤਾ ਰੂਪ ਹੋ, ਅਸੀਂ ਤੁਹਾਡੇ ਬੱਚੇ ਹਾਂ। ਤੁਹਾਡੀ ਬਖ਼ਸ਼ਿਸ਼ ਵਿੱਚ ਹੀ (ਸਾਨੂੰ) ਬਹੁਤ ਸੁਖ ਮਿਲ ਰਹੇ ਹਨ।

## ਕੋਇ ਨ ਜਾਨੈ ਤੁਮਰਾ ਅੰਤੁ ॥
## ਊਚੇ ਤੇ ਊਚਾ ਭਗਵੰਤ ॥

**ਅਰਥ :** (ਐ ਵਾਹਿਗੁਰੂ !) ਤੇਰਾ ਅੰਤ ਕੋਈ ਨਹੀਂ ਜਾਣ ਸਕਦਾ। (ਐ ਪ੍ਰਮਾਤਮਾ !) ਤੂੰ ਉੱਚਿਆਂ ਤੋਂ ਵੀ ਉੱਚਾ ਹੈਂ (ਅਰਥਾਤ ਬ੍ਰਹਮਾ ਆਦਿ ਤੋਂ ਵੀ ਆਪ ਉੱਚਾ ਹੈਂ)।

## ਸਗਲ ਸਮਗ੍ਰੀ ਤੁਮਰੈਂ ਸੂਤ੍ਰਿ ਧਾਰੀ ॥
## ਤੁਮ ਤੇ ਹੋਇ ਸੁ ਆਗਿਆਕਾਰੀ ॥

**ਪਦ ਅਰਥ :** ਸਮਗ੍ਰੀ= ਪਦਾਰਥ, ਚੀਜ਼ਾਂ। ਸੂਤ੍ਰਿ= ਧਾਗਾ। ਧਾਰੀ= ਟਿਕੀ ਹੋਈ।

**ਅਰਥ :** ਸੰਸਾਰ ਦੀ ਸਾਰੀ ਸਮੱਗ੍ਰੀ ਤੇਰੇ ਹੁਕਮ, ਵਾ :— ਸੱਤਾ ਰੂਪੀ ਧਾਗੇ ਵਿੱਚ ਟਿਕੀ ਹੋਈ ਹੈ। ਜੋ ਸ੍ਰਿਸ਼ਟੀ ਆਪ ਜੀ ਤੋਂ ਪੈਦਾ ਹੋਈ ਹੈ, ਉਹ ਸਾਰੀ ਤੁਹਾਡੀ ਆਗਿਆਕਾਰੀ ਹੈ, ਭਾਵ ਤੁਹਾਡੇ ਹੁਕਮ ਵਿੱਚ ਹੈ। ਅਥਵਾ :— ਜੋ ਭੀ ਸ੍ਰਿਸ਼ਟੀ ਪੈਦਾ ਹੋਈ ਹੈ ਉਹ ਸਾਰੀ ਆਪ ਜੀ ਤੋਂ ਅਤੇ ਆਪ ਜੀ ਦੀ ਮਾਇਆ ਤੋਂ ਹੋਈ ਹੈ।

## ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥
## ਨਾਨਕ ਦਾਸ ਸਦਾ ਕੁਰਬਾਨੀ ॥੮॥੪॥

**ਅਰਥ :** ਤੁਹਾਡੀ ਜੋ ਮਰਯਾਦਾ ਹੈ, ਉਸ ਨੂੰ ਤੁਸੀਂ ਆਪ ਹੀ ਜਾਣਦੇ ਹੋ। ਸਤਿਗੁਰੂ ਜੀ ਕਹਿੰਦੇ ਹਨ— (ਮੈਂ) ਦਾਸ ਆਪ ਜੀ ਤੋਂ ਸਦਾ ਸਦਕੇ ਜਾਂਦਾ ਹਾਂ ॥੮॥੪॥

## ਸਲੋਕੁ ॥
## ਦੇਨਹਾਰੁ ਪ੍ਰਭ ਛੋਡਿ ਕੈ

## ਲਾਗਹਿ ਆਨ ਸੁਆਇ ॥

**ਪਦ ਅਰਥ :** ਦੇਨਹਾਰੁ= ਦੇਣ ਵਾਲਾ। ਛੋਡਿ ਕੈ= ਛੱਡ ਕੇ। ਲਾਗਹਿ= ਲਗਦੇ ਹਨ। ਆਨ= ਹੋਰ। ਸੁਆਇ= ਸੁਆਦ, ਸੁਆਰਥ, ਮਤਲਬ, ਮਕਸਦ।

**ਅਰਥ :** ਦਾਤਾਂ ਦੇਣ ਵਾਲੇ ਪ੍ਰਭੂ ਨੂੰ ਛਡ ਕੇ ਜੋ ਹੋਰਨਾਂ ਸੁਆਦਾਂ ਵਿੱਚ ਲੱਗਦੇ ਹਨ।

## ਨਾਨਕ ਕਹੂ ਨ ਸੀਝਈ
## ਬਿਨੁ ਨਾਵੈ ਪਤਿ ਜਾਇ ॥੧॥

**ਪਦ ਅਰਥ :** ਕਹੂ= ਕਦੇ ਵੀ। ਸੀਝਈ= ਕਾਮਯਾਬ, ਮੁਕਤ। ਨਾਵੈ= ਨਾਮ ਤੋਂ ਬਿਨਾਂ। ਪਤਿ= ਇੱਜ਼ਤ।

**ਅਰਥ :** ਗੁਰੂ ਜੀ ਕਹਿੰਦੇ ਹਨ—ਉਹ ਕਦੇ ਵੀ ਮੁਕਤ ਹੋ ਨਹੀਂ ਸਕਦੇ, ਵਾਹਿਗੁਰੂ ਦੇ ਨਾਮ-ਸਿਮਰਨ ਤੋਂ ਬਿਨਾਂ, ਉਨ੍ਹਾਂ ਦੀ ਇੱਜ਼ਤ ਜਾਂਦੀ ਰਹਿੰਦੀ ਹੈ ਭਾਵ ਇੱਜ਼ਤ ਨਹੀਂ ਰਹਿੰਦੀ॥੧॥

## ਅਸਟਪਦੀ ॥
## ਦਸ ਬਸਤੂ ਲੇ ਪਾਛੈ ਪਾਵੈ ॥
## ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥

**ਪਦ ਅਰਥ :** ਬਸਤੂ= ਚੀਜ਼ਾਂ। ਲੇ= ਲੈ ਕੇ। ਪਾਛੈ ਪਾਵੈ= ਪਿੱਛੇ ਪਾ ਲੈਂਦਾ ਹੈ, ਦੁਕਾਨ ਵਿਚ ਪਾ ਲੈਂਦਾ ਹੈ। ਬਿਖੋਟਿ= ਇਤਬਾਰ, ਭਰੋਸਾ, ਯਕੀਨ। ਗਵਾਵੈ= ਗੁਆ ਲੈਂਦਾ ਹੈ।

**ਪਹਿਲਾ ਅਰਥ :** ਇਕ ਦੁਕਾਨਦਾਰ ਕੋਲ ਇਕ ਨੌਕਰ ਕੰਮ ਕਰਦਾ ਸੀ। ਜਦ ਉਸ ਨੂੰ ਕਈ ਸਾਲ ਕੰਮ ਕਰਦਿਆਂ ਬੀਤ ਗਏ ਤਾਂ ਉਸ ਦੀ ਨੇਕ-ਨੀਯਤੀ ਨੂੰ ਵੇਖ ਕੇ ਸ਼ਾਹੂਕਾਰ ਦੇ ਮਨ ਵਿੱਚ ਤਰਸ ਆਇਆ ਕਿ ਇਸ ਦਾ ਟੱਬਰ ਵਧ ਗਿਆ ਹੈ, ਇਸ ਨੂੰ ਕੋਈ ਵੱਖ ਕੰਮ ਕਰਵਾ ਦੇਈਏ ਤਾਂ ਕਿ ਆਪਣਾ ਗੁਜ਼ਾਰਾ ਚੰਗਾ ਚਲਾ ਸਕੇ। ਇਹ ਗੱਲ ਸੋਚ ਕੇ ਦੁਕਾਨਦਾਰ ਨੇ ਦਸ ਹਜ਼ਾਰ ਰੁਪਇਆ ਦੇ ਕੇ ਉਸ ਨੂੰ ਵੱਖਰੀ ਦੁਕਾਨ ਪਾ ਦਿੱਤੀ ਅਤੇ ਇਕ ਹਜ਼ਾਰ ਰੁਪਈਆ ਵੱਖਰਾ ਦੇ ਕੇ ਕਿਹਾ—"ਇਹ ਮੇਰੀ ਅਮਾਨਤ ਰੱਖ ਛੱਡ, ਜਿਸ ਵੇਲੇ ਲੋੜ ਪਈ ਮੈਂ ਤੈਥੋਂ ਲੈ ਲਵਾਂਗਾ।" ਉਸ ਨੇ ਚੰਗਾ ਕਹਿ ਕੇ ਉਹ

ਰੁਪਈਆ ਰੱਖ ਲਿਆ ਤੇ ਗੱਦੀ 'ਤੇ ਬੈਠ ਕੇ ਆਪਣਾ ਕੰਮ ਚੰਗਾ ਚਲਾਇਆ। ਕੁਝ ਸਮੇਂ ਬਾਅਦ ਉਸ ਸ਼ਾਹੂਕਾਰ ਨੇ ਆ ਕੇ ਆਪਣਾ ਹਜ਼ਾਰ ਰੁਪਈਆ ਮੰਗਿਆ। ਨੌਕਰ ਨੇ ਕਿਹਾ— "ਇਕ ਹਫ਼ਤੇ ਤੱਕ ਦਿਆਂਗਾ।" ਸ਼ਾਹੂਕਾਰ ਚੁੱਪ ਕਰ ਕੇ ਚਲਾ ਗਿਆ। ਜਦ ਹਫ਼ਤੇ ਪਿਛੋਂ ਆ ਕੇ ਮੰਗਿਆ ਤਾਂ ਇਸ ਨੇ ਫਿਰ ਜੁਆਬ ਦਿੱਤਾ— "ਅਜੇ ਤਿਆਰ ਨਹੀਂ ਹੋ ਸਕਿਆ। ਕੁਝ ਕੁ ਦਿਨਾਂ ਦੀ ਹੋਰ ਮੁਹਲਤ ਦੇ ਦਿਓ।" ਆਖ਼ਿਰ ਕੁਝ ਕੁ ਫੇਰੇ ਪੁਆ ਕੇ ਮੁਕਰ ਹੀ ਗਿਆ ਕਿ ਮੇਰੇ ਪਾਸ ਅਜੇ ਰੁਪਏ ਨਹੀਂ ਨਿਕਲ ਸਕਦੇ।

ਇਸ ਕਹਾਣੀ ਨੂੰ ਮੁੱਖ ਰੱਖ ਕੇ ਗੁਰੂ ਜੀ ਕਹਿੰਦੇ ਹਨ :

***ਦਸ ਬਸਤੂ ਲੇ ਪਾਛੈ ਪਾਵੈ॥***

ਦਸ ਹਜ਼ਾਰ ਰੁਪਈਆ ਲੈ ਕੇ ਨੌਕਰ ਨੇ ਪਿੱਛੇ (ਦੁਕਾਨ ਵਿੱਚ) ਪਾ ਲਿਆ ਭਾਵ ਸੌਦਾ ਲਿਆ ਕੇ ਦੁਕਾਨ ਭਰ ਲਈ ਅਤੇ

***ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥***

ਇਕ ਹਜ਼ਾਰ ਰੁਪਈਆ (ਜੋ ਸ਼ਾਹੂਕਾਰ ਨੇ ਆਪਣੀ ਅਮਾਨਤ ਰੱਖਿਆ ਸੀ, ਉਹ ਰੁਪਏ) ਨਾ ਦੇਣ ਕਰਕੇ ਨੌਕਰ ਆਪਣਾ ਭਰੋਸਾ ਗੁਆ ਲੈਂਦਾ ਹੈ।

# ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥
# ਤਉ ਮੂੜਾ ਕਹੁ ਕਹਾ ਕਰੇਇ॥

**ਪਦ ਅਰਥ :** ਭੀ= ਪੁਨਾ, ਫਿਰ। ਹਿਰਿ ਲੇਇ= ਖੋਹ ਲਵੇ। ਤਉ= ਤਦ। ਮੂੜਾ= ਮੂਰਖ। ਕਹੁ= ਦਸੋ। ਕਹਾ= ਕੀ। ਕਰੇਇ= ਕਰ ਸਕਦਾ ਹੈ।

**ਅਰਥ :** (ਜੇਕਰ ਸ਼ਾਹੂਕਾਰ) ਇਕ ਹਜ਼ਾਰ ਰੁਪਇਆ ਨਾ ਦੇਣ ਦੇ ਕਾਰਨ ਆਪਣਾ ਦਸ ਹਜ਼ਾਰ ਰੁਪਇਆ ਭੀ ਖੋਹ ਲਵੇ ਤਾਂ ਦੱਸੋ, ਇਹ ਮੂਰਖ ਕੀ ਕਰ ਸਕਦਾ ਹੈ?

# ਜਿਸੁ ਠਾਕੁਰ ਸਿਉ ਨਾਹੀ ਚਾਰਾ॥
# ਤਾ ਕਉ ਕੀਜੈ ਸਦ ਨਮਸਕਾਰਾ॥

**ਪਦ ਅਰਥ :** ਠਾਕੁਰ= ਮਾਲਕ। ਸਿਉ= ਨਾਲ। ਚਾਰਾ= ਜ਼ੋਰ, ਪੇਸ਼।

**ਅਰਥ :** ਜਿਸ ਮਾਲਕ ਨਾਲ ਕੋਈ ਜ਼ੋਰ ਨਹੀਂ ਚਲ ਸਕਦਾ। ਉਸ ਨੂੰ ਤਾਂ ਹਮੇਸ਼ਾਂ ਮੱਥਾ ਟੇਕਣਾ ਹੀ ਬਣਦਾ ਹੈ।

ਇਸੇ ਤਰ੍ਹਾਂ ਪਰਮੇਸ਼ਰ ਸ਼ਾਹੂਕਾਰ ਹੈ, ਇਹ ਜੀਵ ਉਸ ਦੇ ਨੌਕਰ ਹਨ, ਉਸ ਪਰਮੇਸ਼ਰ ਨੇ ਸਭਨਾਂ ਨੂੰ ਦਸ ਇੰਦ੍ਰੀਏ ਅਤੇ ਇਕ ਮਨ ਦੇ ਕੇ ਜੀਵਾਂ ਨੂੰ ਕਿਹਾ ਹੈ ਦਸਾਂ ਇੰਦ੍ਰੀਆਂ ਨਾਲ ਜੋ ਭੀ ਤੁਹਾਡਾ ਵਿਹਾਰ ਹੈ ਉਹ ਤੁਸੀਂ ਕਰੀ ਜਾਵੋ, ਪਰ ਮਨ ਨੂੰ ਸੰਸਾਰ ਵਲ ਨਾ ਲਗਾਣਾ, ਇਹ ਮਨ ਮੇਰੀ ਵੱਲ ਲਗਾਈ ਰੱਖਣਾ। ਇਹ ਗੱਲਾਂ ਸੁਣ ਕੇ ਵੀ ਦਸ ਬਸਤੂ ਲੇ ਪਰਮੇਸ਼ਰ ਤੋਂ ਦਸ ਇੰਦ੍ਰੀਆਂ ਲੈ ਕੇ ਜੀਵ ਨੇ ਸੰਸਾਰ ਵੱਲ ਪਾ ਦਿੱਤੀਆਂ ਹਨ।

*ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥*

ਇਕ ਮਨ ਰੂਪ ਵਸਤੂ ਦੇ ਨਾ ਦੇਣ ਦੇ ਕਾਰਨ ਆਪਣਾ ਭਰੋਸਾ ਗੁਆ ਲੈਂਦਾ ਹੈ।

*ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥*

ਇਕ ਮਨ=ਵਸਤੂ ਦੇ ਨਾ ਦੇਣ ਕਰਕੇ ਪੁਨਾ ਜੇ ਉਹ ਦਸ ਇੰਦ੍ਰੀਆਂ ਰੂਪ ਵਸਤੂ ਵੀ ਖੋਹ ਲਵੇ।

ਅਥਵਾ :— ਜੇ ਉਹ ਪਰਮੇਸ਼ਰ ਇਕ ਮਨ ਵੀ ਨਾ ਦੇਵੇ ਅਤੇ ਦਸ ਇੰਦ੍ਰੀਆਂ ਵੀ ਖੋਹ ਲਵੇ।

*ਤਉ ਮੂੜਾ ਕਹੁ ਕਹਾ ਕਰੇਇ॥*

ਤਾਂ ਦੱਸੋ ਖਾਂ, ਇਹ ਮੂਰਖ ਕੀ ਕਰ ਸਕਦਾ ਹੈ?

*ਜਿਸੁ ਠਾਕੁਰ ਸਿਉ ਨਾਹੀ ਚਾਰਾ॥*

ਜਿਸ ਪਰਮਾਤਮਾ ਨਾਲ ਇਸ ਜੀਵ ਦਾ ਕੋਈ ਜ਼ੋਰ ਨਹੀਂ ਚੱਲ ਸਕਦਾ।

*ਤਾ ਕਉ ਕੀਜੈ ਸਦ ਨਮਸਕਾਰਾ॥*

ਉਸ ਨੂੰ ਸਦਾ ਹੀ ਨਮਸਕਾਰ ਕਰੋ। ਏਸੇ ਆਸ਼ੇ ਅਨੁਸਾਰ ਭਗਤ ਨਾਮਦੇਵ ਜੀ ਨੇ ਤ੍ਰਿਲੋਚਨ ਨੂੰ ਸਮਝਾਇਆ ਹੈ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥੨੧੩॥*

*(ਅੰਗ ੧੩੭੫-੭੬)*

**ਦੂਜਾ ਅਰਥ : ਦਸ ਬਸਤੂ ਲੇ ਪਾਛੈ ਪਾਵੈ॥**
**ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥**

ਜਿਸ ਵੇਲੇ ਜੀਵ ਮਾਂ ਦੇ ਗਰਭ ਵਿੱਚ ਪੁੱਠਾ ਟੰਗਿਆ ਹੋਇਆ ਸੀ ਉਸ ਵੇਲੇ ਇਹ ਪ੍ਰਮੇਸ਼ਰ ਅੱਗੇ ਬੇਨਤੀਆਂ ਕਰਦਾ ਸੀ ਕਿ ਮੈਨੂੰ ਇਸ ਸੰਗੀਨ ਕੋਠੀ

'ਚੋਂ ਕਢੋ ਮੈਂ ਆਪ ਜੀ ਨੂੰ ਦਸਵੰਧ ਦਿਆਂਗਾ। ਇਸ ਦੀ ਬੇਨਤੀ ਸੁਣ ਕੇ ਜਦ ਪਰਮੇਸ਼ਰ ਨੇ ਮਾਂ ਦੇ ਗਰਭ 'ਚੋਂ ਬਾਹਰ ਕੱਢਿਆ ਤਾਂ ਬਾਹਰ ਨਿਕਲਦਿਆਂ ਸਾਰ ਹੀ ਇਸ ਨੂੰ ਮਾਇਆ ਚੰਬੜ ਗਈ।* ਉਸ ਮਾਇਆ ਦੇ ਪ੍ਰਭਾਵ ਕਰਕੇ ਜਿਹੜਾ ਇਸ ਨੇ ਦਸਵੰਧ ਦੇਣਾ ਮੰਨਿਆ ਸੀ ਕਿ ਬਾਹਰ ਜਾ ਕੇ ਇਨ੍ਹਾਂ ਸੁਆਸਾਂ ਦੁਆਰੇ ਤੇਰਾ ਭਜਨ ਕਰਾਂਗਾ ਉਹ ਇਸ ਨੂੰ ਭੁੱਲ ਹੀ ਗਿਆ ਹੈ।

ਓਹੀ ਗੱਲ ਗੁਰੂ ਜੀ ਜਣਾਉਂਦੇ ਹਨ ਕਿ ਦਸਵੰਧ ਵਸਤੂ ਤਾਂ ਪ੍ਰਭੂ ਪਾਸੋਂ ਲੈ ਕੇ ਪਿਛੇ ਪਾ ਦਿੱਤੀ ਹੈ। ਭਾਵ ਸਾਰੇ ਸੁਆਸ ਸੰਸਾਰ ਵੱਲ ਲਗਾ ਦਿੱਤੇ ਹਨ। ਦਸਵੰਧ ਮੰਨ ਤਾਂ ਲੈਂਦਾ ਹੈ ਪਰ ਦੇਣ ਲੱਗਿਆਂ ਔਖਾ ਹੁੰਦਾ ਹੈ।

## ਸਾਖੀ—ਖਜੂਰਾਂ ਖਾਣ ਵਾਲੇ ਆਦਮੀ ਦੀ

ਇਕ ਮੁਸਾਫ਼ਰ ਜਾ ਰਿਹਾ ਸੀ। ਰਾਹ ਵਿੱਚ ਖਜੂਰਾਂ ਦੇ ਦਰੱਖ਼ਤ ਆ ਗਏ। ਉਨ੍ਹਾਂ ਦਰੱਖ਼ਤਾਂ ਨਾਲ ਰਸ ਭਰੇ ਡੋਡੇ ਵੇਖ ਕੇ ਮਨ ਲਲਚਾ ਗਿਆ ਤੇ ਹੌਲੀ ਹੌਲੀ ਉਸ ਉਤੇ ਚੜ੍ਹ ਕੇ ਡੋਡਿਆਂ ਨੂੰ ਖਾ ਕੇ ਬੜਾ ਸੁਆਦ ਲਿਆ। ਜਿਸ ਵੇਲੇ ਰੱਜ ਕੇ ਹੇਠਾਂ ਉਤਰਨ ਲੱਗਾ ਤਾਂ ਮਨ ਡਰ ਗਿਆ ਕਿ ਜੇਕਰ ਮੈਂ ਡਿੱਗ ਪਿਆ ਤਾਂ ਹੱਡੀ-ਪਸਲੀ ਸਭ ਟੁੱਟ ਜਾਵੇਗੀ। ਆਮ ਕਹਾਵਤ ਵੀ ਲਿਖੀ ਹੋਈ ਹੈ—

*ਫਕੀਰਾ ਫਕੀਰੀ ਦੂਰ ਹੈ ਜਿੰਨੀ ਕੁ ਉੱਚੀ ਖਜੂਰ ਹੈ।*
*ਚੜ੍ਹ ਜਾਏਂ ਤਾਂ ਪੀਵੇਂਗਾ ਅੰਮ੍ਰਿਤ ਰਸ,*
*ਗਿਰ ਜਾਏਂ ਤਾਂ ਚਕਨਾ ਚੂਰ ਹੈ।*

ਇਸ ਡਰ ਕਰਕੇ ਉਸ ਨੇ ਪ੍ਰਭੂ ਅੱਗੇ ਬੇਨਤੀ ਕੀਤੀ, ਜੇ ਮੈਂ ਸਹੀ ਸਲਾਮਤ ਉਤਰ ਗਿਆ ਤਾਂ ੧੦੦ ਚਾਦਰਾਂ ਸੰਤਾਂ ਨੂੰ ਜਾ ਕੇ ਦਿਆਂਗਾ। ਜਿਸ ਵੇਲੇ ਅੱਧ ਵਿਚਕਾਰ ਆ ਗਿਆ ਤਾਂ ਆਖਦਾ ਹੈ, ੧੦੦ ਚਾਦਰਾਂ ਬਹੁਤ ਹਨ ੫੦ ਚਾਦਰਾਂ ਦਿਆਂਗਾ। ਜਦ ਹੋਰ ਹੇਠਾਂ ਆਇਆ ਤਾਂ ਆਖਦਾ ਹੈ, ੫੦ ਚਾਦਰਾਂ ਬਹੁਤ ਹਨ ੨੫ ਚਾਦਰਾਂ ਦਿਆਂਗਾ। ਜਿਸ ਵੇਲੇ ਬਿਲਕੁਲ ਸਹੀ ਸਲਾਮਤ ਹੇਠਾਂ ਉਤਰ ਆਇਆ ਤਾਂ ਆਖਦਾ ਹੈ, ੨੫ ਚਾਦਰਾਂ ਬਹੁਤ ਹਨ ੧੨ ਦਿਆਂਗਾ। ਪਰ ਜਿਸ ਵੇਲੇ ਦੁਕਾਨ 'ਤੇ ਜਾ ਕੇ ਚਾਦਰਾਂ ਦਾ ਭਾਅ

---

** ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥*
*(ਅੰਗ ੧੦੦੭)*

ਪੁੱਛਿਆ ਤਾਂ ਮਾਇਆ ਖ਼ਰਚ ਕਰਨ ਤੋਂ ਝਿਜਕ ਗਿਆ। ਕੇਵਲ ਇਕ ਚਾਦਰ ਲੈ ਕੇ ਸੰਤਾਂ ਪਾਸ ਆ ਕੇ ਮੱਥਾ ਟੇਕਿਆ। ਸੰਤਾਂ ਨੇ ਕਿਹਾ—"ਸਾਨੂੰ ਕੋਈ ਲੋੜ ਨਹੀਂ, ਚੁੱਕ ਕੇ ਲੈ ਜਾ।" ਤਾਂ ਉਸ ਪ੍ਰੇਮੀ ਨੇ ਕਿਹਾ—"ਸੰਤ ਜੀ! ਨਾਂਹ ਨਾ ਕਰੋ ਨਹੀਂ ਤਾਂ ਇਹ ਵੀ ਜਾਂਦੀ ਜੇ, ਕਿਉਂਕਿ ਮੈਂ ਪਹਿਲੇ ੧੦੦ ਚਾਦਰ ਦੇਣੀ ਸੁੱਖੀ ਸੀ, ਪਰ ਮੇਰਾ ਮਨ ਫਿਰਨ ਕਰ ਕੇ ਇਕ ਚਾਦਰ ਲਿਆਇਆ ਹਾਂ। ਜੇ ਆਪ ਨਾ ਲਵੋਗੇ ਤਾਂ ਮੈਂ ਇਹ ਵੀ ਘਰ ਲੈ ਜਾਵਾਂਗਾ। ਇਸ ਕਰਕੇ ਤੁਸੀਂ ਰੱਖ ਹੀ ਲਵੋ ਨਾਂਹ ਨਾ ਕਰੋ। ਇਤਨੀ ਗੱਲ ਸੁਣਾ ਕੇ ਚਾਦਰ ਰੱਖ ਕੇ ਚਲਾ ਗਿਆ। ਇਸ ਵਜ੍ਹਾ ਨਾਲ ਦਸਵੰਧ ਮੰਨਣਾ ਸੌਖਾ ਹੈ, ਪਰ ਦੇਣਾ ਔਖਾ ਹੁੰਦਾ ਹੈ।

**ਤੀਜਾ ਅਰਥ—ਦਸ ਬਸਤੂ ਲੇ ਪਾਛੈ ਪਾਵੈ॥**

ਦਸਵੰਧ ਵਸਤੂ ਨੂੰ ਲੈ ਕੇ ਇਸ ਜੀਵ ਨੇ ਪਿਛੇ ਦੁਕਾਨ ਵਿਚ ਪਾ ਲਿਆ। ਦਸਵੰਧ ਵਾਲਾ ਰੁਪਿਆ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਜਾ ਕੇ ਦੇਣਾ ਸੀ ਪਰ ਇਸ ਨੇ ਨਾ ਦਿੱਤਾ।

***ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥***

ਇਕ ਦਸਵੰਧ ਵਸਤੂ ਦੇ ਨਾ ਦੇਣ ਕਾਰਨ ਇਹ ਜੀਵ ਆਪਣਾ ਭਰੋਸਾ ਗੁਆ ਲੈਂਦਾ ਹੈ।

***ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥***

ਇਕ ਦਸਵੰਧ ਵਸਤੂ ਨਾ ਦੇਣ ਕਰਕੇ ਪੁਨਾ ਜੇ ਉਹ ਪਰਮਾਤਮਾ ਬਾਕੀ ਦੇ ਨੌਂ ਹਿੱਸੇ ਭੀ ਖੋਹ ਲਵੇ। ਤਾਂ ਇਹ ਮੂਰਖ ਪੁਰਸ਼ ਕੀ ਕਰ ਸਕਦਾ ਹੈ? ਇਸੇ ਖ਼ਿਆਲ ਅਨੁਸਾਰ ਦਸਮੇਸ਼ ਪਿਤਾ ਜੀ ਨੇ ਵੀ ਕਥਨ ਕੀਤਾ ਹੈ—

*ਬਾਬੇ ਕੇ ਬਾਬਰ ਕੇ ਦੋਊ॥ ਆਪ ਕਰੇ ਪਰਮੇਸਰ ਸੋਊ॥*
*ਦੀਨ ਸਾਹ ਇਨ ਕੋ ਪਹਿਚਾਨੋ॥ ਦੁਨੀਪੱਤਿ ਉਨ ਕੌ ਅਨੁਮਾਨੋ॥੯॥*
*ਜੋ ਬਾਬੇ ਕੇ ਦਾਮ ਨ ਦੈਹੈਂ॥ ਤਿਨ ਤੇ ਗਹਿ ਬਾਬਰ ਕੇ ਲੈਹੈਂ॥*
*ਦੈ ਦੈ ਤਿਨ ਕੋ ਬਡੀ ਸਜਾਇ॥ ਪੁਨਿ ਲੈਹੈਂ ਗ੍ਰਿਹ ਲੂਟ ਬਨਾਇ॥੧੦॥*

*(ਦਸਮ ਗ੍ਰੰਥ, ਪੰਨਾ ੭੧)*

*ਤਥਾ—ਧਨ ਕੇ ਭਾਗੀ ਚਾਰ ਹੈਂ ਧਰਮ, ਚੋਰ, ਨ੍ਰਿਪ, ਆਗ।*
*ਕੋਪੈਂ ਤਾਂ ਪੈ ਭ੍ਰਾਤ ਤ੍ਰੈ ਕਰੈ ਜੁ ਜੇਸਟੈ ਤਜਾਗਿ॥੩॥*

*(ਸਾਰੁਕਤਾਵਲੀ ਅਧਿ. ੯)*

ਇਸ ਲਈ ਆਪਣੀ ਕਮਾਈ 'ਚੋਂ ਦਸਵੰਧ ਦੇਣਾ ਜੀਵ ਵਾਸਤੇ ਜ਼ਰੂਰੀ

ਹੈ।

"ਧਰਮ ਦੀ ਕਮਾਈ ਵਿਚੋਂ ਦਸਵਾਂ ਹਿੱਸਾ ਕੌਮੀ ਕਾਰਜਾਂ ਲਈ ਅਰਪਣਾ ਪੰਥਕ ਰੀਤਿ ਹੈ, ਜੇ ਸਾਰੇ ਸਿੱਖ ਇਸ ਨਿਯਮ ਦੀ ਪਾਲਨਾ ਕਰਨ, ਤਦ ਸਾਰੇ ਸ਼ੁਭ ਕੰਮ ਆਸਾਨੀ ਨਾਲ ਪੂਰੇ ਹੋ ਸਕਦੇ ਹਨ।"

*"ਦਸਵੰਧ ਗੁਰੂ ਨਹਿ ਦੇਵਹੀ, ਝੂਠ ਬੋਲ ਜੋ ਖਾਇ।*
*ਕਹਿ ਗੋਬਿੰਦ ਸਿੰਘ, ਲਾਲ ਜੀ! ਤਿਸ ਕਾ ਕਿਛੁ ਨ ਬਿਸਾਹੁ ॥੧੪॥"*

(ਤਨਖਾਹ ਨਾਮਾ—ਭਾਈ ਨੰਦ ਲਾਲ ਜੀ)

*ਦਸ ਨਖ ਕਰ ਜੋ ਕਾਰ ਕਮਾਵੈ।*
*ਤਾਂ ਕਰ ਜੋ ਧਨ ਘਰ ਮੈ ਆਵੈ ॥੧੫॥*
*ਤਿਹ ਤੇ ਗੁਰ ਦਸਵੰਧ ਜੋ ਦੇਈ।*
*ਸਿੰਘ ਸੁ ਜਸ ਬਹੁ ਜਗ ਮਹਿ ਲੇਈ।*

*(ਰਹਿਤਨਾਮਾ—ਭਾਈ ਦੇਸਾ ਸਿੰਘ)*

*ਧਰਮ ਕਿਰਤ ਕੇ ਨਫੇ ਵਿਚੋਂ ਗੁਰੂ ਅਰਥ ਦਸਵੰਧ ਦੇਵੇ।*

*(ਰਹਿਤਨਾਮਾ—ਭਾਈ ਚੌਪਾ ਸਿੰਘ)*

*ਜੌ ਅਪਨੀ ਕਛੁ ਕਰਹੁ ਕਮਾਈ। ਗੁਰ ਹਿਤ ਦਿਹੁ ਦਸਵੰਧ ਬਨਾਈ।*

*(ਗੁਰ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੧੧)*

***ਜਿਸੁ ਠਾਕੁਰ ਸਿਉ ਨਾਹੀ ਚਾਰਾ॥ ਤਾ ਕਉ ਕੀਜੈ ਸਦ ਨਮਸਕਾਰਾ॥***

ਜਿਸ ਪਰਮੇਸ਼ਰ ਨਾਲ ਕੋਈ ਜ਼ੋਰ ਨਹੀਂ ਚਲਦਾ, ਉਸ ਨੂੰ ਹਮੇਸ਼ਾਂ ਮੱਥਾ ਹੀ ਟੇਕਣਾ ਚਾਹੀਦਾ ਹੈ।

## ਜਾ ਕੈ ਮਨਿ ਲਾਗਾ ਪ੍ਰਭੁ ਮੀਠਾ॥
## ਸਰਬ ਸੂਖ ਤਾਹੂ ਮਨਿ ਵੂਠਾ॥

**ਪਦ ਅਰਥ :** ਮੀਠਾ= ਪਿਆਰਾ। ਤਾਹੂ= ਉਸ ਦੇ। ਵੂਠਾ= ਆ ਵਸਦੇ ਹਨ।

**ਅਰਥ :** ਜਿਸ ਦੇ ਮਨ ਵਿਚ ਪ੍ਰਭੂ ਆਪ ਪਿਆਰਾ ਲੱਗਦਾ ਹੈ, ਜਾਂ ਜਿਸ ਦੇ ਮਨ ਵਿਚ ਪ੍ਰਭੂ ਦਾ ਭਾਣਾ ਮਿੱਠਾ ਲੱਗਦਾ ਹੈ। ਉਸ ਦੇ ਮਨ ਵਿਚ ਸਾਰੇ ਸੁਖ ਆ ਕੇ ਵੱਸਦੇ ਹਨ।

## ਜਿਸੁ ਜਨ ਅਪਨਾ ਹੁਕਮੁ ਮਨਾਇਆ॥

## ਸਰਬ ਥੋਕ ਨਾਨਕ ਤਿਨਿ ਪਾਇਆ ॥੧॥

**ਪਦ ਅਰਥ :** ਜਿਸੁ ਜਨ= ਜਿਸ ਮਨੁੱਖ ਨੂੰ। ਥੋਕ= ਪਦਾਰਥ। ਤਿਨਿ= ਉਸ ਨੇ। ਪਾਇਆ= ਪਾ ਲਿਆ।

**ਅਰਥ :** ਜਿਸ ਪੁਰਸ਼ ਤੋਂ ਪ੍ਰਭੂ ਨੇ ਆਪਣਾ ਹੁਕਮ ਮੰਨਵਾਇਆ ਹੈ, ਗੁਰੂ ਜੀ ਕਹਿੰਦੇ ਹਨ— ਉਸ ਨੇ ਸਾਰੇ ਪਦਾਰਥਾਂ ਨੂੰ ਪਾ ਲਿਆ ਹੈ ॥੧॥

## ਅਗਨਤ ਸਾਹੁ ਅਪਨੀ ਦੇ ਰਾਸਿ ॥
## ਖਾਤ ਪੀਤ ਬਰਤੈ ਅਨਦ ਉਲਾਸਿ ॥

**ਪਦ ਅਰਥ :** ਅਗਨਤ= ਅਨਗਿਣਤ। ਸਾਹੁ= ਵਾਹਿਗੁਰੂ। ਦੇ= ਦੇਂਦਾ ਹੈ। ਰਾਸਿ= ਪੂੰਜੀ, ਪਦਾਰਥ, ਦੌਲਤ। ਖਾਤ ਪੀਤ= ਖਾਂਦਾ ਪੀਂਦਾ। ਬਰਤੈ= ਵਰਤਦਾ ਹੈ। ਉਲਾਸਿ= ਚਾਉ।

**ਅਰਥ :** ਸ਼ਹਿਨਸ਼ਾਹ (ਪਰਮਾਤਮਾ) ਆਪਣੀ ਵਲੋਂ ਜੀਵ ਰੂਪ ਨੌਕਰ ਨੂੰ ਅਨਗਿਣਤ ਪਦਾਰਥਾਂ ਦੀ ਦੌਲਤ ਪਾ ਦੇਂਦਾ ਹੈ। ਉਸ ਦਾਤ ਨੂੰ ਲੈ ਕੇ ਇਹ ਜੀਵ ਅਨੰਦ ਨਾਲ ਖਾਂਦਾ ਪੀਂਦਾ ਹੈ ਅਤੇ ਖ਼ੁਸ਼ੀਆਂ ਨਾਲ ਉਸ ਨੂੰ ਵਰਤਦਾ ਹੈ।

## ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥
## ਅਗਿਆਨੀ ਮਨਿ ਰੋਸੁ ਕਰੇਇ ॥

**ਪਦ ਅਰਥ :** ਅਮਾਨ= ਅਮਾਨਤ। ਬਹੁਰਿ= ਮੁੜ। ਲੇਇ= ਲੈ ਲਵੇ। ਰੋਸੁ= ਗੁੱਸਾ। ਕਰੇਇ= ਕਰਦਾ ਹੈ।

**ਅਰਥ :** ਜੇਕਰ ਸ਼ਾਹ (ਪਰਮੇਸ਼ਰ) ਕਿਸੇ ਵੇਲੇ ਆਪਣੀ ਅਮਾਨਤ ਵਿਚੋਂ ਕੁਝ ਮੋੜ ਕੇ ਲੈ ਲਵੇ ਤਾਂ ਬੇ-ਸਮਝ ਨੌਕਰ-ਜੀਵ ਮਨ ਵਿਚ ਗੁੱਸਾ ਕਰ ਲੈਂਦਾ ਹੈ।

## ਅਪਨੀ ਪਰਤੀਤਿ ਆਪ ਹੀ ਖੋਵੈ ॥
## ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥

**ਪਦ ਅਰਥ :** ਪਰਤੀਤਿ= ਵਿਸ਼ਵਾਸ, ਯਕੀਨ। ਖੋਵੈ= ਗਵਾ ਲੈਂਦਾ ਹੈ। ਬਹੁਰਿ= ਮੁੜ ਕੇ। ਹੋਵੈ= ਹੁੰਦਾ।

**ਅਰਥ :** (ਇੰਜ ਕਰਨ ਨਾਲ ਇਹ ਜੀਵ) ਆਪਣੇ ਇਤਬਾਰ ਨੂੰ ਆਪ

ਹੀ ਗੁਆ ਬੈਠਦਾ ਹੈ । ਇਸ ਲਈ ਮੁੜ ਕੇ ਉਸ ਸ਼ਾਹ (ਪਰਮੇਸ਼ਰ) ਦਾ ਇਸ ਜੀਵ ਉੱਤੇ ਭਰੋਸਾ (ਇਤਬਾਰ) ਨਹੀਂ ਹੁੰਦਾ (ਰਹਿੰਦਾ) ।

## ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥
## ਪ੍ਰਭ ਕੀ ਆਗਿਆ ਮਾਨੈ ਮਾਥੈ ॥

**ਪਦ ਅਰਥ :** ਬਸਤੁ= ਚੀਜ਼ । ਰਾਖੈ= ਰੱਖ ਦੇਵੇ । ਮਾਨੈ= ਮੰਨ ਲਏ । **ਮਾਥੈ**= ਸਿਰ-ਮੱਥੇ ।

**ਅਰਥ :** ਜਿਸ (ਪਰਮਾਤਮਾ) ਦੀ ਵਸਤੂ ਇਸ ਜੀਵ ਦੇ ਪਾਸ ਹੈ, ਜੇਕਰ ਖ਼ੁਸ਼ੀ ਨਾਲ ਉਸ ਦੇ ਅੱਗੇ ਰੱਖ ਦੇਵੇ ਤੇ ਪ੍ਰਭੂ ਦੀ ਆਗਿਆ ਨੂੰ ਆਪਣੇ ਸਿਰ ਮੱਥੇ ਤੇ ਮੰਨ ਲਵੇ । ਇੰਜ ਬੇਨਤੀ ਕਰੇ—

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥*
*(ਅੰਗ ੧੩੭੫)*

## ਧੰਨ ਗੁਰੂ ਗੋਬਿੰਦ ਸਿੰਘ ਜੀ !

ਸਤਿਗੁਰੂ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ-ਕਾਸ਼ੀ ਦਮਦਮਾ ਸਾਹਿਬ ਦੇ ਪਵਿੱਤਰ ਅਸਥਾਨ ਤੇ ਟਿਕੇ ਹੋਏ ਸਨ । ਬੇਅੰਤ ਸਿੱਖ ਸੰਗਤਾਂ ਗੁਰੂ ਸਾਹਿਬ ਜੀ ਤੋਂ ਨਾਮ ਦੀ ਬਖ਼ਸ਼ਿਸ਼ ਲੈ ਰਹੀਆਂ ਸਨ । ਇਨ੍ਹਾਂ ਹੀ ਦਿਨਾਂ ਵਿਚ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਤੋਂ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਲਈ ਇਥੇ ਪੁੱਜ ਗਏ । ਚਾਰੇ ਸਾਹਿਬਜ਼ਾਦੇ ਕਿਤੇ ਨਜ਼ਰ ਨਾ ਆਏ ਤਾਂ ਮਾਤਾਵਾਂ ਜੀ ਨੇ ਪੁਛਿਆ—"ਸਾਡੇ ਲਾਲ ਨਜ਼ਰ ਨਹੀਂ ਆਉਂਦੇ ਕਿਥੇ ਹਨ ?"

ਸਤਿਗੁਰੂ ਜੀ ਨੇ ਕਿਹਾ—"ਉਹ ਤਾਂ ਅਕਾਲ ਪੁਰਖ ਦੀ ਅਮਾਨਤ ਸਨ ਅਤੇ ਉਸੇ ਪਾਸ ਪੁੱਜ ਗਏ ਹਨ । ਸਾਡਾ ਅਮਰ ਪੁੱਤਰ ਖ਼ਾਲਸਾ ਪੰਥ ਸਦਾ ਜੀਉਂਦਾ ਹੈ ਤੇ ਜੀਉਂਦਾ ਰਹੇਗਾ ।"

ਗੁਰੂ ਖ਼ਾਲਸੇ ਵੱਲੇ ਇਸ਼ਾਰਾ ਕਰਕੇ ਗੁਰੂ ਸਾਹਿਬ ਜੀ ਨੇ ਕਿਹਾ—

*ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ।*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ ।*

ਮਾਤਾਵਾਂ ਦਾ ਜਿਸ ਵੇਲੇ ਮਨ ਭਰ ਆਇਆ ਤਾਂ ਗੁਰੂ ਸਾਹਿਬ ਜੀ ਨੇ

ਕਿਹਾ—"ਤੁਹਾਡੇ ਪੁੱਤਰ ਅਫ਼ਸੋਸ ਕਰਨ ਲਾਇਕ ਨਹੀਂ, ਜਿਨ੍ਹਾਂ ਨੇ ਧਰਮ ਵਲੋਂ ਮੂੰਹ ਨਹੀਂ ਮੋੜਿਆ। ਉਹ ਇਸ ਜਗ ਵਿਚ ਜਸ ਖੱਟ ਕੇ ਗਏ ਹਨ। ਸ਼ੋਕ ਉਨ੍ਹਾਂ ਦਾ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ ਆਪਣੇ ਮਨ ਭਗਤੀ ਭਾਵ ਨਾਲ ਨਹੀਂ ਰੰਗੇ। ਮਾਤਾ ਪਿਤਾ ਦੀ ਸੇਵਾ ਨਹੀਂ ਕੀਤੀ। ਜੋ ਗੁਰੂ ਤੋਂ ਮੂੰਹ ਮੋੜ ਗਏ ਹੋਣ। ਜਿਨ੍ਹਾਂ ਮੈਦਾਨਿ-ਜੰਗ ਵਿਚ ਪਿੱਠ ਦਿਖਾਈ ਹੋਵੇ। ਜੋ ਬਚਨ ਕਰਕੇ ਮੁੱਕਰ ਜਾਣ। ਮਿੱਤਰ ਨਾਲ ਧੋਖਾ ਕੀਤਾ ਹੋਵੇ। ਜਿਨ੍ਹਾਂ ਚੋਰੀ ਕੀਤੀ ਹੋਵੇ, ਰੰਡੀ ਬਾਜ਼ੀ ਕੀਤੀ ਹੋਵੇ, ਜਾਂ ਲੁੱਟਾਂ ਖੋਹਾਂ ਕੀਤੀਆਂ ਹੋਣ। ਫਿਰ ਅਫ਼ਸੋਸ ਉਨ੍ਹਾਂ ਦਾ ਕਰਨਾ ਚਾਹੀਦਾ ਹੈ, ਜਿਹੜੇ ਪਰਮਾਤਮਾ ਦਾ ਸਿਮਰਨ ਛੱਡ ਮੜ੍ਹੀਆਂ-ਮਸਾਣਾਂ, ਭੂਤਾਂ-ਪ੍ਰੇਤਾਂ, ਦੇਵੀ-ਦੇਵਤਿਆਂ ਦੀ ਓਟ ਤੱਕਦੇ ਹੋਣ।

ਅਜਿਹੇ ਪੁੱਤਰਾਂ ਦੇ ਮਾਤਾ ਪਿਤਾ ਨੂੰ ਕਦੇ ਦੁੱਖ ਨਹੀਂ ਮੰਨਣਾ ਚਾਹੀਦਾ ਜਿਹੜੇ ਜੰਗ ਵਿਚ ਧਰਮ ਦੀ ਖ਼ਾਤਰ ਲੜ ਕੇ ਸ਼ਹੀਦ ਹੋਏ ਹੋਣ। ਐਹੋ ਜਿਹੇ ਪੁਰਸ਼ਾਂ ਦੇ ਮਾਤਾ ਪਿਤਾ ਧੰਨਤਾ ਯੋਗ ਹੁੰਦੇ ਹਨ। ਤੁਸੀਂ ਕਿਸੇ ਤਰ੍ਹਾਂ ਦੀ ਸੋਚ ਵਿਚਾਰ ਨਾ ਕਰੋ। ਵਾਹਿਗੁਰੂ ਦਾ ਭਾਣਾ ਸਤ ਕਰ ਕੇ ਮੰਨ ਕੇ ਸਿਮਰਨ ਕਰਿਆ ਕਰੋ। ਜੋ ਚੰਗੇ ਕੰਮਾਂ ਵਿਚ ਆਪਣੇ ਸਰੀਰ ਲਾਉਂਦੇ ਹਨ, ਮਰਨਾ ਉਨ੍ਹਾਂ ਦਾ ਸਫਲ ਹੁੰਦਾ ਹੈ।

## ਉਸ ਤੇ ਚਉਗੁਨ ਕਰੈ ਨਿਹਾਲੁ ॥
## ਨਾਨਕ ਸਾਹਿਬੁ ਸਦਾ ਦਇਆਲੁ ॥੨॥

**ਪਦ ਅਰਥ :** ਚਉਗੁਨ= ਚਾਰ ਗੁਣਾਂ। ਕਰੈ= ਕਰਦਾ ਹੈ। ਨਿਹਾਲੁ= ਖ਼ੁਸ਼। ਸਾਹਿਬੁ= ਮਾਲਕ। ਦਇਆਲੁ= ਮਿਹਰ ਕਰਨ ਵਾਲਾ।

**ਅਰਥ :** ਫਿਰ ਸ਼ਾਹ (ਪਰਮੇਸ਼ਰ) ਉਸ ਨੂੰ ਉਸ ਤੋਂ ਚੌਗੁਣਾ ਖ਼ੁਸ਼ ਕਰ ਦੇਂਦਾ ਹੈ। ਸਤਿਗੁਰੂ ਜੀ ਕਹਿੰਦੇ ਹਨ— ਉਹ ਪਰਮਾਤਮਾ ਸਦਾ ਦਿਆਲੂ ਹੈ। ਇਸੇ ਤਰ੍ਹਾਂ ਗੁਰਸਿੱਖ ਨੂੰ ਪੱਕਾ ਭਰੋਸਾ ਰੱਖਣਾ ਚਾਹੀਦਾ ਹੈ। ਇਹ ਸਾਧਨਾ ਰੂਪ ਵਸਤੂ ਜਿਸ ਪਰਮੇਸ਼ਰ ਦੀ ਦਿੱਤੀ ਹੋਈ ਹੈ, ਓਸੇ ਦੇ ਅੱਗੇ ਰੱਖ ਦੇਵੇ, ਭਾਵ ਸਾਧਨਾ ਦਾ ਹੰਕਾਰ ਨਾ ਕਰੇ ਤੇ ਪਰਮਾਤਮਾ ਦੀ ਆਗਿਆ ਨੂੰ ਸਿਰ ਮੱਥੇ ਮੰਨ ਲਵੇ—

*ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥*
*ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ ॥੧॥*

*(ਅੰਗ ੩੩੮)*

ਤਾਂ ਪਰਮੇਸ਼ਰ ਉਸ ਨੂੰ ਉਸ ਤੋਂ ਚੌਗੁਣਾ ਭਾਵ ਧਰਮ, ਅਰਥ, ਕਾਮ, ਮੋਖ ਦੀ ਪ੍ਰਾਪਤੀ ਕਰ ਕੇ, ਵਾ:— ਚੌਥੀ ਭੂਮਿਕਾ ਦਾ ਅਨੰਦ ਦੇ ਕੇ ਨਿਹਾਲ ਕਰ ਦੇਂਦਾ ਹੈ। ਗੁਰੂ ਜੀ ਫ਼ੁਰਮਾਉਂਦੇ ਹਨ, ਉਹ ਸਾਹਿਬ ਸਦਾ ਦਿਆਲੂ ਹੈ ॥੨॥

## ਅਨਿਕ ਭਾਤਿ ਮਾਇਆ ਕੇ ਹੇਤ ॥
## ਸਰਪਰ ਹੋਵਤ ਜਾਨੁ ਅਨੇਤ ॥

**ਪਦ ਅਰਥ :** ਭਾਤਿ (ਭਾਂਤਿ)= ਕਿਸਮ, ਤਰ੍ਹਾਂ। ਹੇਤ= ਵਾਸਤੇ। ਸਰਪਰ= ਜ਼ਰੂਰ। ਜਾਨੁ= ਸਮਝ। ਅਨੇਤ (ਅਨਿਤ)= ਝੂਠੇ, ਨਾਸਵੰਤ।

**ਅਰਥ :** ਪ੍ਰਭੂ ਨਾਲ ਵਿਗਾੜ ਕੇ ਇਹ ਜੀਵ ਇਸ ਮਾਇਆ ਵਾਸਤੇ ਅਨੇਕਾਂ ਜਤਨ ਕਰਦਾ ਹੈ। ਸਮਝੋ ਉਹ ਸਾਰੇ ਜਤਨ ਜ਼ਰੂਰ ਹੀ ਨਿਹਫਲ ਹੋ ਜਾਂਦੇ ਹਨ ਅਰਥਾਤ ਬੇਅਰਥ ਚਲੇ ਜਾਂਦੇ ਹਨ।

## ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥
## ਓਹ ਬਿਨਸੈ ਉਹੁ ਮਨਿ ਪਛੁਤਾਵੈ ॥

**ਪਦ ਅਰਥ :** ਬਿਰਖ= ਦਰੱਖ਼ਤ। ਸਿਉ= ਨਾਲ। ਰੰਗੁ= ਪਿਆਰ। ਲਾਵੈ= ਲਾਉਂਦਾ ਹੈ। ਓਹ= ਉਹ (ਛਾਂ)।

**ਅਰਥ :** ਜੋ ਪੁਰਸ਼ ਦਰੱਖ਼ਤ ਦੀ ਛਾਂ (ਨੂੰ ਪੱਕੀ ਸਮਝ ਕੇ ਉਸ) ਨਾਲ ਪ੍ਰੇਮ ਲਗਾ ਕੇ ਬੈਠਦਾ ਹੈ। ਜਦ ਉਹ ਛਾਂ ਢਲ ਜਾਂਦੀ ਹੈ, ਫਿਰ ਉਹ ਪੁਰਸ਼ ਮਨ ਵਿਚ ਪਛੁਤਾਉਂਦਾ ਹੈ। ਇਸੇ ਤਰ੍ਹਾਂ ਬ੍ਰਿਛ ਰੂਪ ਪਰਮੇਸ਼ਰ ਦੀ ਮਾਇਆ ਨਾਲ ਜੋ ਪ੍ਰੇਮ ਲਾਉਂਦਾ ਹੈ, ਜਿਸ ਵੇਲੇ ਉਹ ਮਾਇਆ ਚਲੀ ਜਾਂਦੀ ਹੈ, ਫਿਰ ਉਹ ਪੁਰਸ਼ ਮਨ ਵਿਚ ਪਛਤਾਉਂਦਾ ਹੈ।

## ਜੋ ਦੀਸੈ ਸੋ ਚਾਲਨਹਾਰੁ ॥
## ਲਪਟਿ ਰਹਿਓ ਤਹ ਅੰਧ ਅੰਧਾਰੁ ॥

**ਪਦ ਅਰਥ :** ਦੀਸੈ= ਦਿੱਸ ਰਿਹਾ ਹੈ। ਚਾਲਨਹਾਰੁ= ਚਲੇ ਜਾਣ ਵਾਲਾ, ਤੁਰ ਜਾਣ ਵਾਲਾ। ਲਪਟਿ ਰਹਿਓ= ਜੱਫਾ ਪਾਈ ਬੈਠਾ ਹੈ। ਤਹ= ਉਥੇ। ਅੰਧ ਅੰਧਾਰੁ= ਬਹੁਤ ਵੱਡਾ ਮੂਰਖ, ਅੰਨ੍ਹਿਆਂ ਦਾ ਅੰਨ੍ਹਾ।

**ਅਰਥ :** ਜੋ ਕੁਝ ਦਿੱਸ ਰਿਹਾ ਹੈ ਉਹ ਸਭ ਚਲੇ ਜਾਣ ਵਾਲਾ ਹੈ। ਪਰ ਇਹ ਅੰਨ੍ਹਿਆਂ ਤੋਂ ਵੀ ਅੰਨ੍ਹਾ ਜੀਵ ਉਨ੍ਹਾਂ ਨਾਲ ਹੀ ਚੰਬੜ ਰਿਹਾ ਹੈ।

ਅਥਵਾ—ਇਹ ਅੰਨ੍ਹਾ ਜੀਵ ਅਗਿਆਨ ਰੂਪ ਹਨੇਰੇ ਕਰਕੇ ਉਨ੍ਹਾਂ ਨਾਲ ਹੀ ਜੁੜਿਆ ਹੋਇਆ ਹੈ।

**ਬਟਾਊ ਸਿਉ ਜੋ ਲਾਵੈ ਨੇਹ॥**
**ਤਾ ਕਉ ਹਾਥਿ ਨ ਆਵੈ ਕੇਹ॥**

**ਪਦ ਅਰਥ :** ਬਟਾਊ= ਰਸਤੇ ਤੁਰਨ ਵਾਲਾ ਰਾਹੀ, ਮੁਸਾਫ਼ਿਰ। ਸਿਉ= ਨਾਲ। ਨੇਹ= ਪ੍ਰੇਮ। ਤਾ ਕਉ= ਉਸ ਦੇ। ਆਵੈ=ਆਉਂਦਾ। ਕੇਹ= ਕੁਝ ਵੀ।

**ਅਰਥ :** ਜੋ ਪੁਰਸ਼ ਰਾਹੀ (ਮੁਸਾਫ਼ਿਰ) ਨਾਲ ਪ੍ਰੇਮ ਲਾਉਂਦਾ ਹੈ, ਉਸ ਦੇ ਹੱਥ ਵੀ ਕੁਝ ਨਹੀਂ ਆਉਂਦਾ। ਇਸੇ ਤਰ੍ਹਾਂ ਜਿੰਨੇ ਵੀ ਰਿਸ਼ਤੇਦਾਰ (ਸਾਕ ਸਬੰਧੀ) ਹਨ, ਇਹ ਸਭ ਮੁਸਾਫ਼ਿਰਾਂ ਦੀ ਤਰ੍ਹਾਂ ਹਨ, ਜੋ ਪੁਰਸ਼ ਇਨ੍ਹਾਂ ਨਾਲ ਪ੍ਰੇਮ ਲਾਉਂਦਾ ਹੈ, ਉਸ ਦੇ ਵੀ ਹੱਥ ਕੁਝ ਨਹੀਂ ਆਉਂਦਾ।

**ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ॥**
**ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥੩॥**

**ਪਦ ਅਰਥ :** ਸੁਖਦਾਈ= ਸੁਖ ਦੇਣ ਵਾਲੀ। ਲਏ ਲਾਈ= ਲਾ ਲੈਂਦਾ ਹੈ।

**ਅਰਥ :** ਹੇ ਮਨ! ਹਰੀ ਦੇ ਨਾਮ ਦੀ ਪ੍ਰੀਤੀ ਹੀ ਸੁਖਾਂ ਦੇ ਦੇਣ ਵਾਲੀ ਹੈ। ਗੁਰੂ ਜੀ ਕਹਿੰਦੇ ਹਨ— ਜੇਕਰ ਪ੍ਰਭੂ ਆਪ ਹੀ ਕਿਰਪਾ ਕਰ ਕੇ ਲਗਾਵੇ ਤਾਂ ਉਹ ਪ੍ਰੀਤੀ ਲਗਦੀ ਹੈ ॥੩॥

**ਮਿਥਿਆ ਤਨੁ ਧਨੁ ਕੁਟੰਬੁ ਸਬਾਇਆ॥**
**ਮਿਥਿਆ ਹਉਮੈ ਮਮਤਾ ਮਾਇਆ॥**

**ਪਦ ਅਰਥ :** ਮਿਥਿਆ= ਝੂਠਾ, ਜੋ ਸਦਾ ਨਾ ਰਹੇ। ਤਨੁ= ਸਰੀਰ। ਕੁਟੰਬੁ= ਇਸਤਰੀ ਤੋਂ ਪੈਦਾ ਹੋਇਆ ਪਰਿਵਾਰ। ਸਬਾਇਆ= ਸਾਰਾ। ਹਉਮੈ= ਧਨ, ਦੌਲਤ, ਜ਼ਮੀਨ, ਜਾਇਦਾਦ ਦਾ ਮਾਣ ਕਰਨਾ। ਮਮਤਾ= ਮਲਕੀਅਤ ਬਣਾਉਣੀ।

**ਅਰਥ :** (ਹੇ ਭਾਈ! ਇਹ) ਸਰੀਰ, ਧਨ ਅਤੇ ਸਾਰੇ ਰਿਸ਼ਤੇਦਾਰ ਦਿਖਾਵੇ ਮਾਤਰ ਹਨ। ਹੰਗਤਾ ਦੇਹ ਵਿਚ ਕਰਨੀ, ਮਮਤਾ ਮਾਇਆ ਵਿਚ ਕਰਨੀ ਇਹ ਵੀ ਝੂਠੀ ਹੈ।

**ਮਿਥਿਆ ਰਾਜ ਜੋਬਨ ਧਨ ਮਾਲ॥**

## ਮਿਥਿਆ ਕਾਮ ਕ੍ਰੋਧ ਬਿਕਰਾਲ ॥

**ਪਦ ਅਰਥ :** ਜੋਬਨ= ਜੁਆਨੀ । ਧਨ ਮਾਲ= ਧਨ, (ਅਰਬੀ) ਦੌਲਤ । ਬਿਕਰਾਲ= ਡਰਾਉਣਾ ।

**ਅਰਥ :** ਰਾਜ-ਭਾਗ, ਜੁਆਨੀ ਅਤੇ ਧਨ-ਦੌਲਤ ਆਦਿ ਸਭ ਨਾਸਵੰਤ ਹਨ । ਇਨਸਾਨ ਦੀ ਬਦਸ਼ਕਲ ਬਨਾਉਣ ਵਾਲੇ ਕਾਮ ਕ੍ਰੋਧ ਆਦਿ ਵੀ ਝੂਠੇ ਹਨ । ਰਸਦਾਇਕ ਪਦਾਰਥਾਂ ਦੇ ਖਾਣ ਨਾਲ ਕਾਮ ਪੈਦਾ ਹੁੰਦਾ ਹੈ ਤੇ ਉਸ ਵਲੋਂ ਜੇ ਕੋਈ ਰੋਕੇ ਤਾਂ ਬੜੇ ਗੁੱਸੇ ਵਿਚ ਭੜਕ ਉਠਦਾ ਹੈ, ਇਸ ਕਰਕੇ ਇਹ ਦੋਨੋਂ ਝੂਠੇ ਹਨ।

## ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥
## ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥

**ਪਦ ਅਰਥ :** ਹਸਤੀ= ਹਾਥੀ । ਅਸ੍ਵ= ਘੋੜੇ । ਬਸਤ੍ਰਾ= ਕਪੜੇ । ਰੰਗ= ਪਿਆਰ । ਸੰਗਿ= ਨਾਲ । ਪੇਖਿ= ਦੇਖ ਕੇ । ਹਸਤਾ= ਹੱਸਦਾ ਹੈ ।

**ਅਰਥ :** ਰਥ਼, ਹਾਥੀ, ਘੋੜੇ ਤੇ ਚੰਗੇ ਚੰਗੇ ਕਪੜੇ ਆਦਿ ਭੀ ਝੂਠੇ ਹਨ। ਜਿਸ ਮਾਇਆ ਨੂੰ ਵੇਖ ਕੇ ਹੱਸਦਾ ਹੈ, ਉਸ ਮਾਇਆ ਨਾਲ ਪ੍ਰੇਮ ਕਰਨਾ ਵੀ ਝੂਠਾ ਹੈ।

## ਮਿਥਿਆ ਧ੍ਰੋਹ ਮੋਹ ਅਭਿਮਾਨੁ ॥
## ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥

**ਪਦ ਅਰਥ :** ਧ੍ਰੋਹ= ਛਲ, ਦਗ਼ਾ । ਮੋਹ= ਮਮਤਾ । ਅਭਿਮਾਨੁ= ਹੰਕਾਰ । ਆਪਸ ਊਪਰਿ= ਆਪਣੇ ਉੱਤੇ । ਕਰਤ= ਕਰਨਾ । ਗੁਮਾਨੁ= ਮਾਣ ।

**ਅਰਥ :** ਛਲ ਕਰਨਾ, ਸਬੰਧੀਆਂ ਨਾਲ ਮੋਹ ਕਰਨਾ, ਜਾਤੀ ਦਾ ਹੰਕਾਰ ਕਰਨਾ ਇਹ ਸਭ ਝੂਠਾ ਹੈ । ਆਪਣੇ ਆਪ ਉਤੇ ਜੋ ਹੰਕਾਰ ਕਰਨਾ ਹੈ, ਇਹ ਵੀ ਝੂਠਾ ਹੈ।

## ਅਸਥਿਰੁ ਭਗਤਿ ਸਾਧ ਕੀ ਸਰਨ ॥
## ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥੪॥

**ਪਦ ਅਰਥ :** ਅਸਥਿਰੁ= ਹਮੇਸ਼ਾ ਰਹਿਣ ਵਾਲੀ । ਜੀਵੈ= ਜੀਉਂਦਾ ਹੈ ।

**ਅਰਥ :** ਸੰਤਾਂ ਦੀ ਸ਼ਰਨ ਪੈ ਕੇ ਜਿਹੜੀ ਭਗਤੀ ਕਰਨੀ ਹੈ ਏਹੋ ਹਮੇਸ਼ਾਂ ਰਹਿਣ ਵਾਲੀ ਹੈ। ਗੁਰੂ ਜੀ ਕਹਿੰਦੇ ਹਨ— ਮੈਂ ਤਾਂ ਹਰੀ ਦੇ ਚਰਨ ਜਪ-ਜਪ ਕੇ ਜਿਉਂਦਾ ਹਾਂ ॥੪॥

## ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥
## ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥

**ਪਦ ਅਰਥ :** ਮਿਥਿਆ= ਵਿਅਰਥ, ਝੂਠੇ। ਸ੍ਰਵਨ= ਕੰਨ। ਸੁਨਹਿ (ਸੁਨਹਿੰ)= ਸੁਣਦੇ ਹਨ। ਹਸਤ= ਹੱਥ। ਪਰ= ਪਰਾਇਆ। ਦਰਬ= ਧਨ। ਕਉ= ਨੂੰ। ਹਿਰਹਿ (ਹਿਰਹਿੰ)= ਚੁਰਾਂਦੇ ਹਨ।

**ਅਰਥ :** ਉਹ ਕੰਨ ਨਿਸਫਲ ਹਨ, ਜੋ ਪਰਾਏ ਦੀ ਨਿੰਦਾ ਸੁਣਦੇ ਹਨ, ਉਹ ਹੱਥ ਨਿਸਫਲ ਹਨ ਜੋ ਪਰਾਇਆ ਧਨ ਚੁਰਾਉਂਦੇ ਹਨ।

## ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥
## ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥

**ਪਦ ਅਰਥ :** ਨੇਤ੍ਰ= ਅੱਖਾਂ। ਪੇਖਤ= ਦੇਖਦੀਆਂ। ਤ੍ਰਿਅ= ਇਸਤਰੀ। ਰੂਪਾਦ= ਸਰੂਪ ਆਦਿ। ਪਰ ਤ੍ਰਿਅ ਰੂਪਾਦ= ਬੇਗਾਨੀਆਂ ਇਸਤਰੀਆਂ ਦੇ ਰੰਗ ਰੂਪ ਤੇ ਸਰੀਰਕ ਅੰਗਾਂ ਨੂੰ ਮੰਦ-ਵਾਸ਼ਨਾ ਨਾਲ। ਰਸਨਾ= ਜੀਭ। ਅਨ= ਹੋਰ।

**ਅਰਥ :** ਉਹ ਅੱਖਾਂ ਵਿਅਰਥ ਹਨ ਜੋ ਪਰ ਇਸਤਰੀਆਂ ਦੇ ਸੁੰਦਰ ਰੂਪ ਆਦਿ ਨੂੰ ਮਾੜੀ ਨਜ਼ਰ ਨਾਲ ਵੇਖਦੀਆਂ ਹਨ। ਉਹ ਜੀਭ ਵੀ ਨਿਸਫਲ ਹੈ ਜੋ ਨਾਮ ਤੋਂ ਬਿਨਾਂ ਹੋਰ ਭੋਜਨਾਂ ਦੇ ਕੇਵਲ ਸਵਾਦ ਹੀ ਲੈਂਦੀ ਹੈ। ਅਥਵਾ— ਉਹ ਰਸਨਾ ਨਿਸਫਲ ਹੈ ਜੋ ਪੇਟ ਭਰਨ ਵਾਲੇ ਰੋਟੀ ਆਦਿ ਭੋਜਨ ਤੋਂ ਬਿਨਾਂ ਹੋਰ ਚਟਕੀਲੇ ਸੁਆਦਾਂ ਨੂੰ ਚਾਹੁੰਦੀ ਹੈ।

## ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ ॥
## ਮਿਥਿਆ ਮਨ ਪਰ ਲੋਭ ਲੁਭਾਵਹਿ ॥

**ਪਦ ਅਰਥ :** ਪਰ ਬਿਕਾਰ= ਪਰਾਏ ਦਾ ਨੁਕਸਾਨ ਕਰਨ। ਕਉ= ਨੂੰ, ਵਾਸਤੇ। ਧਾਵਹਿ= ਦੌੜਦੇ ਹਨ। ਲੁਭਾਵਹਿ= ਲਲਚਾਉਂਦੇ ਹਨ।

**ਅਰਥ :** ਉਹ ਪੈਰ ਝੂਠੇ ਹਨ ਜੋ ਪਰਾਏ ਦਾ ਨੁਕਸਾਨ ਕਰਨ ਵਾਸਤੇ ਦੌੜਦੇ ਹਨ। ਵਾ :— ਭਲੀ ਪ੍ਰਕਾਰ ਵਿਸ਼ੇ-ਵਿਕਾਰਾਂ ਵੱਲ ਦੌੜਦੇ ਹਨ। ਉਹ

ਮਨ ਵੀ ਨਿਸਫਲ ਹੈ ਜੋ ਪਰਾਏ ਧਨ ਨੂੰ ਵੇਖ ਕੇ ਲੋਭ ਵਿਚ ਲੁਭਾਇਮਾਨ ਹੁੰਦਾ ਹੈ ।

## ਮਿਥਿਆ ਤਨ ਨਹੀ ਪਰਉਪਕਾਰਾ ॥
## ਮਿਥਿਆ ਬਾਸੁ ਲੇਤ ਬਿਕਾਰਾ ॥

**ਪਦ ਅਰਥ :** ਪਰਉਪਕਾਰਾ= ਦੂਜਿਆਂ ਦਾ ਭਲਾ । ਬਾਸੁ= ਵਾਸ਼ਨਾ । ਬਿਕਾਰਾ= ਵਿਕਾਰਾਂ ।

**ਅਰਥ :** ਉਹ ਸਰੀਰ ਵਿਅਰਥ ਹੈ, ਜੋ ਦੂਜਿਆਂ 'ਤੇ ਉਪਕਾਰ ਨਹੀਂ ਕਰਦਾ । ਉਹ ਨੱਕ ਨਿਸਫਲ ਹੈ, ਜੋ ਵਿਕਾਰਾਂ ਦੀ ਉਤਪਤੀ ਕਰਨ ਵਾਲੀ ਵਾਸ਼ਨਾ (ਖ਼ੁਸ਼ਬੂ) ਲੈਂਦਾ ਹੈ।

## ਬਿਨੁ ਬੂਝੇ ਮਿਥਿਆ ਸਭ ਭਏ ॥
## ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥੫॥

**ਅਰਥ :** ਪ੍ਰਭੂ ਦੇ ਸਮਝੇ ਤੋਂ ਬਿਨਾਂ ਅਰਥਾਤ ਉਸ ਦੇ ਗਿਆਨ ਤੋਂ ਬਿਨਾਂ ਸਾਰੇ ਅੰਗ (ਇੰਦ੍ਰੀਏ) ਨਿਸਫਲ ਹੋ ਰਹੇ ਹਨ । ਗੁਰੂ ਜੀ ਕਹਿੰਦੇ ਹਨ— ਹਰਿ ਹਰਿ ਨਾਮ ਲੈਣ ਨਾਲ ਸਾਰਿਆਂ ਅੰਗਾਂ ਸਹਿਤ ਦੇਹ ਸਫਲ ਹੁੰਦੀ ਹੈ ॥੫॥

## ਬਿਰਥੀ ਸਾਕਤ ਕੀ ਆਰਜਾ ॥
## ਸਾਚ ਬਿਨਾ ਕਹ ਹੋਵਤ ਸੂਚਾ ॥

**ਪਦ ਅਰਥ :** ਬਿਰਥੀ= ਵਿਅਰਥ । ਸਾਕਤ= ਰੱਬ ਨਾਲੋਂ ਟੁੱਟਾ ਹੋਇਆ, ਨਾਸਤਕ। ਆਰਜਾ= ਉਮਰ । ਕਹ= ਕਿਵੇਂ ? ਸੂਚਾ= ਪਵਿੱਤਰ । ਹੋਵਤ= ਹੋ ਸਕਦਾ ਹੈ ।

**ਅਰਥ :** (ਵਾਹਿਗੁਰੂ ਤੋਂ ਜੋ ਬੇਮੁਖ ਹੈ, ਉਸ) ਸਾਕਤ ਦੀ ਸਾਰੀ ਉਮਰ ਹੀ ਵਿਅਰਥ ਹੈ । (ਦਸੋ ?) ਸੱਚ ਨਾਮ ਸਿਮਰਨ ਤੋਂ ਬਿਨਾਂ ਕਿਸ ਤਰ੍ਹਾਂ ਪਵਿੱਤ੍ਰ ਹੋ ਸਕਦਾ ਹੈ ?

## ਸਾਖੀ—ਮਹਾਤਮਾ ਤੇ ਸੇਵਕ ਦੀ

ਇਕ ਮਹਾਤਮਾ ਸਨ । ਉਨ੍ਹਾਂ ਦਾ ਇਕ ਅਨਿਨ ਸ਼ਰਧਾਲੂ ਸਿੱਖ ਗ੍ਰਿਹਸਥੀ

ਸੀ। ਉਹ ਮਹਾਤਮਾ ਪਾਸ ਰੋਜ਼ ਆ ਕੇ ਸੇਵਾ ਕਰਿਆ ਕਰਦਾ ਸੀ। ਉਸ ਦਾ ਇਹ ਵੀ ਨਿਯਮ ਸੀ ਕਿ ਜਿਥੇ ਮਹਾਤਮਾ ਰਹਿੰਦੇ ਸਨ ਉਥੋਂ ਦੀ ਸਫ਼ਾਈ ਕਰਨੀ ਤੇ ਪੋਚਾ ਆਦਿ ਫੇਰਨਾ। ਮਹਾਤਮਾ ਦਾ ਇਕੋ ਉਪਦੇਸ਼ ਸੀ ਕਿ ਮਨੁੱਖ ਨੂੰ ਨਿੱਤ ਤੇ ਨਮਿੱਤ ਕਰਮ ਜ਼ਰੂਰ ਕਰਨੇ ਚਾਹੀਦੇ ਹਨ। ਉਹ ਮਹਾਤਮਾ ਪਾਸੋਂ "ਵਿਚਾਰ ਸਾਗਰ" ਵੀ ਪੜ੍ਹਦਾ ਹੁੰਦਾ ਸੀ। ਇਕ ਦਿਨ ਪੜ੍ਹਦਿਆਂ-ਪੜ੍ਹਦਿਆਂ ਮਨ ਵਿਚ ਸ਼ੰਕਾ ਹੋਈ ਤੇ ਉਸ ਨੇ ਮਹਾਤਮਾ ਅੱਗੇ ਬੇਨਤੀ ਕੀਤੀ ਕਿ ਜੇ ਮਨੁੱਖ ਉਸ ਬ੍ਰਹਮ ਦਾ ਰੂਪ ਹੈ ਤਾਂ ਨਿੱਤ ਤੇ ਨਮਿੱਤ ਕਰਮ ਕਰਨ ਦੀ ਕੀ ਲੋੜ ਹੈ? ਮਹਾਤਮਾ ਨੇ ਕਿਹਾ, "ਇਸ ਦਾ ਉੱਤਰ ਫੇਰ ਕਦੇ ਦੇਵਾਂਗੇ।" ਉਹ ਘਰ ਚਲਾ ਗਿਆ। ਘਰ ਜਾ ਕੇ ਘਰ ਦਾ ਕੰਮ-ਕਾਰ ਕੀਤਾ। ਰਾਤ ਸੌਂ ਕੇ ਸਵੇਰੇ ਉਠ ਕੇ ਇਸ਼ਨਾਨ ਪਾਣੀ ਤੋਂ ਬਾਅਦ ਆਪਣਾ ਨਿੱਤ ਦਾ ਕੰਮ ਕੀਤਾ। ਵਿਹਲਾ ਹੋ ਕੇ ਮਹਾਤਮਾ ਪਾਸ ਆਇਆ ਤੇ ਡੇਰੇ ਦੀ ਸਫ਼ਾਈ ਦੀ ਸੇਵਾ ਕਰਨ ਲੱਗ ਪਿਆ। ਮਹਾਤਮਾ ਨੇ ਕਿਹਾ—"ਝਾੜੂ ਛੱਡ ਦੇ। ਚਾਰ ਪੰਜ ਕੋਹਾਂ ਤੇ ਸੰਤ ਮੰਡਲੀ ਆਈ ਹੋਈ ਹੈ, ਉਸ ਦੇ ਦਰਸ਼ਨ ਕਰ ਆਈਏ।" ਮਹਾਤਮਾ ਸੇਵਕ ਨੂੰ ਨਾਲ ਲੈ ਕੇ ਉਥੇ ਗਏ। ਦਰਸ਼ਨ ਪਰਸਨ ਕਰ ਕੇ ਰਾਤ ਉਥੇ ਹੀ ਰਹੇ। ਅੰਮ੍ਰਿਤ ਵੇਲੇ ਉੱਠ ਕੇ ਸਾਰੀ ਸੰਤ ਮੰਡਲੀ ਨੇ ਇਸ਼ਨਾਨ ਕੀਤਾ। ਕੋਈ ਬ੍ਰਹਮ ਅਭਿਆਸ ਵਿਚ ਜੁੜ ਗਿਆ, ਕੋਈ ਤਪ ਵਿਚ, ਕੋਈ ਸਮਾਧੀ ਵਿਚ, ਕੋਈ ਸੇਵਾ ਵਿਚ। ਇਸ ਤਰ੍ਹਾਂ ਸਭ ਸੰਤਾਂ ਦੀ ਕਿਰਿਆ ਸੇਵਕ ਨੂੰ ਦਿਖਾ ਕੇ ਮਹਾਤਮਾ ਉਥੋਂ ਤੁਰ ਪਏ ਤੇ ਕਿਹਾ ਰਸਤੇ ਵਿਚ ਇਕ ਹੋਰ ਪ੍ਰੇਮੀ ਹੈ ਉਸ ਨੂੰ ਵੀ ਮਿਲ ਚਲੀਏ। ਜਦ ਉਸ ਦੇ ਘਰ ਜਾ ਕੇ ਠਹਿਰੇ ਤਾਂ ਜਿਹੜਾ ਸੇਵਕ ਨਾਲ ਸੀ ਉਸ ਨੂੰ ਬੁਖ਼ਾਰ ਚੜ੍ਹ ਗਿਆ। ਬੁਖ਼ਾਰ ਦੇ ਨਾਲ ਦੋ ਦਿਨ ਵਿਚ ਸਰੀਰ ਕਮਜ਼ੋਰ ਹੋ ਗਿਆ। ਖਾਣਾ ਪੀਣਾ ਸਭ ਛੁੱਟ ਗਿਆ, ਇਸ ਕਰਕੇ ਦੋ ਦਿਨ ਉਥੇ ਹੀ ਰਹਿਣਾ ਪਿਆ। ਜਿਸ ਵੇਲੇ ਬੁਖ਼ਾਰ ਲਹਿ ਗਿਆ ਤਾਂ ਮਹਾਤਮਾ ਨੇ ਕਿਹਾ, ਚਲ ਵਾਪਸ ਚਲੀਏ। ਉਹ ਸੇਵਕ ਆਪਣੇ ਘਰ ਤੇ ਮਹਾਤਮਾ ਆਪਣੀ ਕੁਟੀਆ ਵਿਚ ਚਲੇ ਗਏ।

ਜਦ ਦੂਸਰੇ ਦਿਨ ਉਸ ਨੇ ਆ ਕੇ ਕੁਟੀਆ ਦੀ ਹਾਲਤ ਦੇਖੀ ਕਿ ਕੂੜਾ-ਕਚਰਾ ਘਾਹ-ਪੱਤੇ ਆਦਿਕ ਬਹੁਤ ਖਿਲਰੇ ਪਏ ਹਨ, ਕਿਤੇ ਵੀ ਬੈਠਣ ਦੀ ਥਾਂ ਨਹੀਂ, ਚਾਰ-ਚੁਫੇਰੇ ਦੇਖਿਆ ਕਿਧਰੇ ਵੀ ਸਫ਼ਾਈ ਨਹੀਂ। ਉਸ ਵੇਲੇ ਭਗਤ ਨੇ ਜਗ੍ਹਾ ਸਾਫ਼ ਕਰਨ ਵਾਸਤੇ ਹੱਥ ਵਿਚ ਝਾੜੂ ਲੈ ਲਿਆ। ਮਹਾਤਮਾ ਨੇ ਦੇਖ ਕੇ ਕਿਹਾ—"ਹੁਣ ਤੂੰ ਝਾੜੂ ਕਿਉਂ ਦੇਂਦਾ ਹੈਂ? ਆਰਾਮ ਕਰ।"

ਸੇਵਕ—"ਮਹਾਰਾਜ! ਕਿਥੇ ਬੈਠਾਂ? ਹਰ ਪਾਸੇ ਗੰਦ ਪਿਆ ਹੋਇਆ ਹੈ, ਪਹਿਲੇ ਜਗ੍ਹਾ ਕਿਵੇਂ ਸਾਫ਼ ਸੀ? ਹੁਣ ਚਾਰ ਪੰਜ ਦਿਨ ਝਾੜੂ ਨਾ ਲੱਗਣ ਕਰਕੇ ਪੱਤੇ ਖਿਲਰੇ ਪਏ ਹਨ, ਕਿਧਰੇ ਕੂੜਾ ਖਿਲਰਿਆ ਹੋਇਆ ਹੈ, ਕਿਤੇ ਵੀ ਬੈਠਣ ਨੂੰ ਦਿਲ ਨਹੀਂ ਕਰਦਾ। ਤੁਸੀਂ ਕਿਉਂ ਰੋਕਦੇ ਹੋ, ਮੈਨੂੰ ਝਾੜੂ ਫੇਰਨ ਦਿਓ।"

ਮਹਾਤਮਾ—"ਤੂੰ ਪਹਿਲੇ ਆਪਣੇ ਸਰੀਰ ਦਾ ਹਾਲ ਸੁਣਾ।"

ਸੇਵਕ—"ਬੁਖ਼ਾਰ ਤਾਂ ਨਹੀਂ, ਪਰ ਕਮਜ਼ੋਰੀ ਹੈ, ਚਾਰ ਦਿਨ ਹੋ ਗਏ ਹਨ ਇਸ਼ਨਾਨ ਨਹੀਂ ਕੀਤਾ, ਸਰੀਰ 'ਚੋਂ ਬਦਬੋ ਆ ਰਹੀ ਹੈ।"

ਮਹਾਤਮਾ—"ਬਦਬੋ ਆ ਰਹੀ ਹੈ ਤਾਂ ਕੀ ਹੋਇਆ, ਤੂੰ ਆਪ ਹੀ ਬ੍ਰਹਮ ਹੈਂ ਫਿਰ ਇਸ਼ਨਾਨ ਕੀ ਦੀ ਲੋੜ ਹੈ?"

ਸੇਵਕ—"ਮਹਾਰਾਜ ਜੀ! ਬਾਹਰ ਦੀ ਸ਼ੁੱਧੀ, ਸਰੀਰ ਦੀ ਸ਼ੁੱਧਤਾ, ਜਗ੍ਹਾ ਦੀ ਸਫ਼ਾਈ ਬਿਨਾਂ ਕਿਵੇਂ ਆਤਮ-ਪਦ ਵਿਚ ਟਿਕ ਸਕਦਾ ਹਾਂ।"

ਮਹਾਤਮਾ—"ਇਸੇ ਉਦਾਹਰਣ ਨਾਲ ਤੇਰੇ ਸਵਾਲ ਦਾ ਜਵਾਬ ਤੈਨੂੰ ਦਿੱਤਾ ਹੈ। ਜਿਵੇਂ ਚਾਰ ਪੰਜ ਦਿਨ ਝਾੜੂ ਦਿੱਤੇ ਬਿਨਾਂ ਜਗ੍ਹਾ ਦੀ ਸਫ਼ਾਈ ਨਹੀਂ ਤੇ ਇਸ਼ਨਾਨ ਤੋਂ ਬਿਨਾਂ ਸਰੀਰ ਦੀ ਸ਼ੁੱਧੀ ਨਹੀਂ ਹੁੰਦੀ। ਇਸੇ ਤਰ੍ਹਾਂ ਨਿੱਤ ਕਰਮ ਕੀਤੇ ਤੋਂ ਬਿਨਾਂ ਮਨ ਦੀ ਸ਼ੁੱਧੀ ਨਹੀਂ ਹੁੰਦੀ। ਇਸ ਲਈ ਨਿਤ ਨਮਿੱਤ ਕਰਮ ਹਮੇਸ਼ਾਂ ਕਰਨੇ ਚਾਹੀਦੇ ਹਨ। ਜੇ ਰੋਜ਼ ਕਥਾ ਸੁਣ ਕੇ ਨਾਮ ਨਹੀਂ ਜਪੇਂਗਾ ਤੇ ਤੇਰਾ ਮਨ ਕਿਵੇਂ ਸੁੱਚਾ ਹੋਵੇਗਾ? ਮਨ ਦੀ ਪਵਿੱਤਰਤਾ ਲਈ ਨਿੱਤਨੇਮ ਵਗ਼ੈਰਾ ਨਿਤ ਨਮਿਤਕ ਆਦਿ ਕਰਮ ਜ਼ਰੂਰੀ ਕਰਨੇ ਚਾਹੀਦੇ ਹਨ।

## ਬਿਰਥਾ ਨਾਮ ਬਿਨਾ ਤਨੁ ਅੰਧ॥
## ਮੁਖਿ ਆਵਤ ਤਾ ਕੈ ਦੁਰਗੰਧ॥

**ਪਦ ਅਰਥ :** ਮੁਖਿ=ਮੂੰਹ ਵਿਚੋਂ। ਦੁਰਗੰਧ= ਬਦਬੋ।

**ਅਰਥ :** ਅੰਨ੍ਹੇ (ਅਗਿਆਨੀ) ਦਾ ਸਰੀਰ ਅੰਧ-ਤਾਈਆਂ ਵਿੱਚ ਲੱਗਣ ਕਰਕੇ ਨਾਮ ਸਿਮਰਨ ਤੋਂ ਬਿਨਾਂ ਵਿਅਰਥ ਹੈ, ਭਾਵ ਨਿਕੰਮਾ ਹੈ। ਉਸ ਦੇ ਮੂੰਹ 'ਚੋਂ ਕੁਬਚਨਾਂ, ਵਾ:— ਨਿੰਦਿਆ ਰੂਪੀ ਬਦਬੋ ਆਉਂਦੀ ਹੈ।

## ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ॥

## ਮੇਘ ਬਿਨਾ ਜਿਉ ਖੇਤੀ ਜਾਇ॥

**ਪਦ ਅਰਥ :** ਬ੍ਰਿਥਾ= ਵਿਅਰਥ। ਬਿਹਾਇ= ਬਤੀਤ ਹੁੰਦੀ ਹੈ। ਮੇਘ= ਬੱਦਲ।

**ਅਰਥ :** ਨਾਮ ਸਿਮਰਨ ਤੋਂ ਬਿਨਾਂ ਦਿਨ ਰਾਤ ਇਸ ਤਰ੍ਹਾਂ ਵਿਅਰਥ ਬਤੀਤ ਹੁੰਦੇ ਹਨ। ਜਿਵੇਂ ਬੱਦਲਾਂ ਦੇ ਵਰਸੇ ਤੋਂ ਬਿਨਾਂ ਖੇਤੀ ਨਿਸਫਲ ਜਾਂਦੀ ਹੈ।

## ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ॥
## ਜਿਉ ਕਿਰਪਨ ਕੇ ਨਿਰਾਰਥ ਦਾਮ॥

**ਪਦ ਅਰਥ :** ਕਾਮ= ਕੰਮ। ਕਿਰਪਨ= ਕੰਜੂਸ। ਨਿਰਾਰਥ= ਵਿਅਰਥ। ਦਾਮ= ਰੁਪਏ, ਦਮੜੇ।

**ਅਰਥ :** ਗੋਬਿੰਦ ਦੇ ਭਜਨ-ਸਿਮਰਨ ਤੋਂ ਬਿਨਾਂ ਜੀਵ ਦੇ ਸਾਰੇ ਕੰਮ ਇਸ ਤਰ੍ਹਾਂ ਵਿਅਰਥ ਹਨ। ਜਿਵੇਂ ਕੰਜੂਸ ਦੇ ਦਮੜੇ (ਰੁਪਏ) ਵਰਤੋਂ ਵਿਚ ਨਾ ਆਉਣ ਕਰਕੇ ਨਿਸਫਲ ਹੋ ਜਾਂਦੇ ਹਨ।

## ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ॥
## ਨਾਨਕ ਤਾ ਕੈ ਬਲਿ ਬਲਿ ਜਾਉ॥੬॥

**ਪਦ ਅਰਥ :** ਧੰਨਿ= ਮੁਬਾਰਿਕ। ਤੇ= ਉਹ। ਜਿਹ= ਜਿਨ੍ਹਾਂ। ਘਟਿ= ਹਿਰਦਾ। ਤਾ ਕੈ= ਉਨ੍ਹਾਂ ਤੋਂ। ਜਾਉ= ਜਾਂਦਾ ਹਾਂ।

**ਅਰਥ :** ਉਹ ਪੁਰਸ਼ ਧੰਨ ਹਨ, ਧੰਨ ਹਨ ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਿਆ ਹੈ। ਗੁਰੂ ਜੀ ਕਹਿੰਦੇ ਹਨ—ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ॥੬॥

## ਰਹਤ ਅਵਰ ਕਛੁ ਅਵਰ ਕਮਾਵਤ॥
## ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥

**ਪਦ ਅਰਥ :** ਰਹਤ= ਰਹਿਣੀ, ਧਾਰਨਾ। ਅਵਰ= ਹੋਰ। ਕਮਾਵਤ= ਕਮਾਉਂਦਾ ਹਾਂ। ਗੰਢ ਲਾਵਤ= ਗਾਂਢੇ ਲਾਉਂਦਾ ਹੈ, ਜੋੜ-ਤੋੜ ਕਰਦਾ ਹੈ।

**ਅਰਥ :** ਜੀਵ ਦੀ ਰਹਿਣੀ ਕੁਝ ਹੋਰ ਹੈ ਤੇ ਕਰਮ ਕੁਝ ਹੋਰ ਕਮਾਉਂਦਾ

ਹੈ। ਮਨ ਵਿਚ ਤਾਂ ਪ੍ਰੀਤੀ ਨਹੀਂ ਹੈ, ਪਰ ਮੂੰਹ ਨਾਲ ਪ੍ਰੀਤੀ ਦੇ ਗਾਂਢੇ ਲਾਉਂਦਾ ਹੈ। ਅਰਥਾਤ ਉਤੋਂ ਉਤੋਂ ਗੱਲੀਂ-ਬਾਤੀਂ ਪ੍ਰੇਮ ਕਰਦਾ ਹੈ।

## ਜਾਨਨਹਾਰ ਪ੍ਰਭੂ ਪਰਬੀਨ॥
## ਬਾਹਰਿ ਭੇਖ ਨ ਕਾਹੂ ਭੀਨ॥

**ਪਦ ਅਰਥ :** ਜਾਨਨਹਾਰ= ਦਿਲਾਂ ਦੀਆਂ ਜਾਣਨ ਵਾਲਾ। ਪਰਬੀਨ= ਸਿਆਣਾ, ਚਤੁਰ। ਬਾਹਰਿ= ਬਾਹਰਲੇ। ਭੇਖ= ਲਿਬਾਸ, ਪਹਿਰਾਵੇ ਨਾਲ। ਕਾਹੂ= ਕਿਸੇ। ਭੀਨ= ਭਿੱਜਦਾ।

**ਅਰਥ :** ਸਾਰਿਆਂ ਦੇ ਹਿਰਦੇ ਦੀ ਜਾਣਨ ਵਾਲਾ ਪ੍ਰਭੂ ਵੱਡਾ ਸਿਆਣਾ ਹੈ। ਉਹ ਬਾਹਰਲੇ ਕਿਸੇ ਭੇਖ ਨੂੰ ਵੇਖ ਕੇ ਭਿੱਜਦਾ ਨਹੀਂ ਅਰਥਾਤ ਖ਼ੁਸ਼ ਨਹੀਂ ਹੁੰਦਾ।

## ਅਵਰ ਉਪਦੇਸੈ ਆਪਿ ਨ ਕਰੈ॥
## ਆਵਤ ਜਾਵਤ ਜਨਮੈ ਮਰੈ॥

**ਪਦ ਅਰਥ :** ਉਪਦੇਸੈ= ਉਪਦੇਸ਼ ਕਰਦਾ ਹੈ। ਜਨਮੈ= ਜਨਮਦਾ। ਮਰੈ= ਮਰਦਾ ਹੈ।

**ਅਰਥ :** ਜੋ ਪੁਰਖ ਹੋਰਨਾਂ ਨੂੰ ਉਪਦੇਸ਼ ਦੇਂਦਾ ਹੈ ਤੇ ਆਪ ਉਹ ਕਰਮ ਨਹੀਂ ਕਰਦਾ। ਉਹ ਹਮੇਸ਼ਾਂ ਜੰਮਦਾ ਮਰਦਾ, ਆਉਂਦਾ ਜਾਂਦਾ, ਰਹਿੰਦਾ ਹੈ।

## ਜਿਸ ਕੈ ਅੰਤਰਿ ਬਸੈ ਨਿਰੰਕਾਰੁ॥
## ਤਿਸ ਕੀ ਸੀਖ ਤਰੈ ਸੰਸਾਰੁ॥

**ਪਦ ਅਰਥ :** ਅੰਤਰਿ= ਦਿਲ ਵਿਚ। ਸੀਖ= ਸਿੱਖਿਆ ਨਾਲ। ਤਰੈ= ਤਰਦਾ ਹੈ।

**ਅਰਥ :** ਜਿਸ ਪੁਰਸ਼ ਦੇ ਦਿਲ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ। ਭਾਵ ਜੋ ਵਾਹਿਗੁਰੂ ਦੀ ਬੰਦਗੀ ਵਿਚ ਸਦਾ (ਮੱਛੀ ਵਾਂਗ) ਲੀਨ ਰਹਿੰਦਾ ਹੈ। ਉਸ ਦੀ ਸਿਖਿਆ ਕਰਕੇ ਸਾਰਾ ਸੰਸਾਰ ਤਰ ਜਾਂਦਾ ਭਾਵ ਮੁਕਤ ਹੁੰਦਾ ਹੈ।

## ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ॥
## ਨਾਨਕ ਉਨ ਜਨ ਚਰਨ ਪਰਾਤਾ ॥੭॥

**ਪਦ ਅਰਥ :** ਭਾਨੇ= ਭਾਉਂਦੇ ਹਨ, ਚੰਗੇ ਲਗਦੇ ਹਨ । ਜਾਤਾ= ਜਾਣ ਲਿਆ । ਉਨ= ਉਨ੍ਹਾਂ ਨੇ। ਪਰਾਤਾ= ਪਛਾਣ ਲਿਆ ।

**ਅਰਥ :** ਜੋ ਪੁਰਸ਼ ਆਪ ਜੀ ਨੂੰ ਭਾਏ (ਚੰਗੇ ਲੱਗੇ) ਹਨ, ਉਨ੍ਹਾਂ ਨੇ ਹੇ ਪ੍ਰਭੂ ! ਆਪ ਜੀ ਨੂੰ ਜ਼ੱਰੇ ਜ਼ੱਰੇ ਅੰਦਰ ਪੂਰਨ ਜਾਨਣਾ ਕੀਤਾ ਹੈ । ਗੁਰੂ ਜੀ ਕਹਿੰਦੇ ਹਨ—ਉਨ੍ਹਾਂ ਗੁਰਮੁਖਾਂ ਨੇ ਤੇਰੇ ਚਰਨਾਂ ਦਾ ਧਿਆਨ ਕਰਨਾ ਪਛਾਣ ਲਿਆ ਹੈ ।

## ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥
## ਅਪਨਾ ਕੀਆ ਆਪਹਿ ਮਾਨੈ ॥

**ਪਦ ਅਰਥ :** ਕਰਉ (ਕਰਉਂ)= ਕਰਦਾ ਹਾਂ । ਪਾਰਬ੍ਰਹਮੁ= ਪਰਮਾਤਮਾ। ਜਾਨੈ= ਜਾਣਦਾ । ਮਾਨੈ= ਮੰਨਦਾ, ਮਾਣਦਾ।

**ਅਰਥ :** ਜੋ ਪਾਰਬ੍ਰਹਮ ਸਭ ਦੇ ਹਿਰਦੇ ਦੀ ਜਾਣਦਾ ਹੈ, ਉਸ ਪਾਸ ਮੈਂ ਬੇਨਤੀ ਕਰਦਾ ਹਾਂ । ਉਸ ਦਾ ਆਪਣਾ ਕੀਤਾ ਹੋਇਆ ਜੋ ਪ੍ਰਪੰਚ ਹੈ, ਉਸ ਦਾ ਆਨੰਦ ਆਪ ਹੀ ਮਾਣਦਾ ਹੈ ।

## ਆਪਹਿ ਆਪ ਆਪਿ ਕਰਤ ਨਿਬੇਰਾ ॥
## ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥

**ਪਦ ਅਰਥ :** ਨਿਬੇਰਾ= ਲਯ ਕਰਦਾ, ਫ਼ੈਸਲਾ ।

**ਅਰਥ :** ਆਪ ਹੀ ਸੰਸਾਰ ਪੈਦਾ ਕਰਦਾ ਹੈ, ਆਪ ਹੀ ਪਾਲਦਾ ਹੈ, ਆਪ ਹੀ ਲਯ ਕਰਦਾ ਹੈ । ਅਥਵਾ :— ਉਹ ਆਪ ਹੀ ਤਿੰਨਾਂ (ਬੀਤ ਗਿਆ, ਆਉਣ ਵਾਲਾ ਤੇ ਵਰਤਮਾਨ) ਸਮਿਆਂ ਵਿਚ ਕਰਮਾਂ ਅਨੁਸਾਰ ਜੀਵਾਂ ਦਾ ਫ਼ੈਸਲਾ (ਨਿਆਂ) ਕਰਦਾ ਹੈ । ਆਪਣੇ ਨਿਆਂ ਅਨੁਸਾਰ ਕਿਸੇ (ਮਨਮੁਖ) ਨੂੰ ਆਪਣਾ ਆਪ ਦੂਰ ਜਣਾਉਂਦਾ ਹੈ, ਕਿਸੇ (ਗੁਰਮੁਖ) ਨੂੰ ਗੁਰੂ ਦੁਆਰੇ ਆਪਣਾ ਆਪ ਨੇੜੇ ਸਮਝਾ ਦੇਂਦਾ ਹੈ।

## ਉਪਾਵ ਸਿਆਨਪ ਸਗਲ ਤੇ ਰਹਤ ॥
## ਸਭੁ ਕਛੁ ਜਾਨੈ ਆਤਮ ਕੀ ਰਹਤ ॥

**ਪਦ ਅਰਥ :** ਰਹਤ= ਪਰੇ, ਦੂਰ। ਜਾਨੈ= ਜਾਣਦਾ । ਆਤਮ= ਮਨ, ਜੀਵ। ਰਹਤ= ਰਹਿਣੀ ।

**ਅਰਥ :** ਜੋ ਪ੍ਰਭੂ ਮਨੁੱਖ ਦੇ ਆਪਣੇ ਕੀਤੇ ਹੋਏ ਸਭ ਉਪਾਵਾਂ ਅਤੇ ਸਿਆਣਪਾਂ ਤੋਂ ਪਰ੍ਹੇ ਹੈ, ਉਹ ਪਰਮੇਸ਼ਰ ਜੀਵ (ਮਨ) ਦੀ ਜੋ ਭੀ ਰਹਿਣੀ ਹੈ, ਉਹ ਸਭ ਕੁਝ ਜਾਣਦਾ ਹੈ।

## ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥
## ਥਾਨ ਥਨੰਤਰਿ ਰਹਿਆ ਸਮਾਇ ॥

**ਪਦ ਅਰਥ :** ਭਾਵੈ= ਚਾਹੁੰਦਾ ਹੈ। ਲੜਿ= ਪੱਲੇ ਨਾਲ। ਲਾਇ= ਲਾਉਂਦਾ। ਥਾਨ= ਅਸਥਾਨ। ਥਨੰਤਰਿ= ਥਾਨਾਂ ਵਿਚ। ਸਮਾਇ= ਮੌਜੂਦ।

**ਅਰਥ :** ਉਹ ਪਰਮੇਸ਼ਰ ਜਿਸ ਨੂੰ ਚਾਹੁੰਦਾ ਹੈ ਉਸ ਪੁਰਸ਼ ਨੂੰ ਆਪਣੇ ਪੱਲੇ ਨਾਲ ਅਰਥਾਤ ਆਪਣੇ ਨਾਮ ਨਾਲ ਜੋੜ ਲੈਂਦਾ ਹੈ। ਥਾਨਾਂ ਅੰਦਰ ਅਸਥਾਨਾਂ ਵਿਚ ਭਾਵ ਹਰੇਕ ਜਗ੍ਹਾ ਓਹੀ ਸਮਾ ਰਿਹਾ ਹੈ।

## ਸੋ ਸੇਵਕੁ ਜਿਸੁ ਕਿਰਪਾ ਕਰੀ ॥
## ਨਿਮਖ ਨਿਮਖ ਜਪਿ ਨਾਨਕ ਹਰੀ ॥੮॥੫॥

**ਪਦ ਅਰਥ :** ਸੋ= ਉਹ। ਜਿਸੁ= ਜਿਸ ਉੱਤੇ। ਕਰੀ= ਕੀਤੀ।

**ਅਰਥ :** ਉਸ ਦਾ ਸੇਵਕ ਵੀ ਉਹੋ ਬਣਦਾ ਹੈ, ਜਿਸ ਉਤੇ ਉਸ ਨੇ ਕਿਰਪਾ ਕੀਤੀ ਹੈ। ਗੁਰੂ ਜੀ ਕਹਿੰਦੇ ਹਨ— ਉਸ ਹਰੀ ਨੂੰ ਹਰ ਇਕ ਛਿਨ ਵਿਚ ਜਪਣਾ ਕਰ ॥੮॥੫॥

## ਸਲੋਕੁ ॥

## ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥
## ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥

**ਪਦ ਅਰਥ :** ਅਰੁ= ਅਤੇ। ਬਿਨਸਿ ਜਾਇ= ਨਾਸ ਹੋ ਜਾਵੇ। ਅਹੰਮੇਵ (ਅਹੰ+ਮੇਵ)= ਯਕੀਨਨ, ਨਿਸਚੇ ਕਰਕੇ ਜਾਂ ਇਹ ਖ਼ਿਆਲ ਕਿ ਮੈਂ ਹੀ ਹਾਂ। ਅਹੰ= ਹੰਕਾਰ। ਸਰਣਾਗੰਤੀ= ਸ਼ਰਨ ਆਇਆ ਹਾਂ। ਪ੍ਰਸਾਦੁ= ਮਿਹਰ, ਬਖ਼ਸ਼ਿਸ਼।

**ਅਰਥ :** ਵਾਹਿਗੁਰੂ ਅਗੇ ਬੇਨਤੀ ਕਰਦੇ ਹਨ—ਐ ਮੇਰੇ ਗੁਰੂ ਜੀ! ਐ ਵਾਹਿਗੁਰੂ ਜੀ! ਮੈਂ ਆਪ ਦੀ ਚਰਨ-ਸ਼ਰਨ ਵਿਚ ਆਇਆ ਹਾਂ। ਮੇਰੇ 'ਤੇ ਬਖ਼ਸ਼ਿਸ਼ ਕਰੋ ਤਾਂ ਕਿ ਮੇਰੇ ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ

ਵਿਕਾਰ ਦੂਰ ਹੋ ਜਾਣ।

## ਅਸਟਪਦੀ ॥

## ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
## ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥

ਪਦ ਅਰਥ : ਜਿਹ= ਜਿਸ ਦੀ। ਪ੍ਰਸਾਦਿ= ਕਿਰਪਾ ਨਾਲ। ਛਤੀਹ= ਕਈ ਤਰ੍ਹਾਂ ਦੇ। ਅੰਮ੍ਰਿਤ= ਸੁਆਦ ਵਾਲੇ, ਬੜੇ ਹੀ ਸੁਆਦਲੇ ਭੋਜਨ। ਖਾਹਿ= ਖਾਂਦਾ ਹੈ।

ਅਰਥ : ਹੇ ਪੁਰਸ਼ਾ! ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੂੰ ਛੱਤੀ ਪ੍ਰਕਾਰ (ਅਨੇਕ ਤਰ੍ਹਾਂ) ਦੇ ਸੁਆਦਲੇ ਭੋਜਨ ਖਾਂਦਾ ਹੈਂ। ਉਸ ਮਾਲਕ ਨੂੰ ਮਨ ਵਿਚ ਯਾਦ ਰੱਖ।

*(ੳ) ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥*
*ਛਤੀਹ ਅੰਮ੍ਰਿਤ ਭੋਜਨੁ ਖਾਣਾ ॥*

*(ਮਾਝ ਮ: ੫, ਅੰਗ ੧੦੦)*

*(ਅ) ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥*
*ਅੰਤਰਿ ਥਾਨ ਠਹਰਾਵਨ ਕਉ ਕੀਏ ॥*

*(ਰਾਮਕਲੀ ਮਹਲਾ ੫, ਅੰਗ ੯੧੩)*

*(ੲ) ਖਟੁ ਰਸ ਮਿਠ ਰਸ ਮੇਲਿ ਕੈ*
*ਛਤੀਹ ਭੋਜਨ ਹੋਨਿ ਰਸੋਈ*

*(ਭਾਈ ਗੁਰਦਾਸ ਜੀ, ਵਾਰ ੧੭/੮)*

## ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥
## ਤਿਸ ਕਉ ਸਿਮਰਤ ਪਰਮ ਗਤਿੰ ਪਾਵਹਿ ॥

ਪਦ ਅਰਥ : ਸੁਗੰਧਤ= ਸੁਗੰਧੀਆਂ, ਖ਼ੁਸ਼ਬੋਆਂ। ਤਨਿ= ਸਰੀਰ ਉੱਤੇ। ਲਾਵਹਿ= ਲਾਉਂਦਾ ਹੈਂ। ਪਰਮ ਗਤਿ= ਕੈਵਲ ਮੁਕਤੀ, ਬਹੁਤ ਵੱਡੀ ਪਦਵੀ।

ਅਰਥ : ਜਿਸ ਪ੍ਰਮੇਸ਼ਰ ਦੀ ਕਿਰਪਾ ਨਾਲ ਤੂੰ ਸਰੀਰ ਉੱਤੇ (ਅਤਰ ਅੰਬੀਰ ਆਦਿਕ) ਸੁਗੰਧੀਆਂ ਲਾਉਂਦਾ ਹੈਂ। ਉਸ ਨੂੰ ਚੇਤੇ ਕਰ ਕਿਉਂਕਿ ਉਸ ਨੂੰ ਸਿਮਰਦਿਆਂ ਹੀ ਤੂੰ ਕੈਵਲ ਮੁਕਤੀ ਪਾਵੇਂਗਾ।

## ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥
## ਤਿਸਹਿ ਧਿਆਇ ਸਦਾ ਮਨ ਅੰਦਰਿ ॥

**ਪਦ ਅਰਥ :** ਬਸਹਿ= ਵਸਦਾ ਹੈਂ। ਮੰਦਰਿ= ਮਕਾਨਾਂ ਵਿਚ, ਘਰਾਂ ਵਿਚ।

**ਅਰਥ :** ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੂੰ ਸੁਖ ਰਹਿਣੇ ਮਕਾਨਾਂ ਵਿਚ ਵੱਸਦਾ ਹੈਂ। ਉਸ ਵਾਹਿਗੁਰੂ ਨੂੰ ਹਰ ਵੇਲੇ ਆਪਣੇ ਮਨ ਅੰਦਰ ਧਿਆਉਣਾ ਕਰ।

## ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥
## ਆਠ ਪਹਰ ਸਿਮਰਹੁ ਤਿਸੁ ਰਸਨਾ ॥

**ਪਦ ਅਰਥ :** ਗ੍ਰਿਹ= ਘਰ ਵਿਚ। ਬਸਨਾ= ਵਸਦਾ ਹੈਂ। ਆਠ ਪਹਰ= ਅੱਠੇ ਪਹਿਰ, ੨੪ ਘੰਟੇ। ਸਿਮਰਹੁ= ਚੇਤੇ ਕਰ। ਰਸਨਾ= ਜੀਭ।

**ਅਰਥ :** ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੂੰ ਘਰ ਵਿਚ ਸੁਖੀ ਵੱਸਦਾ ਹੈਂ ਉਸ ਪਰਮੇਸ਼ਰ ਨੂੰ ਅੱਠੇ ਪਹਿਰ ਜ਼ਬਾਨ ਨਾਲ ਚੇਤੇ ਕਰ।

## ਜਿਹ ਪ੍ਰਸਾਦਿ ਰੰਗ ਰਸ ਭੋਗ ॥
## ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥

**ਪਦ ਅਰਥ :** ਰੰਗ= ਕਈ ਪ੍ਰਕਾਰ ਦੇ। ਰਸ= ਰਸਾਂ ਨੂੰ, ਸੁਆਦਲੇ ਪਦਾਰਥ। ਭੋਗ= ਭੋਗਦਾ ਹੈਂ, ਖਾਂਦਾ ਹੈਂ। ਧਿਆਈਐ= ਧਿਆਉਣਾ ਚਾਹੀਦਾ ਹੈ।

**ਅਰਥ :** ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੂੰ ਰੰਗਾਂ ਰੰਗਾਂ ਦੇ ਰਸਾਂ ਨੂੰ ਖਾਂਦਾ (ਪੀਂਦਾ) ਹੈਂ। ਗੁਰੂ ਜੀ ਕਹਿੰਦੇ ਹਨ—ਹੇ ਭਾਈ! ਉਸ ਧਿਆਉਣ ਜੋਗ ਪ੍ਰਭੂ ਨੂੰ ਸਦਾ ਧਿਆਉਣਾ ਚਾਹੀਦਾ ਹੈ ॥੧॥

## ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥
## ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥

**ਪਦ ਅਰਥ :** ਪਾਟ= ਸੂਤੀ ਬਸਤ੍ਰ। ਪਟੰਬਰ= (ਪਟ+ਅੰਬਰ) ਰੇਸ਼ਮੀ ਕੱਪੜੇ। ਹਢਾਵਹਿ= ਪਾ ਰਿਹਾ ਹੈਂ। ਤਿਸਹਿ= ਉਸ ਨੂੰ। ਕਤ= ਕਿਸ ਵਾਸਤੇ। ਅਵਰ= ਹੋਰਨਾਂ। ਲੁਭਾਵਹਿ= ਲਲਚਾਉਂਦਾ ਹੈਂ।

**ਅਰਥ :** ਹੇ ਭਾਈ! ਜਿਸ ਪਰਮੇਸ਼ਰ ਦੀ ਕਿਰਪਾ ਨਾਲ ਸੂਤੀ ਕੱਪੜੇ ਤੇ ਰੇਸ਼ਮੀ ਕੱਪੜੇ ਹੰਢਾਉਂਦਾ ਹੈਂ, ਉਸ ਪਰਮੇਸ਼ਰ ਦਾ ਸਿਮਰਨ ਛੱਡ ਕੇ ਕਿਸ ਵਾਸਤੇ ਹੋਰਨਾਂ ਚੀਜ਼ਾਂ ਵਿੱਚ ਲਲਚਾਉਂਦਾ ਹੈਂ ?

**ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥**
**ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥**

**ਪਦ ਅਰਥ :** ਸੁਖਿ= ਸੁਖਾਂ ਨਾਲ । ਸੇਜ= ਮੰਜੇ ਬਿਸਤਰੇ 'ਤੇ, ਸੋਹਣੇ-ਸੋਹਣੇ ਪਲੰਘਾਂ 'ਤੇ। ਸੋਈਜੈ= ਸੌਂਦਾ ਹੈਂ । ਗਾਵੀਜੈ= ਗਾਉਣਾ ਕਰ ।

**ਅਰਥ :** ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੂੰ ਸੁਖਦਾਈ ਪਲੰਘਾਂ 'ਤੇ ਸੁਖਾਂ ਨਾਲ ਸੌਂਦਾ ਹੈਂ । ਹੇ ਮਨ! ਤੂੰ ਅੱਠੇ ਪਹਿਰ ਉਸ ਪ੍ਰਭੂ ਦਾ ਜਸ ਮਨ ਕਰਕੇ ਗਾਉਣਾ ਕਰ।

**ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥**
**ਮੁਖਿ ਤਾ ਕੋ ਜਸੁ ਰਸਨ ਬਖਾਨੈ ॥**

**ਪਦ ਅਰਥ :** ਤੁਝੁ= ਤੈਨੂੰ। ਮਾਨੈ= ਮਾਣ ਕਰਦਾ ਹੈ। ਮੁਖਿ= ਮੂੰਹ ਨਾਲ। ਬਖਾਨੈ= ਆਖ, ਬੋਲ।

**ਅਰਥ :** ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੈਨੂੰ ਸਭ ਕੋਈ ਮਾਣ ਦੇਂਦਾ ਹੈ। ਉਸ ਪਰਮਾਤਮਾ ਦਾ ਜਸ ਤੂੰ ਮੂੰਹ ਨਾਲ ਆਖ।

**ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥**
**ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥**

**ਪਦ ਅਰਥ :** ਰਹਤਾ= ਰਹਿੰਦਾ। ਧਰਮੁ= ਈਮਾਨ। ਕੇਵਲ= ਸਿਰਫ਼, ਇਕੋ ਇਕ, ਸ਼ੁੱਧ।

**ਅਰਥ :** ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੇਰਾ ਆਪਣਾ ਧਰਮ (ਈਮਾਨ) ਕਾਇਮ ਰਹਿੰਦਾ ਹੈ । ਹੇ ਮਨ! ਉਸ ਸ਼ੁੱਧ ਪਾਰਬ੍ਰਹਮ ਨੂੰ ਸਦਾ ਧਿਆਉਣਾ ਕਰ।

**ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥**
**ਨਾਨਕ ਪਤਿ ਸੇਤੀ ਘਰਿ ਜਾਵਹਿ ॥੨॥**

**ਪਦ ਅਰਥ** : ਪਾਵਹਿ (ਪਾਵਹਿਂ)= ਪਾਏਂਗਾ । ਪਤਿ= ਇੱਜ਼ਤ। ਸੇਤੀ= ਨਾਲ।

**ਅਰਥ** : ਉਸ ਪਰਮਾਤਮਾ ਨੂੰ ਜਪਦਿਆਂ ਹੀ ਤੂੰ ਪ੍ਰਲੋਕ ਦਰਗਾਹ ਵਿੱਚ ਸਤਿਕਾਰ ਪਾਵੇਂਗਾ । ਗੁਰੂ ਜੀ ਕਹਿੰਦੇ ਹਨ—ਇੱਜ਼ਤ ਨਾਲ ਤੂੰ ਆਪਣੇ ਸਰੂਪ-ਘਰ (ਸੱਚ-ਖੰਡ) ਵਿਚ ਜਾਵੇਂਗਾ ॥੨॥

## ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥
## ਲਿਵ ਲਾਵਹੁ ਤਿਸੁ ਰਾਮ ਸਨੇਹੀ ॥

**ਪਦ ਅਰਥ** : ਆਰੋਗ= ਨਰੋਆ । ਕੰਚਨ= ਸੋਨਾ । ਦੇਹੀ= ਦੇਹ, ਸਰੀਰ। ਸਨੇਹੀ= ਪਿਆਰੇ।

**ਅਰਥ** : ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੇਰੀ ਦੇਹ ਰੋਗਾਂ ਤੋਂ ਰਹਿਤ ਸੋਨੇ ਵਾਂਗ ਸੋਹਣੀ ਰਹਿੰਦੀ ਹੈ। ਉਸ ਪਿਆਰੇ ਰਾਮ ਵਿਚ ਤੁਸੀਂ ਬਿਰਤੀ ਲਗਾਉਣਾ ਕਰੋ।

## ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥
## ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥

**ਪਦ ਅਰਥ** : ਓਲਾ= ਪੜਦਾ । ਰਹਤ= ਰਹਿੰਦਾ । ਪਾਵਹਿ= ਪਾਵੇਂਗਾ । ਕਹਤ= ਕਹਿਣ।

**ਅਰਥ** : (ਫਿਰ ਦੇਖੋ!) ਜਿਸ ਦੀ ਕਿਰਪਾ ਕਰਕੇ ਭੁੱਲਾਂ ਕਰਨ ਨਾਲ ਭੀ ਤੇਰਾ ਪਰਦਾ ਢਕਿਆ ਰਹਿੰਦਾ ਹੈ । ਹੇ ਮਨਾ! ਉਸ ਹਰਿ ਹਰਿ ਦਾ ਜਸ ਕਹਿਣ ਨਾਲ ਤੂੰ ਸੁਖ ਪਾਵੇਂਗਾ ।

## ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥
## ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥

**ਪਦ ਅਰਥ** : ਛਿਦ੍ਰ= ਦੋਸ਼, ਐਬ, ਨੁਕਸ । ਢਾਕੇ= ਢਕ ਦਿੱਤੇ, ਪਰਦਾ ਪਾ ਦਿੱਤਾ । ਪਰੁ= ਪੈ ।

**ਅਰਥ** : ਜਿਸ ਨਿਰੰਕਾਰ ਦੀ ਕਿਰਪਾ ਕਰਕੇ ਤੇਰੇ ਸਾਰੇ ਛੇਕ (ਦੋਸ਼, ਨੁਕਸ, ਐਬ) ਢੱਕੇ ਹੋਏ ਹਨ। ਹੇ ਮਨਾ! ਤੂੰ ਉਸ ਵਾਹਿਗੁਰੂ ਦੀ ਸ਼ਰਨ ਵਿਚ ਪੈ।

## ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥
## ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥

**ਪਦ ਅਰਥ :** ਕੋ ਨ= ਕੋਈ ਨਹੀਂ । ਪਹੂਚੈ= ਪੁੱਜ ਸਕਦਾ ।

**ਅਰਥ :** ਜਿਸ ਦੀ ਕਿਰਪਾ ਕਰਕੇ ਤੈਨੂੰ ਕੋਈ ਨਹੀਂ ਪਹੁੰਚ ਸਕਦਾ, ਭਾਵ ਤੈਨੂੰ ਕੋਈ ਦੁੱਖ ਨਹੀਂ ਦੇ ਸਕਦਾ । ਅਥਵਾ :— ਤੇਰੀ ਬਰਾਬਰੀ ਨਹੀਂ ਕਰ ਸਕਦਾ । ਹੇ ਮਨ! ਉਸ ਉਚੇ ਪ੍ਰਭੂ ਨੂੰ ਸੁਆਸ-ਸੁਆਸ ਚੇਤੇ ਕਰ।

## ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥
## ਨਾਨਕ ਤਾ ਕੀ ਭਗਤਿ ਕਰੇਹ ॥੩॥

**ਪਦ ਅਰਥ :** ਦ੍ਰੁਲਭ= ਮੁਸ਼ਕਿਲ, ਕਠਿਨ ਪ੍ਰਾਪਤੀ । ਕਰੇਹ= ਕਰ।

**ਅਰਥ :** ਜਿਸ (ਵਾਹਿਗੁਰੂ) ਦੀ ਕਿਰਪਾ ਕਰਕੇ ਤੂੰ ਮਨੁੱਖਾ ਦੇਹ ਪ੍ਰਾਪਤ ਕੀਤੀ ਜੋ ਬੜੀ ਮੁਸ਼ਕਲਾਂ ਨਾਲ ਮਿਲਦੀ ਹੈ । ਗੁਰੂ ਜੀ ਕਹਿੰਦੇ ਹਨ—ਹੇ ਮਨ! ਤੂੰ ਐਹੋ ਜਿਹੀ ਕੀਮਤੀ ਮਨੁੱਖਾ ਦੇਹੀ ਨੂੰ ਲੈ ਕੇ ਉਸ ਵਾਹਿਗੁਰੂ ਦੀ ਬੰਦਗੀ ਕਰ ॥੩॥

*੧) ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮ ਘਾਤੀ ॥ (ਅੰਗ ੧੮੮)*

*੨) ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥*
*ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥ (ਅੰਗ ੧੫੬)*

## ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥
## ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥

**ਪਦ ਅਰਥ :** ਆਭੂਖਨ= ਗਹਿਣੇ, ਜ਼ੇਵਰ । ਪਹਿਰੀਜੈ= ਪਾਉਂਦਾ ਹੈ । ਆਲਸੁ= ਦਰਿਦਰ, ਢਿੱਲ।

**ਅਰਥ :** ਹੇ ਪਿਆਰੇ! ਜਿਸ ਦੀ ਕਿਰਪਾ ਕਰਕੇ ਤੂੰ (ਕੜੇ, ਕੈਂਠੇ, ਮੁੰਦਰੀਆਂ, ਹਾਰ ਆਦਿਕ) ਗਹਿਣੇ ਪਹਿਨਦਾ ਹੈਂ । ਹੇ ਮਨਾ! ਉਸ ਦੇ ਸਿਮਰਨ ਕਰਨੋਂ ਤੂੰ ਕਿਉਂ ਆਲਸ ਕਰਦਾ ਹੈਂ ?

## ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ ॥

## ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥

**ਪਦ ਅਰਥ :** ਅਸ੍ਵ= ਘੋੜੇ । ਹਸਤਿ= ਹਾਥੀ । ਅਸਵਾਰੀ (ਫ਼ਾਰਸੀ)= ਅਸਵਾਰੀਆਂ, ਜਿਸ 'ਤੇ ਚੜ੍ਹਿਆ ਜਾਵੇ, ਊਂਠ, ਹਾਥੀ, ਘੋੜੇ 'ਤੇ ਚੜ੍ਹਨ ਦੀ ਕਿਰਿਆ ਨੂੰ ਅਸਵਾਰੀ ਕਹਿੰਦੇ ਹਨ ।

**ਅਰਥ :** ਜਿਸ ਦੀ ਕਿਰਪਾ ਕਰਕੇ ਤੂੰ ਘੋੜਿਆਂ ਤੇ ਹਾਥੀਆਂ ਦੀ ਅਸਵਾਰੀ ਕਰਦਾ ਹੈਂ । ਹੇ ਮਨ! ਤੂੰ ਉਸ ਪ੍ਰਭੂ ਨੂੰ ਕਦੇ ਵੀ ਨਾ ਭੁਲਾਵੀਂ।

## ਜਿਹ ਪ੍ਰਸਾਦਿ ਬਾਗ ਮਿਲਖ ਧਨਾ॥
## ਰਾਖੁ ਪਰੋਇ ਪ੍ਰਭੁ ਅਪੁਨੇ ਮਨਾ॥

**ਪਦ ਅਰਥ :** ਬਾਗ (ਫ਼ਾਰਸੀ ਬਾ.ਗ)= ਬ.ਗੀਚਾ । ਮਿਲਖ= ਜਾਗੀਰ, ਸੰਪਦਾ, ਵਿਭੂਤੀ । ਧਨ੍ਹਾ= ਧਨ । ਪਰੋਇ= ਪਰੋ ਕੇ, ਧਾਰਨ ਕਰ ਕੇ । ਮਨਾ= ਮਨ ਵਿਚ।

**ਅਰਥ :** ਹੇ ਪੁਰਸ਼ਾ! ਜਿਸ ਪ੍ਰਭੂ ਦੀ ਕਿਰਪਾ ਕਰਕੇ ਤੈਨੂੰ ਬਾ.ਗ, ਜਗੀਰਾਂ ਅਤੇ ਧਨ ਪ੍ਰਾਪਤ ਹੈ । ਤੂੰ ਉਸ ਪ੍ਰਭੂ ਨੂੰ ਆਪਣੇ ਮਨ ਵਿਚ ਧਾਰਨ ਕਰ ਕੇ ਰੱਖ।

## ਜਿਨਿ ਤੇਰੀ ਮਨ ਬਨਤ ਬਨਾਈ॥
## ਊਠਤ ਬੈਠਤ ਸਦ ਤਿਸਹਿ ਧਿਆਈ॥

**ਪਦ ਅਰਥ :** ਬਨਤ= ਬਨਾਵਟ । ਬਨਾਈ= ਬਣਾਈ ।

**ਅਰਥ :** ਹੇ ਮਨ! ਜਿਸ ਵਾਹਿਗੁਰੂ ਨੇ ਤੇਰੀ ਸਾਰੀ ਮਨ ਆਦਿਕ ਇੰਦ੍ਰੀਆਂ ਅਤੇ ਸਰੀਰ ਦੀ ਸੁੰਦਰ ਬਨਾਵਟ ਬਣਾਈ ਹੈ । ਉਠਦਿਆਂ-ਬਹਿੰਦਿਆਂ ਸਦਾ ਉਸ (ਵਾਹਿਗੁਰੂ) ਨੂੰ ਧਿਆਉਣਾ ਕਰ ।

## ਤਿਸਹਿ ਧਿਆਇ ਜੋ ਏਕ ਅਲਖੈ॥
## ਈਹਾ ਊਹਾ ਨਾਨਕ ਤੇਰੀ ਰਖੈ ॥੪॥

**ਪਦ ਅਰਥ :** ਤਿਸਹਿ= ਉਸ ਨੂੰ। ਅਲਖੈ= (ਅਲਖ) ਜਾਣਨ ਤੋਂ ਰਹਿਤ, ਜੋ ਸ਼ਕਤੀ ਵਿਰਤੀ ਕਰਕੇ ਜਾਣਿਆ ਨਾ ਜਾਵੇ । ਈਹਾ= ਇਥੇ, ਇਸ ਲੋਕ ਵਿਚ। ਊਹਾ= ਉਥੇ, ਜਿਥੇ ਮਾਂ ਬਾਪ ਭੈਣ ਭਰਾ ਸਾਕ-ਸੰਬੰਧੀ ਕੋਈ ਪਹੁੰਚ ਨਾ

ਸਕੇ, ਪਰਲੋਕ । ਰਖੈ= ਰੱਖੇਗਾ ।

**ਅਰਥ :** ਗੁਰੂ ਜੀ ਕਹਿੰਦੇ ਹਨ—ਹੇ ਮਨ ! ਉਸੇ (ਪ੍ਰਭੂ) ਨੂੰ ਧਿਆਉਣਾ ਕਰ, ਜੋ ਇਕ ਅਦੁੱਤੀ ਬ੍ਰਹਮ ਜਾਣਨ ਤੋਂ ਰਹਿਤ ਹੈ । ਜੋ ਲੋਕ ਪ੍ਰਲੋਕ ਵਿੱਚ ਤੇਰੀ ਇੱਜ਼ਤ ਰੱਖਣ ਵਾਲਾ ਹੈ ॥੪॥

## ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ॥
## ਮਨ ਆਠ ਪਹਰ ਕਰਿ ਤਿਸ ਕਾ ਧਿਆਨ॥

**ਪਦ ਅਰਥ :** ਕਰਹਿ (ਕਰਹਿਂ)= ਕਰਦਾ ਹੈਂ । ਬਹੁ= ਬਹੁਤ ਸਾਰਾ । ਧਿਆਨ= ਸੁਰਤ ਕਰਨੀ, ਖ਼ਿਆਲ ਕਰਨਾ ।

**ਅਰਥ :** ਹੇ ਮਨ ! ਜਿਸ ਦੀ ਕਿਰਪਾ ਨਾਲ ਤੂੰ ਬਹੁਤ ਹੀ ਦਾਨ ਪੁੰਨ ਕਰਦਾ ਹੈਂ । ਤੂੰ ਅੱਠੇ ਪਹਿਰ ਉਸੇ ਪ੍ਰਭੂ ਦਾ ਧਿਆਨ ਧਾਰਨਾ ਕਰ।

## ਸਾਖੀ—ਰਾਜੇ ਬਿਕ੍ਰਮ ਦੀ

ਉਜੈਨ ਦਾ ਰਾਜਾ ਬਿਕ੍ਰਮ ਬੜਾ ਸੂਰਬੀਰ ਤੇ ਧਰਮੀ ਸੀ । ਇਕ ਦਿਨ ਉਸ ਦੇ ਮਨ ਵਿਚ ਖ਼ਿਆਲ ਆਇਆ ਮੈਂ ਕਿਹੜਾ ਪੁੰਨ ਕੀਤਾ ਹੈ, ਜਿਸ ਦੇ ਫਲ ਕਰਕੇ ਮੈਂ ਇਤਨਾ ਪ੍ਰਤਾਪੀ ਰਾਜਾ ਹੋਇਆ ਹਾਂ ? ਇਸ ਗੱਲ ਦੀ ਜਾਣਕਾਰੀ ਲੈਣ ਲਈ ਉਸ ਨੇ ਬੜੇ-ਬੜੇ ਵਿਦਵਾਨ ਜੋਤਸ਼ੀ ਬੁਲਾਏ ਅਤੇ ਉਨ੍ਹਾਂ ਤੋਂ ਪੁਛਿਆ—"ਮੈਨੂੰ ਕਿਸ ਪੁੰਨ ਦਾ ਫਲ ਇਹ ਰਾਜ-ਭਾਗ ਮਿਲਿਆ ਹੈ, ਇਸ ਗੱਲ ਦਾ ਉੱਤਰ ਅੱਠਾਂ ਦਿਨਾਂ ਦੇ ਵਿਚ ਵਿਚ ਹੀ ਦਿਓ, ਨਹੀਂ ਤਾਂ ਸਜ਼ਾ ਦਿੱਤੀ ਜਾਵੇਗੀ ।" ਉਨ੍ਹਾਂ ਵਿਦਵਾਨ ਜੋਤਸ਼ੀਆਂ ਨੇ ਯਤਨ ਤਾਂ ਬਹੁਤ ਕੀਤੇ ਪਰ ਕੁਝ ਵੀ ਪਤਾ ਨਾ ਲੱਗਾ । ਰਾਜੇ ਦਾ ਜਿਹੜਾ ਪ੍ਰੋਹਿਤ ਸੀ, ਉਸ ਦੀ ਲੜਕੀ ਨੇ ਆਪਣੇ ਪਿਤਾ ਨੂੰ ਸੋਚਾਂ ਵਿਚ ਡੁੱਬਾ ਵੇਖ ਕੇ ਕਿਹਾ, "ਆਪ ਦੁਖੀ ਨਾ ਹੋਵੋ, ਜਿਸ ਵੇਲੇ ਰਾਜਾ ਮੇਰੇ ਪਾਸ ਇਕੱਲਾ ਆਏਗਾ ਫਿਰ ਮੈਂ ਰਾਜੇ ਦੇ ਸਵਾਲ ਦਾ ਜਵਾਬ ਦਿਆਂਗੀ ।" ਪ੍ਰੋਹਿਤ ਨੇ ਰਾਜੇ ਨੂੰ ਆ ਕੇ ਕਿਹਾ—"ਤੁਸੀਂ ਮੇਰੇ ਘਰ ਚਲੋ, ਤੁਹਾਡੇ ਸਵਾਲ ਦਾ ਜਵਾਬ ਮੇਰੀ ਪੁੱਤਰੀ ਦੇਵੇਗੀ।" ਉਸੇ ਵੇਲੇ ਰਾਜੇ ਬਿਕ੍ਰਮ ਨੇ ਪ੍ਰੋਹਿਤ ਦੀ ਲੜਕੀ ਕੋਲ ਆ ਕੇ ਪੁਛਿਆ । ਬ੍ਰਾਹਮਣ ਦੀ ਲੜਕੀ ਨੇ ਕਿਹਾ—"ਰਾਜਾ ! ਤੇਰਾ ਸਾਰਾ ਹਾਲ ਮੈਂ ਜਾਣਦੀ ਤਾਂ ਹਾਂ ਪਰ ਤੇਰੀ ਪੂਰੀ ਤਸੱਲੀ ਵਾਸਤੇ ਇਕ ਮਹਾਤਮਾ ਦੇ ਪਾਸ ਭੇਜਦੀ ਹਾਂ, ਤੁਸੀਂ ਇਥੋਂ ੧੦ ਕੋਹ ਦੀ ਦੂਰੀ 'ਤੇ ਚਲੇ ਜਾਓ ਉਥੇ ਇਕ ਮਹਾਤਮਾ ਬੈਠੇ

ਹੋਣਗੇ ਜੋ ਅੰਨ ਨਹੀਂ ਖਾਂਦੇ, ਬਲਦੇ ਹੋਏ ਕੋਲੇ (ਅੰਗਾਰ) ਹੀ ਖਾਂਦੇ ਹਨ, ਉਹ ਤੈਨੂੰ ਜਵਾਬ ਦੇਣਗੇ।" ਲੜਕੀ ਦੀ ਗੱਲ ਮੰਨ ਕੇ ਰਾਜਾ ਬਿਕ੍ਰਮ ਉਥੇ ਗਿਆ। ਬੜੀਆਂ-ਬੜੀਆਂ ਜੜਾਵਾਂ ਤੇ ਅੱਗ ਦੇ ਅੰਗਾਰ ਖਾਂਦਾ ਵੇਖ ਕੇ ਮੱਥਾ ਟੇਕ ਕੇ ਨੇੜੇ ਬੈਠ, ਕਹਿਣ ਲੱਗਾ— "ਮੈਂ ਕਿਸ ਪੁੰਨ ਦੇ ਪ੍ਰਤਾਪ ਨਾਲ ਰਾਜਾ ਬਣਿਆ ਹਾਂ ?" ਉਨ੍ਹਾਂ ਸੰਤਾਂ ਨੇ ਕਿਹਾ, "ਮੈਂ ਤੇਰੇ ਬਾਰੇ ਭਾਵੇਂ ਸਭ ਕੁਝ ਜਾਣਦਾ ਹਾਂ, ਪਰ ਤੇਰੀ ਤਸੱਲੀ ਵਾਸਤੇ ਇਕ ਹੋਰ ਮਹਾਤਮਾ ਕੋਲ ਤੈਨੂੰ ਭੇਜਦਾ ਹਾਂ, ਇਥੋਂ ਉਹ ੧੦ ਕੁ ਕੋਹ ਦੂਰ ਬੈਠੇ ਹੋਏ ਹਨ ਤੇ ਕੇਵਲ ਸੁਆਹ ਹੀ ਖਾਂਦੇ ਹਨ, ਉਨ੍ਹਾਂ ਪਾਸ ਜਾ ਕੇ ਪੁੱਛੀਂ, ਉਹ ਤੈਨੂੰ ਦੱਸਣਗੇ।" ਰਾਜਾ ਉਥੇ ਪੁੱਜ ਗਿਆ ਤੇ ਜਾ ਕੇ ਉਨ੍ਹਾਂ ਨੂੰ ਨਮਸਕਾਰ ਕੀਤੀ ਅਤੇ ਪੁਛਿਆ ਕਿ "ਮੈਂ ਇਤਨਾ ਪ੍ਰਤਾਪੀ ਰਾਜਾ ਕਿਸ ਪੁੰਨ ਦੇ ਫਲ ਕਰਕੇ ਹੋਇਆ ਹਾਂ ?"

ਉਨ੍ਹਾਂ ਨੇ ਕਿਹਾ—"ਹੇ ਰਾਜਨ ! ਬੇਸ਼ੱਕ ਤੇਰੇ ਬਾਰੇ ਮੈਂ ਸਭ ਕੁਝ ਜਾਣਦਾ ਤਾਂ ਹਾਂ ਪਰ ਤੇਰੀ ਤਸੱਲੀ ਵਾਸਤੇ ਮੈਂ ਤੈਨੂੰ ਅੱਗੇ ਭੇਜਦਾ ਹਾਂ, ਤੁਸੀਂ ਇਥੋਂ ੧੦ ਕੋਹ ਹੋਰ ਅੱਗੇ ਜਾਓ। ਅੱਗੇ ਰਾਜ ਦਰਬਾਰ ਆਏਗਾ ਉਸ ਰਾਜੇ ਦੇ ਘਰ ਲੜਕਾ ਜੰਮਿਆ ਹੋਵੇਗਾ, ਉਹ ਦੁੱਧ ਨਹੀਂ ਪੀਂਦਾ ਹੋਵੇਗਾ, ਤੁਸੀਂ ਉਸ ਨੂੰ ਦੁੱਧ ਪਿਲਾ ਕੇ ਪੁੱਛਣਾ ਉਹ ਤੇਰੇ ਸਵਾਲ ਦਾ ਜਵਾਬ ਦੇਵੇਗਾ।" ਉਸ ਦੇ ਕਹੇ ਅਨੁਸਾਰ ਜਿਸ ਵੇਲੇ ਰਾਜਾ ਉਥੇ ਪਹੁੰਚਿਆ ਤਾਂ ਕੀ ਵੇਖਿਆ ਕਿ ਰਾਜੇ ਦੇ ਘਰ ਲੜਕਾ ਤਾਂ ਪੈਦਾ ਹੋਇਆ ਹੈ ਪਰ ਉਹ ਦੁੱਧ ਨਹੀਂ ਸੀ ਪੀ ਰਿਹਾ।

ਰਾਜੇ ਬਿਕ੍ਰਮ ਨੇ ਦੁੱਧ ਪਿਲਾ ਕੇ ਉਸ ਤੋਂ ਪੁਛਿਆ— "ਮੈਂ ਕਿਸ ਪੁੰਨ ਦੇ ਫਲ ਕਰਕੇ ਇਤਨਾ ਪ੍ਰਤਾਪੀ ਰਾਜਾ ਹੋਇਆ ਹਾਂ ?" ਬੱਚੇ ਨੇ ਪਹਿਲੇ ਜਨਮ ਦਾ ਸਾਰਾ ਬ੍ਰਿਤਾਂਤ ਸੁਣਾਇਆ— "ਐ ਰਾਜਾ ! ਇਕ ਆਪ, ਦੂਜਾ ਮੈਂ ਅਤੇ ਦੋਵੇਂ ਰਿਸ਼ੀ ਜੋ ਰਸਤੇ ਵਿਚ ਆਪ ਜੀ ਨੂੰ ਮਿਲੇ ਹਨ, ਅਸੀਂ ਚਾਰੇ ਮਿਲ ਕੇ ਬੀਆਬਾਨ ਜੰਗਲ ਵਿਚ ਤਪ ਕਰ ਰਹੇ ਸਾਂ, ਜਿਸ ਪ੍ਰੋਹਤ ਦੀ ਲੜਕੀ ਨੇ ਤੁਹਾਨੂੰ ਭੇਜਿਆ ਹੈ, ਉਸ ਵੇਲੇ ਉਹ ਬਾਨਪ੍ਰਸਤ ਇਸਤਰੀ ਸੀ, ਗੰਗਾ ਦੇ ਕਿਨਾਰੇ ਰਹਿੰਦੀ ਸੀ। ਉਹ ਰੋਜ਼ਾਨਾ ਸਾਡੇ ਵਾਸਤੇ ਪ੍ਰਸ਼ਾਦਾ ਤਿਆਰ ਕਰ ਕੇ ਲਿਆਂਦੀ ਤੇ ਸਾਨੂੰ ਚਾਰਾਂ ਨੂੰ ਦੋ ਦੋ ਪ੍ਰਸ਼ਾਦੇ ਦੇ ਜਾਂਦੀ। ਬਾਕੀ ਫਲ ਪੱਤੇ ਖਾ ਕੇ ਅਸੀਂ ਆਪਣਾ ਗੁਜ਼ਾਰਾ ਕਰਦੇ ਸਾਂ। ਜਦੋਂ ਕਾਫ਼ੀ ਸਮਾਂ ਤਪੱਸਿਆ ਕਰਦਿਆਂ ਬੀਤ ਗਿਆ ਤਾਂ ਇਕ ਦਿਨ ਭਗਵਾਨ ਵਿਸ਼ਨੂੰ ਜੀ ਬੁੱਢੇ ਬ੍ਰਾਹਮਣ ਦਾ ਰੂਪ ਧਾਰ ਕੇ ਸਾਡੀ ਪ੍ਰੀਖਿਆ ਲੈਣ ਵਾਸਤੇ ਆ ਗਏ।

ਪਹਿਲੇ ਉਸ ਅੱਗ ਖਾਣ ਵਾਲੇ ਮਹਾਤਮਾ ਦੀ ਕੁਟੀਆ ਪਾਸ ਜਾ ਕੇ ਕਿਹਾ, "ਮੈਂ ਤਿੰਨ ਦਿਨ ਦਾ ਭੁੱਖਾ ਬ੍ਰਾਹਮਣ ਹਾਂ, ਮੈਨੂੰ ਰਜਾ ਕੇ ਰੋਟੀ ਖੁਆਓ, ਕਿਉਂਕਿ ਮੈਂ ਇਕ ਵਾਰ ਹੀ ਰੋਟੀ ਖਾਂਦਾ ਹਾਂ।"

ਉਸ ਸੰਤ ਨੇ ਕਿਹਾ—"ਮੈਂ ਵੀ ਸਾਰੇ ਦਿਨ ਦਾ ਭੁੱਖਾ ਹਾਂ, ਦੋ ਰੋਟੀਆਂ ਹਨ, ਇਕ ਆਪ ਲੈ ਲਵੋ ਅਤੇ ਦੂਜੀ ਮੈਂ ਖਾ ਲੈਂਦਾ ਹਾਂ।"

ਬ੍ਰਾਹਮਣ ਨਾ ਮੰਨਿਆ। ਫਿਰ ਸੰਤ ਨੇ ਕਿਹਾ—"ਤੁਸੀਂ ਡੇਢ ਰੋਟੀ ਲੈ ਲਵੋ ਅਤੇ ਮੈਂ ਅੱਧੀ ਖਾ ਲੈਂਦਾ ਹਾਂ।"

ਬੁੱਢਾ ਬ੍ਰਾਹਮਣ ਫਿਰ ਵੀ ਨਾ ਮੰਨਿਆ ਤਾਂ ਸੰਤ ਨੇ ਗੁੱਸੇ ਵਿਚ ਆ ਕੇ ਕਿਹਾ—"ਜੇਕਰ ਦੋਵੇਂ ਹੀ ਰੋਟੀਆਂ ਤੈਨੂੰ ਦੇ ਦੇਵਾਂ ਤਾਂ ਮੈਂ ਅੱਗ ਖਾਵਾਂ?"

ਉਸ ਬੁੱਢੇ ਬ੍ਰਾਹਮਣ ਨੇ ਕਿਹਾ—"ਤਥਾ ਅਸਤੂ!"

ਇਸ ਲਈ ਉਸ ਦਿਨ ਤੋਂ ਉਹ ਸੰਤ ਅੱਗ ਦੇ ਅੰਗਾਰ ਖਾ ਰਿਹਾ ਹੈ। ਫਿਰ ਉਸ ਬ੍ਰਾਹਮਣ ਨੇ ਦੂਜੇ ਸੰਤ ਦੀ ਕੁਟੀਆ ਪਾਸ ਜਾ ਕੇ ਉਸੇ ਤਰ੍ਹਾਂ ਕਿਹਾ।

ਦੂਜੇ ਸੰਤ ਨੇ ਕਿਹਾ—"ਜੇਕਰ ਦੋਵੇਂ ਰੋਟੀਆਂ ਤੈਨੂੰ ਦੇ ਦਿਆਂ ਤਾਂ ਕੀ ਮੈਂ ਸੁਆਹ ਖਾਵਾਂ?"

ਬੁੱਢੇ ਬ੍ਰਾਹਮਣ ਨੇ ਕਿਹਾ—"ਤਥਾ ਅਸਤੂ!"

ਇਸ ਲਈ ਉਸ ਦਿਨ ਤੋਂ ਉਹ ਸੁਆਹ ਹੀ ਖਾ ਰਿਹਾ ਹੈ।

ਜਿਸ ਵੇਲੇ ਉਹ ਬ੍ਰਾਹਮਣ ਮੇਰੇ ਪਾਸ ਆਇਆ ਤਾਂ ਮੈਂ ਉਸ ਨੂੰ ਡੇਢ ਰੋਟੀ ਦੇਣ ਵਾਸਤੇ ਕਿਹਾ ਪਰ ਉਹ ਨਾ ਮੰਨਿਆ। ਤਾਂ ਮੈਂ ਕਿਹਾ "ਤੈਨੂੰ ਮੈਂ ਦੋਵੇਂ ਰੋਟੀਆਂ ਦੇ ਕੇ ਮੈਂ ਭੁੱਖਾ ਮਰ ਜਾਵਾਂ?" ਉਸ ਨੇ ਕਿਹਾ "ਤਥਾ ਅਸਤੂ!" ਇਸ ਕਰਕੇ ਮੈਂ ਜੰਮਦਾ-ਮਰਦਾ ਰਹਿੰਦਾ ਹਾਂ।

ਫਿਰ ਉਸ ਬ੍ਰਾਹਮਣ ਨੇ ਤੁਹਾਡੇ ਪਾਸੋਂ ਆ ਕੇ ਮੰਗਿਆ। ਤੁਸੀਂ ਕੱਪੜਾ ਵਿਛਾ ਕੇ ਉਸ ਨੂੰ ਬੜੇ ਸਤਿਕਾਰ ਨਾਲ ਬਿਠਾਇਆ; ਦੋਵੇਂ ਰੋਟੀਆਂ ਅਤੇ ਫਲ ਵਗ਼ੈਰਾ ਲਿਆ ਕੇ ਉਸ ਅੱਗੇ ਰੱਖੇ, ਇਕ ਲੱਸੀ ਦਾ ਲੋਟਾ ਵੀ ਲਿਆ ਰੱਖਿਆ। ਉਹ ਬ੍ਰਾਹਮਣ ਖਾ ਕੇ ਬਹੁਤ ਖ਼ੁਸ਼ ਹੋਇਆ ਤੇ ਜਾਂਦਿਆਂ ਹੋਇਆਂ ਆਪ ਜੀ ਨੂੰ ਵਰ ਦੇ ਗਿਆ ਕਿ "ਤੁਸੀਂ ਅਗਲੇ ਜਨਮ ਵਿਚ ਬੜੇ ਪ੍ਰਤਾਪੀ ਧਰਮਾਤਮਾ ਰਾਜਾ ਬਣੋਗੇ ਅਤੇ ਆਪ ਗਿਆਨ ਪ੍ਰਾਪਤ ਕਰ ਕੇ ਮੁਕਤ ਹੋ ਜਾਉਗੇ।"

ਸਾਧ ਸੰਗਤ ਜੀ! ਦੇਖੋ ਪੁੰਨ ਦਾ ਕਿਤਨਾ ਪ੍ਰਤਾਪ ਹੈ ਜੋ ਦੋ ਰੋਟੀਆਂ ਪ੍ਰੇਮ ਭਾਵ ਨਾਲ ਖੁਆਣ ਕਰਕੇ ਕਿਤਨਾ ਰਾਜ-ਭਾਗ ਦਾ ਅਨੰਦ ਮਾਣ ਕੇ ਅਖ਼ੀਰ ਮੁਕਤੀ ਨੂੰ ਪ੍ਰਾਪਤ ਹੋਇਆ।

## ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ॥
## ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ॥

**ਪਦ ਅਰਥ :** ਆਚਾਰ= ਚੰਗੇ-ਚੰਗੇ ਕੰਮ ਕਾਰ, ਰਸਮਾਂ ਰਿਵਾਜ਼।- ਬਿਉਹਾਰੀ= ਕਰਨ ਜੋਗਾ, ਕਰਨ ਵਾਲਾ ਹੋਇਆ ਹੈਂ। ਚਿਤਾਰੀ= ਚੇਤੇ ਕਰ।

**ਅਰਥ :** ਜਿਸ ਪ੍ਰਭੂ ਦੀ ਕਿਰਪਾ ਨਾਲ ਤੂੰ ਚੰਗੇ-ਚੰਗੇ ਕੰਮ ਕਾਰ ਕਰਨ ਦੇ ਲਾਇਕ ਹੋਇਆ ਹੈਂ। ਉਸ ਪ੍ਰਭੂ ਨੂੰ ਸੁਆਸ ਸੁਆਸ ਯਾਦ ਕਰ।

## ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥
## ਸੋ ਪ੍ਰਭੁ ਸਿਮਰਹੁ ਸਦਾ ਅਨੂਪੁ॥

**ਅਰਥ :** ਹੇ ਭਾਈ! ਜਿਸ ਦੀ ਕਿਰਪਾ ਨਾਲ ਤੇਰਾ ਰੰਗ ਰੂਪ ਬਹੁਤ ਸੋਹਣਾ ਬਣਿਆ ਹੈ। ਉਸ ਸੋਹਣੇ ਪ੍ਰਭੂ ਨੂੰ ਹਮੇਸ਼ਾਂ ਚੇਤੇ ਕਰ।

## ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ॥
## ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ॥

**ਪਦ ਅਰਥ :** ਨੀਕੀ= ਚੰਗੀ। ਜਾਤਿ= ਜਾਤੀ, ਕੁਲ, ਖ਼ਾਨਦਾਨ। ਸਿਮਰਿ= ਚੇਤੇ ਕਰ।

**ਅਰਥ :** ਜਿਸ ਦੀ ਕਿਰਪਾ ਕਰਕੇ ਤੇਰੀ ਜਾਤੀ ਸਭ ਤੋਂ ਚੰਗੀ ਹੈ। ਹੇ ਭਾਈ! ਉਸ ਪ੍ਰਭੂ ਨੂੰ ਸਦਾ ਰਾਤ ਦਿਨ ਯਾਦ ਕਰ।

## ਜਿਹ ਪ੍ਰਸਾਦਿ ਤੇਰੀ ਪਤਿ ਰਹੈ॥
## ਗੁਰ ਪ੍ਰਸਾਦਿ ਨਾਨਕ ਜਸੁ ਕਹੈ॥੫॥

**ਅਰਥ :** ਜਿਸ ਵਾਹਿਗੁਰੂ ਦੀ ਕਿਰਪਾ ਕਰਕੇ ਸੰਸਾਰ ਵਿਚ ਤੇਰੀ ਇੱਜ਼ਤ ਰਹਿ ਆਉਂਦੀ ਹੈ। ਗੁਰੂ ਜੀ ਕਹਿੰਦੇ ਹਨ—ਗੁਰੂ ਦੀ ਕ੍ਰਿਪਾ ਨਾਲ ਹੀ ਇਹ ਉਸ ਵਾਹਿਗੁਰੂ ਦੀ ਸਿਫਤਿ ਕਹਿੰਦਾ ਹਾਂ॥੫॥

## ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥
## ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥

**ਪਦ ਅਰਥ :** ਸੁਨਹਿ= ਸੁਣਦਾ ਹੈਂ। ਕਰਨ= ਕੰਨ । ਨਾਦ= ਸ਼ਬਦ, ਆਵਾਜ਼। ਪੇਖਹਿ= ਦੇਖਦਾ ਹੈਂ । ਬਿਸਮਾਦ= ਅਜੀਬ-ਅਜੀਬ ਤਮਾਸ਼ੇ।

**ਅਰਥ :** ਜਿਸ ਪਰਮਾਤਮਾ ਦੀ ਕਿਰਪਾ ਨਾਲ ਤੂੰ ਕੰਨਾਂ ਨਾਲ ਸ਼ਬਦ (ਆਵਾਜ਼) ਸੁਣਦਾ ਹੈਂ । ਜਿਸ ਦੀ ਕਿਰਪਾ ਨਾਲ ਤੂੰ ਮਨ ਨੂੰ ਹੈਰਾਨ ਕਰਨ ਵਾਲੇ ਅਜੀਬ-ਅਜੀਬ ਨਜ਼ਾਰੇ ਤੱਕ ਰਿਹਾ ਹੈਂ ।

## ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ ॥
## ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ ॥

**ਪਦ ਅਰਥ :** ਬੋਲਹਿ= ਬੋਲਦੀ ਹੈ। ਅੰਮ੍ਰਿਤ= ਮਿੱਠੇ-ਮਿੱਠੇ ਬੋਲ। ਸੁਖਿ= ਸੁਖਾਂ ਵਿਚ । ਸਹਜੇ= ਸੁਭਾਵਕ ਹੀ, ਨਿਰਯਤਨ। ਬਸਨਾ= ਵਸ ਰਿਹਾ ਹੈਂ ।

**ਅਰਥ :** ਜਿਸ ਪਰਮਾਤਮਾ ਦੀ ਕਿਰਪਾ ਕਰਕੇ ਤੂੰ ਜ਼ਬਾਨ ਨਾਲ ਮਿੱਠੇ-ਮਿੱਠੇ ਬਚਨ ਬੋਲਦਾ ਹੈਂ । ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਨਿਰਯਤਨ ਹੀ ਸੁਖਾਂ ਵਿੱਚ ਵਸ ਰਿਹਾ ਹੈਂ।

## ਜਿਹ ਪ੍ਰਸਾਦਿ ਹਸਤ ਕਰ ਚਲਹਿ ॥
## ਜਿਹ ਪ੍ਰਸਾਦਿ ਸੰਪੂਰਨ ਫਲਹਿ ॥

**ਪਦ ਅਰਥ :** ਹਸਤ ਕਰ= ਦੋਵੇਂ ਹੱਥ । ਚਲਹਿ= ਚਲਦੇ ਹਨ। ਸੰਪੂਰਨ= ਮੁਕੰਮਲ ਤੌਰ 'ਤੇ, ਹਰੇਕ ਕੰਮ-ਕਾਰ ਵਿਚ । ਫਲਹਿ= ਫਲਦਾ, ਕਾਮਯਾਬ ਹੋਇਆ ਹੈ ।

**ਅਰਥ :** ਜਿਸ ਨਿਰੰਕਾਰ ਦੀ ਕਿਰਪਾ ਨਾਲ ਤੂੰ ਹੱਸਦਾ ਹੋਇਆ ਚਲਣਾ ਕਰਦਾ ਹੈਂ। ਵਾ :— ਜਿਸ ਦੀ ਕਿਰਪਾ ਨਾਲ ਤੂੰ ਹੱਥਾਂ ਨਾਲ ਚੰਗੇ-ਚੰਗੇ ਕੰਮ ਤੇ ਪੈਰਾਂ ਨਾਲ ਤੁਰਦਾ-ਫਿਰਦਾ ਹੈਂ । ਜਿਸ ਦੀ ਕਿਰਪਾ ਨਾਲ ਹਰੇਕ ਫਲ ਨਾਲ ਪ੍ਰਫੁਲਤ ਹੋ ਰਿਹਾ ਹੈਂ ਅਰਥਾਤ ਹਰ ਇਕ ਕੰਮ ਵਿਚ ਕਾਮਯਾਬ ਹੋ ਰਿਹਾ ਹੈਂ।

## ਜਿਹ ਪ੍ਰਸਾਦਿ ਪਰਮ ਗਤਿ ਪਾਵਹਿ ॥

## ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥

**ਪਦ ਅਰਥ :** ਸੁਖਿ ਸਹਜਿ= ਸਹਜ ਸੁਖ ਵਿਚ, ਅਬਿਨਾਸੀ ਸੁਖ ਵਿਚ, ਅਧਿਆਤਮਕ ਸੁਖ ਵਿਚ । ਸਮਾਵਹਿ= ਸਮਾਵੇਂਗਾ ।

**ਅਰਥ :** ਜਿਸ ਦੀ ਕਿਰਪਾ ਕਰਕੇ ਤੂੰ ਕੇਵਲ ਮੁਕਤੀ ਨੂੰ ਪਾਵੇਂਗਾ । ਜਿਸ ਵਾਹਿਗੁਰੂ ਦੀ ਕਿਰਪਾ ਨਾਲ ਅਚੁੱਤ ਸੁਖ ਵਿਚ ਸਮਾਵੇਂਗਾ।

## ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥
## ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥੬॥

**ਪਦ ਅਰਥ :** ਐਸਾ= ਅਜਿਹੇ ਗੁਣਾਂ ਵਾਲਾ ।

**ਅਰਥ :** ਹੇ ਪਿਆਰੇ ! ਐਸਾ ਜੋ ਪ੍ਰਭੂ ਹੈ ਉਸ ਨੂੰ ਛੱਡ ਕੇ ਕਿਸ ਵਾਸਤੇ ਹੋਰਨਾਂ ਦੇ ਮਗਰ ਲੱਗਦਾ ਹੈਂ। ਗੁਰੂ ਜੀ ਕਹਿੰਦੇ ਹਨ— ਗੁਰੂ ਕਿਰਪਾ ਦੁਆਰੇ ਪ੍ਰਭੂ ਦੇ ਮਨਨ ਕਰਨ ਵਿਚ ਜਾਗੋ ॥੬॥

## ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥
## ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥

**ਪਦ ਅਰਥ :** ਪ੍ਰਗਟੁ= ਮਸ਼ਹੂਰ, ਪ੍ਰਸਿੱਧ । ਸੰਸਾਰਿ= ਜਗਤ ਵਿੱਚ । ਮੂਲਿ= ਮੂਲੋਂ, ਕਦੇ ਵੀ । ਮਨਹੁ= ਮਨ 'ਚੋਂ । ਬਿਸਾਰਿ= ਭੁਲਾ।

**ਅਰਥ :** ਜਿਸ ਦੀ ਕਿਰਪਾ ਕਰਕੇ ਤੂੰ ਸਾਰੇ ਸੰਸਾਰ ਵਿਚ ਪ੍ਰਸਿੱਧ ਹੈਂ। ਉਸ ਪ੍ਰਭੂ ਨੂੰ ਮਨ 'ਚੋਂ ਕਦੇ ਵੀ ਨਾ ਭੁਲਾ।

## ਜਿਹ ਪ੍ਰਸਾਦਿ ਤੇਰਾ ਪਰਤਾਪੁ ॥
## ਰੇ ਮਨ ਮੂੜ ਤੂ ਤਾ ਕਉ ਜਾਪੁ ॥

**ਪਦ ਅਰਥ :** ਪਰਤਾਪੁ= ਪ੍ਰਭਾਵ, ਵਡਿਆਈ । ਰੇ= ਹੇ। ਮੂੜ= ਮੂਰਖ।

**ਅਰਥ :** ਜਿਸ ਦੀ ਕਿਰਪਾ ਕਰਕੇ ਤੇਰਾ ਪ੍ਰਭਾਵ (ਜਸ) ਬਣਿਆ ਹੋਇਆ ਹੈ। ਹੇ ਮੂਰਖ ਮਨ ! ਤੂੰ ਉਸ ਨੂੰ ਜਪਣਾ ਕਰ।

## ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥
## ਤਿਸਹਿ ਜਾਨੁ ਮਨ ਸਦਾ ਹਜੂਰੇ ॥

**ਪਦ ਅਰਥ :** ਕਾਰਜ= ਕੰਮ । ਪੂਰੇ= ਸਿਰੇ ਚੜ੍ਹਦੇ ਹਨ । ਹਜੂਰੇ= ਅੰਗ-ਸੰਗ, ਕੋਲ।

**ਅਰਥ :** ਹੇ ਭਾਈ! ਜਿਸ ਦੀ ਕਿਰਪਾ ਕਰਕੇ ਤੇਰੇ ਕੰਮ ਨੇਪਰੇ (ਸਿਰੇ) ਚੜ੍ਹਦੇ। ਹੇ ਮਨ! ਤੂੰ ਉਸ ਪ੍ਰਭੂ ਨੂੰ ਸਦਾ ਹਾਜ਼ਰ-ਨਾਜ਼ਰ ਜਾਣਨ ਕਰ।

## ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥
## ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥

**ਪਦ ਅਰਥ :** ਪਾਵਹਿ= ਪਾ ਲਵੇਂਗਾ । ਤਾ ਸਿਉ= ਉਸ ਨਾਲ । ਰਾਚੁ= ਜੁੜ।

**ਅਰਥ :** ਜਿਸ ਪ੍ਰਭੂ ਦੀ ਕਿਰਪਾ ਕਰਕੇ ਤੂੰ ਸੱਚ ਸਰੂਪ ਨੂੰ ਪਾ ਲਵੇਂਗਾ। ਹੇ ਮੇਰੇ ਮਨ! ਤੂੰ ਉਸੇ ਨਾਲ ਜੁੜ।

## ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥
## ਨਾਨਕ ਜਾਪੁ ਜਪੈ ਜਪੁ ਸੋਇ ॥੭॥

**ਪਦ ਅਰਥ :** ਸੋਇ= ਉਸ ।

**ਅਰਥ :** ਜਿਸ ਪ੍ਰਭੂ ਦੀ ਕਿਰਪਾ ਕਰਕੇ ਸਾਰਿਆਂ ਦੀ ਕਲਿਆਣ ਹੁੰਦੀ ਹੈ। ਗੁਰੂ ਜੀ ਕਹਿੰਦੇ ਹਨ— ਉਸ ਜਪਣ ਜੋਗ ਪਰਮੇਸ਼ਰ ਦੇ ਜਪ ਨੂੰ ਜਪਣਾ ਕਰ॥੭॥

## ਆਪਿ ਜਪਾਏ ਜਪੈ ਸੋ ਨਾਉ ॥
## ਆਪਿ ਗਾਵਾਏ ਸੁ ਹਰਿ ਗੁਨ ਗਾਉ ॥

**ਪਦ ਅਰਥ :** ਜਪਾਏ= ਜਪਾਉਂਦਾ ਹੈ । ਜਪੈ= ਜਪਦਾ ਹੈ । ਸੋ= ਉਹ । ਗਾਵਾਏ= ਗਾਉਣ ਵਿਚ ਮੱਦਦ ਕਰਦਾ ਹੈ। ਸੁ= ਉਹ। ਗਾਉ= ਗਾਉਂਦਾ ਹੈ।

**ਅਰਥ :** ਉਹ ਪ੍ਰਭੂ ਜਿਸ ਪਾਸੋਂ ਆਪ ਨਾਮ ਜਪਾਉਂਦਾ ਹੈ, ਓਹੀ ਪੁਰਸ਼ ਨਾਮ ਜਪਦਾ ਹੈ । ਜਿਸ ਪਾਸੋਂ ਓਹ ਪ੍ਰਭੂ ਆਪ ਗੁਣ ਗਾਇਨ ਕਰਵਾਉਂਦਾ ਹੈ, ਓਹੀ ਪੁਰਸ਼ ਉਸ ਹਰੀ ਗੁਣਾਂ ਨੂੰ ਗਾਉਂਦਾ ਹੈ ।

## ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥
## ਪ੍ਰਭੂ ਦਇਆ ਤੇ ਕਮਲ ਬਿਗਾਸੁ ॥

**ਪਦ ਅਰਥ :** ਤੇ= ਨਾਲ । ਪ੍ਰਗਾਸੁ= ਰੌਸ਼ਨੀ, ਗਿਆਨ । ਕਮਲ= ਹਿਰਦਾ-ਕੌਲ । ਬਿਗਾਸੁ= ਖਿੜਦਾ ਹੈ ।

**ਅਰਥ :** ਪ੍ਰਭੂ ਦੀ ਕਿਰਪਾ ਨਾਲ ਜੀਵ ਨੂੰ ਗਿਆਨ ਹੁੰਦਾ ਹੈ । ਪ੍ਰਭੂ ਦੀ ਦਇਆ ਨਾਲ ਜੀਵ ਦਾ ਹਿਰਦਾ-ਕਮਲ ਖਿੜ ਜਾਂਦਾ ਹੈ ।

## ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥
## ਪ੍ਰਭ ਦਇਆ ਤੇ ਮਤਿ ਊਤਮ ਹੋਇ ॥

**ਪਦ ਅਰਥ :** ਸੁਪ੍ਰਸੰਨ= (ਸ੍ਵਯੰ) ਖ਼ੁਦ ਪ੍ਰਸੰਨ ਹੁੰਦਾ ਹੈ । ਬਸੈ= ਵਸਦਾ ਹੈ। ਸੋਇ= ਉਹ । ਤੇ= ਕਰਕੇ, ਨਾਲ । ਮਤਿ= ਅਕਲ । ਊਤਮ= ਵਧੀਆ ।

**ਅਰਥ :** ਉਹ ਪ੍ਰਭੂ ਆਪ ਖ਼ੁਸ਼ ਹੋਵੇ ਤਾਂ ਜੀਵ ਦੇ ਮਨ ਵਿਚ ਆ ਕੇ ਵੱਸਦਾ ਹੈ । ਪ੍ਰਭੂ ਦੀ ਦਇਆ ਨਾਲ ਹੀ ਜੀਵ ਦੀ ਮਤਿ ਉੱਤਮ ਹੁੰਦੀ ਹੈ।

## ਸਰਬ ਨਿਧਾਨ ਪ੍ਰਭ ਤੇਰੀ ਮਇਆ ॥
## ਆਪਹੁ ਕਛੂ ਨ ਕਿਨਹੂ ਲਇਆ ॥

**ਪਦ ਅਰਥ :** ਨਿਧਾਨ= ਖ਼ਜ਼ਾਨਾ । ਮਇਆ= ਕਿਰਪਾ। ਆਪਹੁ= ਆਪਣੇ ਆਪ । ਕਿਨਹੂ= ਕਿਸੇ ਨੇ ਵੀ ।

**ਅਰਥ :** ਹੇ ਪ੍ਰਭੂ ! ਤੇਰੀ ਕਿਰਪਾ ਨਾਲ ਹੀ ਸਾਰੇ ਖ਼ਜ਼ਾਨੇ ਮਿਲਦੇ ਹਨ। ਆਪਣੇ ਆਪ ਕਿਸੇ ਨੇ ਵੀ ਕੁਝ ਨਹੀਂ ਲਿਆ।

## ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥
## ਨਾਨਕ ਇਨ ਕੈ ਕਛੂ ਨ ਹਾਥ ॥੮॥੬॥

**ਪਦ ਅਰਥ :** ਹਰਿ ਨਾਥ= ਹੇ ਹਰੀ ਸੁਆਮੀ ! ਲਗਹਿ= ਲਗਦੇ ਹਨ । ਇਨ ਕੈ= ਇਨ੍ਹਾਂ (ਜੀਵਾਂ) ਦੇ । ਹਾਥ= ਵੱਸ ਵਿਚ ।

**ਅਰਥ :** ਗੁਰੂ ਜੀ ਕਹਿੰਦੇ ਹਨ— ਹੇ ਹਰੀ ਨਾਥ ! ਜਿਸ ਪਾਸੇ ਤੁਸੀਂ ਜੀਵਾਂ ਨੂੰ ਪ੍ਰੇਰ ਕੇ ਲਗਾਉਂਦੇ ਹੋ, ਓਸੇ ਤਰਫ਼ ਹੀ ਇਹ ਜੀਵ ਲੱਗ ਰਹੇ ਹਨ। ਕਿਉਂਕਿ ਇਨ੍ਹਾਂ ਜੀਵਾਂ ਦੇ ਆਪਣੇ ਹੱਥ ਵਿਚ ਕੁਝ ਵੀ ਨਹੀਂ ਹੈ ॥੮॥੬॥

## ਸਲੋਕੁ ॥
## ਅਗਮ ਅਗਾਧਿ ਪਾਰਬ੍ਰਹਮੁ ਸੋਇ ॥

## ਜੋ ਜੋ ਕਹੈ ਸੁ ਮੁਕਤਾ ਹੋਇ॥

**ਪਦ ਅਰਥ :** ਅਗਮ= ਮਨ ਆਦਿ ਇੰਦ੍ਰਿਆਂ ਤੋਂ ਪਰੇ। ਅਗਾਧਿ= ਡੂੰਘਾ। ਸੋਇ= ਉਹ, ਸੋਭਾ। ਕਹੈ= ਕਹਿੰਦਾ ਹੈ, ਜਪਦਾ ਹੈ। ਮੁਕਤਾ= ਛੁੱਟ ਜਾਂਦਾ ਹੈ, ਛੁਟਕਾਰਾ, ਕਲਿਆਣ। ਹੋਇ= ਹੁੰਦਾ ਹੈ।

**ਅਰਥ :** ਉਹ ਪਰਾ ਰੂਪ ਵਿਆਪਕ ਪਰਮਾਤਮਾ ਮਨ ਬਾਣੀ ਦੀ ਪਹੁੰਚ ਤੋਂ ਪਰੇ ਤੇ ਡੂੰਘਾ ਹੈ। ਜੋ ਜੋ ਪੁਰਸ਼ ਉਸ ਦਾ ਨਾਮ ਕਹਿੰਦਾ ਹੈ (ਨਾਮ ਜਪਦਾ ਹੈ), ਉਹ ਮਾਇਆ ਦੇ ਬੰਧਨਾਂ ਤੋਂ ਛੁੱਟ ਜਾਂਦਾ ਹੈ। ਅਥਵਾ :— ਜੋ ਵੀ ਮਨੁੱਖ ਉਸ ਪਰਮਾਤਮਾ ਦੀ ਸੋਭਾ ਕਹਿੰਦਾ ਹੈ, ਉਹ ਕਲਿਆਣ ਸਰੂਪ ਹੁੰਦਾ ਹੈ।

## ਸੁਨਿ ਮੀਤਾ ਨਾਨਕੁ ਬਿਨਵੰਤਾ॥
## ਸਾਧ ਜਨਾ ਕੀ ਅਚਰਜ ਕਥਾ॥੧॥

**ਪਦ ਅਰਥ :** ਸੁਨਿ= ਸੁਣਨਾ ਕਰ। ਮੀਤਾ= ਹੇ ਮਿੱਤਰਾ! ਬਿਨਵੰਤਾ= ਬੇਨਤੀ ਕਹਿੰਦਾ ਹੈ। ਨਾਨਕੁ= ਗੁਰੂ ਨਾਨਕ ਦੀ ਗੱਦੀ ਦੇ ਵਾਰਿਸ ਗੁਰੂ ਅਰਜਨ ਦੇਵ ਜੀ। ਅਚਰਜ= ਅਜੀਬ-ਅਜੀਬ, ਮਨ ਨੂੰ ਹੈਰਾਨ ਕਰਨ ਵਾਲੀਆਂ। ਕਥਾ= ਕਹਾਣੀ, ਪ੍ਰਸੰਗ, ਗੱਲ-ਬਾਤ।

**ਅਰਥ :** ਗੁਰੂ ਜੀ ਕਹਿੰਦੇ ਹਨ—ਹੇ ਮਿੱਤਰਾ! ਨਾਮ-ਅਭਿਆਸੀ ਪੂਰਨ ਸੰਤ ਜਨਾਂ ਦੀਆਂ ਹੈਰਾਨ ਕਰਨ ਵਾਲੀਆਂ ਗੱਲਾਂ, ਉਨ੍ਹਾਂ ਦੀ ਸੰਗਤ ਕਰਨ ਤੇ ਲਾਭ ਤੈਨੂੰ (ਖੋਲ੍ਹ ਕੇ) ਸੁਣਾਉਂਦੇ ਹਾਂ ਤੂੰ ਪਿਆਰ ਨਾਲ ਸੁਣ! ॥੧॥

## ਅਸਟਪਦੀ॥

## ਸਾਧ ਕੈ ਸੰਗਿ ਮੁਖ ਊਜਲ ਹੋਤ॥
## ਸਾਧਸੰਗਿ ਮਲੁ ਸਗਲੀ ਖੋਤ॥

**ਪਦ ਅਰਥ :** ਸਾਧ= ਮਨ ਸਾਧਿ ਜਗੁ ਸਾਧੁ ਸਦਾਇਆ, ਜਿਸ ਨੇ ਆਪਣੇ ਆਪ ਨੂੰ ਸਾਧ ਲਿਆ, ਠੀਕ ਕਰ ਲਿਆ, ਮਨ ਨੂੰ ਕਾਬੂ ਕਰ ਲਿਆ। ਸਾਧ ਕੈ ਸੰਗਿ= ਸਾਧੂਆਂ ਦੀ ਸੰਗਤ ਕਰਨ ਨਾਲ। ਮੁਖ= ਮੂੰਹ। ਊਜਲ= ਸਾਫ਼। ਹੋਤ= ਹੋ ਜਾਂਦਾ ਹੈ। ਮਲੁ= ਮੈਲ। ਸਗਲੀ= ਸਾਰੀ। ਖੋਤ= ਖੋਹ ਜਾਂਦੀ ਹੈ, ਨਾਸ ਹੋ ਜਾਂਦੀ ਹੈ।

**ਅਰਥ :** ਹੇ ਭਾਈ! ਸੰਤਾਂ ਦੇ ਸੰਗ ਕਰਕੇ ਜੀਵ ਦਾ ਮੂੰਹ ਉੱਜਲਾ ਹੁੰਦਾ ਹੈ ਭਾਵ ਹਰੇਕ ਥਾਂ ਮਾਣ-ਸਤਿਕਾਰ ਮਿਲਦਾ ਹੈ। ਸੰਤਾਂ ਦੇ ਸੰਗ ਕਰਕੇ ਜੀਵ ਦੇ ਅੰਦਰ ਦੀ ਸਾਰੀ ਪਾਪਾਂ ਦੀ ਮੈਲ ਦੂਰ ਹੋ ਜਾਂਦੀ ਹੈ।

## ਸਾਧ ਕੈ ਸੰਗਿ ਮਿਟੈ ਅਭਿਮਾਨੁ॥
## ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ॥

**ਪਦ ਅਰਥ :** ਮਿਟੈ= ਮਿਟ ਜਾਂਦਾ ਹੈ। ਅਭਿਮਾਨੁ= ਹੰਕਾਰ। ਪ੍ਰਗਟੈ= ਪਰਗਟ ਹੁੰਦਾ ਹੈ। ਸੁਗਿਆਨੁ= ਸ੍ਰੇਸ਼ਟ ਗਿਆਨ, ਉਹ ਗਿਆਨ ਜਿਸ ਨਾਲ ਆਪਣੇ ਆਪ ਦਾ ਪਤਾ ਲੱਗ ਜਾਂਦਾ ਹੈ।

**ਅਰਥ :** ਸੰਤਾਂ ਦੇ ਸੰਗ ਕਰਕੇ ਦੇਹ ਦਾ ਹੰਕਾਰ ਮਿਟ ਜਾਂਦਾ ਹੈ। ਸੰਤਾਂ ਦੇ ਸੰਗ ਕਰਕੇ ਉੱਤਮ ਗਿਆਨ (ਆਤਮ ਗਿਆਨ) ਪ੍ਰਗਟ ਹੁੰਦਾ ਹੈ।

## ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ॥
## ਸਾਧਸੰਗਿ ਸਭੁ ਹੋਤ ਨਿਬੇਰਾ॥

**ਪਦ ਅਰਥ :** ਬੁਝੈ (ਬੁੱਝਣਾ)= ਜਾਣਨਾ। ਨੇਰਾ= ਨਜ਼ਦੀਕ, ਅੰਗ-ਸੰਗ। ਨਿਬੇਰਾ= ਫ਼ੈਸਲਾ।

**ਅਰਥ :** ਸੰਤਾਂ ਦੇ ਸੰਗ ਕਰਕੇ ਪਰਮਾਤਮਾ ਨੂੰ ਆਪਣੇ ਨੇੜੇ ਸਮਝ ਲੈਂਦਾ ਹੈ। ਸੰਤਾਂ ਦੀ ਸੰਗਤ ਕਰਕੇ ਅਨੇਕਾਂ ਜਨਮਾਂ ਦੇ ਸਾਰੇ ਕਰਮਾਂ ਦਾ ਫ਼ੈਸਲਾ ਹੋ ਜਾਂਦਾ ਹੈ।

## ਸਾਧ ਕੈ ਸੰਗਿ ਪਾਏ ਨਾਮ ਰਤਨੁ॥
## ਸਾਧ ਕੈ ਸੰਗਿ ਏਕ ਊਪਰਿ ਜਤਨੁ॥

**ਪਦ ਅਰਥ :** ਏਕ ਊਪਰਿ= ਸਭ ਤੋਂ ਉੱਪਰ ਪਰਮਾਤਮਾ ਨਾਲ ਮਿਲਾਪ ਕਰਨ ਲਈ।

**ਅਰਥ :** ਸੰਤਾਂ ਦੇ ਸੰਗ ਕਰਕੇ ਇਹ ਜੀਵ ਨਾਮ-ਰਤਨ ਨੂੰ ਪਾਉਂਦਾ ਹੈ। ਸੰਤਾਂ ਦੇ ਸੰਗ ਕਰਕੇ ਇਕ ਮਨ ਦੇ ਕਾਬੂ ਕਰਨ ਉਪਰ ਸਾਰਾ ਜਤਨ ਲਗਾਂਦਾ ਹੈ। ਅਥਵਾ :— ਸਾਰਿਆਂ ਤੋਂ ਉਪਰ ਜੋ ਪਰਮਾਤਮਾ ਹੈ, ਉਸ ਇਕ ਦੀ ਪ੍ਰਾਪਤੀ ਦਾ ਜਤਨ ਕਰਦਾ ਹੈ।

## ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥
## ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥

**ਪਦ ਅਰਥ :** ਮਹਿਮਾ= ਵਡਿਆਈ, ਕੀਰਤੀ । ਬਰਨੈ= ਬਿਆਨ ਕਰ ਸਕਦਾ ਹੈ । ਕਉਨੁ= ਕਿਹੜਾ ? ਸਮਾਨੀ= ਸਮਾਈ ਹੋਈ ਹੈ ।

**ਅਰਥ :** ਅਜਿਹਾ ਕਿਹੜਾ ਪੁਰਸ਼ ਹੈ ਜੋ ਸੰਤਾਂ ਦੀ ਵਡਿਆਈ ਆਪ ਕਰ ਸਕੇ ? ਗੁਰੂ ਜੀ ਕਹਿੰਦੇ ਹਨ— ਸੰਤਾਂ ਦੀ ਸੋਭਾ ਪ੍ਰਭੂ ਵਿਚ ਹੀ ਸਮਾਈ ਹੋਈ ਹੈ, ਭਾਵ ਸੰਤਾਂ ਦੀ ਉਪਮਾ ਪ੍ਰਭੂ ਦੇ ਬਰਾਬਰ ਹੈ । ਅਰਥਾਤ ਸੰਤਾਂ ਦੀ ਜਿਹੜੀ ਵਡਿਆਈ ਆਖਣੀ ਹੈ, ਇਹ ਪਰਮਾਤਮਾ ਦੀ ਹੀ ਮਹਿਮਾ ਹੈ ॥੧॥

## ਸਾਧ ਕੈ ਸੰਗਿ ਅਗੋਚਰੁ ਮਿਲੈ ॥
## ਸਾਧ ਕੈ ਸੰਗਿ ਸਦਾ ਪਰਫੁਲੈ ॥

**ਪਦ ਅਰਥ :** ਅਗੋਚਰੁ= ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਦੂਰ, ਪਰਮਾਤਮਾ । ਪਰਫੁਲੈ= ਖੇੜੇ ਵਿਚ ਰਹਿੰਦਾ ਹੈ ।

**ਅਰਥ :** ਸੰਤਾਂ ਦੇ ਸੰਗ ਕਰਕੇ ਇੰਦ੍ਰੀਆਂ ਕਰਕੇ ਅਵਿਸ਼ੇ ਜੋ ਪਰਮਾਤਮਾ ਹੈ, ਉਹ ਮਿਲ ਜਾਂਦਾ ਹੈ । ਸੰਤਾਂ ਦੇ ਸੰਗ ਕਰਕੇ ਇਹ ਜੀਵ ਸਦਾ ਹੀ ਪ੍ਰਫੁੱਲਤ, ਭਾਵ ਖੇੜੇ ਵਿੱਚ ਰਹਿੰਦਾ ਹੈ ।

## ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥
## ਸਾਧਸੰਗਿ ਅੰਮ੍ਰਿਤ ਰਸੁ ਭੁੰਚਾ ॥

**ਪਦ ਅਰਥ :** ਆਵਹਿ (ਆਵਹਿੰ)= ਆ ਜਾਂਦੇ । ਬਸਿ= ਕਾਬੂ । ਪੰਚਾ= ਪੰਜੇ ਹੀ, ਕਾਮ, ਕਰੋਧ, ਲੋਭ, ਮੋਹ, ਅਹੰਕਾਰ । ਅੰਮ੍ਰਿਤ ਰਸੁ= ਨਾਮ-ਅੰਮ੍ਰਿਤ । ਰਸੁ= ਸੁਆਦ । ਭੁੰਚਾ= ਭੋਗਦਾ ਹੈ, ਮਾਣਦਾ ਹੈ ।

**ਅਰਥ :** ਸੰਤਾਂ ਦੇ ਸੰਗ ਕਰਕੇ (ਕਾਮ ਕਰੋਧ ਆਦਿਕ) ਪੰਜੇ (ਵਿਸ਼ੇ) ਕਾਬੂ ਆ ਜਾਂਦੇ ਹਨ । ਸੰਤਾਂ ਦੇ ਸੰਗ ਕਰਕੇ ਇਹ ਜੀਵ ਨਾਮ-ਅੰਮ੍ਰਿਤ ਦੇ ਸੁਆਦ ਨੂੰ ਭੋਗਦਾ (ਮਾਣਦਾ) ਹੈ ।

## ਸਾਧਸੰਗਿ ਹੋਇ ਸਭ ਕੀ ਰੇਨ ॥
## ਸਾਧ ਕੈ ਸੰਗਿ ਮਨੋਹਰ ਬੈਨ ॥

**ਪਦ ਅਰਥ :** ਰੇਨ= ਧੂੜੀ। ਮਨੋਹਰ= ਸੁੰਦਰ। ਬੈਨ= ਬੋਲ, ਬਚਨ।

**ਅਰਥ :** ਸੰਤਾਂ ਦੇ ਸੰਗ ਕਰਕੇ ਇਹ ਸਾਰਿਆਂ ਦੀ ਚਰਨ ਧੂੜ ਹੋ ਜਾਂਦਾ ਹੈ (ਨਿਮਰਤਾ ਧਾਰ ਲੈਂਦਾ ਹੈ)। ਸੰਤਾਂ ਦੇ ਸੰਗ ਕਰਕੇ ਮਿੱਠੇ ਬਚਨ ਬੋਲਦਾ ਹੈ।

## ਸਾਧ ਕੈ ਸੰਗਿ ਨ ਕਤਹੂੰ ਧਾਵੈ ॥
## ਸਾਧਸੰਗਿ ਅਸਥਿਤਿ ਮਨੁ ਪਾਵੈ ॥

**ਪਦ ਅਰਥ :** ਕਤਹੂੰ= ਕਿਤੇ ਵੀ। ਧਾਵੈ= ਦੌੜਦਾ। ਅਸਥਿਤਿ= ਟਿਕਾਅ। ਪਾਵੈ= ਪਾ ਲੈਂਦਾ ਹੈ।

**ਅਰਥ :** ਸੰਤਾਂ ਦੇ ਸੰਗ ਕਰਕੇ ਮਨ ਕਿਸੇ ਤਰਫ਼ ਨਹੀਂ ਦੌੜਦਾ ਕਿਉਂਕਿ ਸੰਤਾਂ ਦੇ ਸੰਗ ਕਰਕੇ ਮਨ ਟਿਕਾਅ ਪਾ ਲੈਂਦਾ ਹੈ।

## ਸਾਧ ਕੈ ਸੰਗਿ ਮਾਇਆ ਤੇ ਭਿੰਨ ॥
## ਸਾਧਸੰਗਿ ਨਾਨਕ ਪ੍ਰਭ ਸੁਪ੍ਰਸੰਨ ॥੨॥

**ਪਦ ਅਰਥ :** ਤੇ= ਤੋਂ। ਭਿੰਨ= ਵੱਖਰਾ। ਸੁਪ੍ਰਸੰਨ (ਸੁ-ਸ੍ਵਯੰ)= ਖ਼ੁਦ ਖ਼ੁਸ਼ ਹੋ ਜਾਂਦਾ ਹੈ।

**ਅਰਥ :** ਸੰਤਾਂ ਦੇ ਸੰਗ ਕਰਕੇ ਮਨ ਮਾਇਆ ਤੋਂ ਵੱਖਰਾ ਹੋ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ— ਸੰਤਾਂ ਦੀ ਸੰਗਤ ਵਿੱਚ ਨਾਮ ਜਪਣ ਵਾਲੇ ਉੱਤੇ ਪ੍ਰਭੂ ਆਪ ਖ਼ੁਸ਼ ਹੋ ਜਾਂਦਾ ਹੈ ॥੨॥

## ਸਾਧਸੰਗਿ ਦੁਸਮਨ ਸਭਿ ਮੀਤ ॥
## ਸਾਧੂ ਕੈ ਸੰਗਿ ਮਹਾ ਪੁਨੀਤ ॥

**ਪਦ ਅਰਥ :** ਮਹਾ ਪੁਨੀਤ= ਬਹੁਤ ਹੀ ਪਵਿੱਤਰ।

**ਅਰਥ :** ਸੰਤਾਂ ਦੇ ਸੰਗ ਕਰਕੇ ਸਾਰੇ ਵੈਰੀ ਵੀ ਮਿੱਤਰ ਬਣ ਜਾਂਦੇ ਹਨ।* ਇਸ ਕਾਰਨ ਸਾਰਿਆਂ ਨੂੰ ਆਪਣੇ ਸਮਝਣ ਲੱਗ ਜਾਂਦਾ ਹੈ। ਸੰਤਾਂ ਦੇ ਸੰਗ ਕਰਕੇ ਵੱਡੇ ਤੋਂ ਵੱਡਾ ਪਾਪੀ ਵੀ ਪਵਿੱਤਰ ਹੋ ਜਾਂਦਾ ਹੈ। ਅਥਵਾ :— ਸੰਤਾਂ ਦੇ ਸੰਗ ਕਰਕੇ ਜੀਵ ਦਾ ਜੀਵਨ ਬਹੁਤ ਪਵਿੱਤਰ ਹੋ

---

** ਮਨੁੱਖ ਨੂੰ ਇਹ ਗਿਆਨ ਹੋ ਜਾਂਦਾ ਹੈ ਕਿ ਨਾ ਕੋ ਦੁਸਮਨ ਦੋਖੀਆ ਨਾਹੀ ਕੋ ਮੰਦਾ॥*

ਜਾਂਦਾ ਹੈ ।

**ਸਾਧਸੰਗਿ ਕਿਸ ਸਿਉ ਨਹੀ ਬੈਰੁ ॥**
**ਸਾਧ ਕੈ ਸੰਗਿ ਨ ਬੀਗਾ ਪੈਰੁ ॥**

**ਪਦ ਅਰਥ :** ਸਿਉ= ਨਾਲ । ਬੈਰੁ= ਦ੍ਵੈਸ਼, ਦੁਸ਼ਮਣੀ । ਬੀਗਾ (ਬੀਂਗਾ)= ਵਿੰਗਾ, ਟੇਢਾ ।

**ਅਰਥ :** ਸੰਤਾਂ ਦੇ ਸੰਗ ਕਰਕੇ ਇਸ ਦਾ ਕਿਸੇ ਨਾਲ ਵੈਰ-ਭਾਵ ਨਹੀਂ ਰਹਿੰਦਾ । ਸੰਤਾਂ ਦੇ ਸੰਗ ਕਰਕੇ ਇਸ ਦਾ ਪੈਰ ਵਿੰਗਾ ਨਹੀਂ ਪੈਂਦਾ । ਭਾਵ ਭੈੜੇ ਪਾਸੇ ਨਹੀਂ ਤੁਰਦਾ । ਭਾਵ—ਮਨ ਰੂਪ ਪੈਰ ਵੀ ਵਿੰਗੇ ਪਾਸੇ (ਮਾੜੇ ਖ਼ਿਆਲਾਂ ਵਿੱਚ) ਨਹੀਂ ਜਾਂਦਾ ।

**ਸਾਧ ਕੈ ਸੰਗਿ ਨਾਹੀ ਕੋ ਮੰਦਾ ॥**
**ਸਾਧਸੰਗਿ ਜਾਨੇ ਪਰਮਾਨੰਦਾ ॥**

**ਪਦ ਅਰਥ :** ਕੋ= ਕੋਈ ਵੀ । ਮੰਦਾ= ਮਾੜਾ ਕੰਮ । ਪਰਮਾਨੰਦਾ= ਪਰਮ ਅਨੰਦ ਸਰੂਪ, ਵਾਹਿਗੁਰੂ ।

**ਅਰਥ :** ਸੰਤਾਂ ਦੇ ਸੰਗ ਕਰਕੇ ਕੋਈ ਭੈੜਾ ਕਰਮ ਨਹੀਂ ਕਰਦਾ । ਅਥਵਾ :— ਸੰਤਾਂ ਦੇ ਸੰਗ ਕਰਕੇ ਕੋਈ ਮਨੁੱਖ ਇਸ ਨੂੰ ਮੰਦਾ ਨਹੀਂ ਲੱਗਦਾ ।* ਸੰਤਾਂ ਦੇ ਸੰਗ ਕਰਕੇ ਇਹ ਜੀਵ ਪਰਮ ਅਨੰਦ ਸਰੂਪ (ਪਰਮੇਸ਼ਰ) ਨੂੰ ਜਾਣ ਲੈਂਦਾ ਹੈ ।

**ਸਾਧ ਕੈ ਸੰਗਿ ਨਾਹੀ ਹਉ ਤਾਪੁ ॥**
**ਸਾਧ ਕੈ ਸੰਗਿ ਤਜੈ ਸਭੁ ਆਪੁ ॥**

**ਪਦ ਅਰਥ :** ਹਉ= ਹੰਕਾਰ । ਤਾਪੁ= ਬੁਖ਼ਾਰ । ਆਪੁ= ਆਪਾ-ਭਾਵ, ਆਪਣੀ ਖ਼ੁਦੀ, ਅਪਣੱਤ ।

**ਅਰਥ :** ਸੰਤਾਂ ਦੇ ਸੰਗ ਕਰਕੇ ਹੰਗਤਾ ਰੂਪੀ ਬੁਖ਼ਾਰ ਨਹੀਂ ਹੁੰਦਾ । ਸੰਤਾਂ ਦੇ ਸੰਗ ਕਰਕੇ ਸਾਰਾ ਹੰਕਾਰ ਛੱਡ ਦੇਂਦਾ ਹੈ ।

**ਆਪੇ ਜਾਨੈ ਸਾਧ ਬਡਾਈ ॥**

---

**ਬੁਰਾ ਨਹੀ ਸਭੁ ਭਲਾ ਹੀ ਹੈ ਰੇ ..... ॥ (ਕਾਨੜਾ ਮਹਲਾ ੫, ਅੰਗ ੧੩੦੨)*

## ਨਾਨਕ ਸਾਧ ਪ੍ਰਭੂ ਬਨਿ ਆਈ ॥੩॥

**ਪਦ ਅਰਥ :** ਜਾਨੈ= ਜਾਣਦਾ ਹੈ । ਸਾਧ ਬਡਾਈ= ਸੰਤਾਂ ਦੀ ਮਹਿਮਾ । ਪ੍ਰਭੂ ਬਨਿ ਆਈ= ਪ੍ਰਭੂ ਨਾਲ ਪੱਕੀ ਪ੍ਰੀਤੀ ਬਣ ਜਾਂਦੀ ਹੈ।

**ਅਰਥ :** ਸੰਤਾਂ ਦੀ ਪੂਰਨ ਵਡਿਆਈ ਨੂੰ ਪਰਮੇਸ਼ਰ ਆਪ ਹੀ ਜਾਣਦਾ ਹੈ । ਅਥਵਾ :— ਆਪਣੀ ਵਡਿਆਈ ਨੂੰ ਸੰਤ ਆਪ ਹੀ ਜਾਣਦਾ ਹੈ । ਗੁਰੂ ਜੀ ਕਹਿੰਦੇ ਹਨ— ਸੰਤਾਂ ਦੀ ਪ੍ਰਭੂ ਨਾਲ ਪ੍ਰੀਤੀ ਬਣ ਗਈ ਹੈ ॥੩॥

## ਸਾਧ ਕੈ ਸੰਗਿ ਨ ਕਬਹੂ ਧਾਵੈ ॥
## ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥

**ਪਦ ਅਰਥ :** ਕਬਹੂ= ਕਦੇ ਵੀ । ਧਾਵੈ= ਦੌੜਦਾ ।

**ਅਰਥ :** ਸੰਤਾਂ ਦੇ ਸੰਗ ਕਰਕੇ (ਇਹ ਜੀਵ ਲੋਭ ਵਸ ਹੋ ਕੇ) ਕਦੇ ਭੀ ਨਹੀਂ ਦੌੜਦਾ। ਸੰਤਾਂ ਦੇ ਸੰਗ ਕਰਕੇ ਜੀਵ ਹਮੇਸ਼ਾਂ ਸੁਖ ਪਾਉਂਦਾ ਹੈ।

## ਸਾਧਸੰਗਿ ਬਸਤੁ ਅਗੋਚਰ ਲਹੈ ॥
## ਸਾਧੂ ਕੈ ਸੰਗਿ ਅਜਰੁ ਸਹੈ ॥

**ਪਦ ਅਰਥ :** ਬਸਤੁ= ਵਸਤੂ, ਆਤਮ-ਵਸਤੂ। ਲਹੈ= ਪਾ ਲੈਂਦਾ ਹੈ । ਅਜਰੁ= ਜਰ ਲੈਂਦਾ, ਬਰਦਾਸ਼ਤ ਕਰ ਲੈਂਦਾ, ਹਜ਼ਮ ਕਰ ਲੈਂਦਾ, ਨਾ ਜਰੇ ਜਾਣ ਵਾਲੀ ਤਾਕਤ । ਸਹੈ= ਸਹਾਰ ਲੈਂਦਾ ਹੈ ।

**ਅਰਥ :** ਸੰਤਾਂ ਦੇ ਸੰਗ ਕਰਕੇ ਇਹ ਜੀਵ ਇੰਦ੍ਰੀਆਂ ਤੋਂ ਪਰੇ ਆਤਮ-ਵਸਤੂ ਨੂੰ ਪਾ ਲੈਂਦਾ ਹੈ । ਸੰਤਾਂ ਦੇ ਸੰਗ ਕਰਕੇ ਇਹ ਜੀਵ ਨਾ ਸਹਾਰੀ ਜਾਣ ਵਾਲੀ ਆਤਮ-ਵਸਤੂ ਦੀ ਤਾਕਤ ਨੂੰ ਜਜ਼ਬ ਕਰ ਲੈਂਦਾ ਹੈ । ਮਦਾਰੀ ਵਾਂਗ ਲੋਕਾਂ ਨੂੰ ਤਾਕਤ ਦਾ ਮੁਜ਼ਾਹਰਾ ਕਰ ਕੇ ਦਿਖਾਉਂਦਾ ਨਹੀਂ।

## ਸਾਧ ਕੈ ਸੰਗਿ ਬਸੈ ਥਾਨਿ ਊਚੈ ॥
## ਸਾਧੂ ਕੈ ਸੰਗਿ ਮਹਲਿ ਪਹੂਚੈ ॥

**ਪਦ ਅਰਥ :** ਬਸੈ= ਵਸਦਾ ਹੈ । ਮਹਲਿ= ਆਤਮਕ ਟਿਕਾਣੇ 'ਤੇ । ਪਹੂਚੈ= ਪਹੁੰਚ ਜਾਂਦਾ ਹੈ ।

**ਅਰਥ :** ਸੰਤਾਂ ਦੇ ਸੰਗ ਕਰਕੇ ਪਰਮੇਸ਼ਰ ਰੂਪ ਉਚੇ ਅਸਥਾਨ (ਆਤਮਕ

ਮੰਡਲ) ਵਿੱਚ ਵਸਦਾ ਹੈ । ਸੰਤਾਂ ਦੇ ਸੰਗ ਕਰਕੇ ਸਰੂਪ ਵਿੱਚ ਪਹੁੰਚ ਜਾਂਦਾ ਹੈ।

## ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ॥
## ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥

ਪਦ ਅਰਥ : ਦ੍ਰਿੜੈ= ਪੱਕਾ ਕਰ ਲੈਂਦਾ, ਚੰਗੀ ਤਰ੍ਹਾਂ ਸਮਝ ਲੈਂਦਾ ਹੈ । ਧਰਮ= ਸਾਰੇ ਫ਼ਰਜ਼ਾਂ ਨੂੰ ਚੰਗੀ ਤਰ੍ਹਾਂ ਸਮਝ ਲੈਂਦਾ ਹੈ ।

ਅਰਥ : ਸੰਤਾਂ ਦੇ ਸੰਗ ਕਰਕੇ ਜੋ ਵੀ ਪੱਕਾ ਕਰਦਾ ਹੈ ਉਹ ਸਭ ਧਰਮ ਹੈ (ਸ਼ੁਭ ਕਰਮ ਹੈ)। ਸੰਤਾਂ ਦੇ ਸੰਗ ਕਰਕੇ ਸ਼ੁੱਧ ਪਰਮਾਤਮਾ ਦਾ ਸਰੂਪ ਹੋ ਜਾਂਦਾ ਹੈ ।

## ਸਾਧ ਕੈ ਸੰਗਿ ਪਾਏ ਨਾਮ ਨਿਧਾਨ॥
## ਨਾਨਕ ਸਾਧੂ ਕੈ ਕੁਰਬਾਨ॥੪॥

ਪਦ ਅਰਥ : ਨਿਧਾਨ= ਖ਼ਜ਼ਾਨਾ।

ਅਰਥ : ਸੰਤਾਂ ਦੇ ਸੰਗ ਕਰਕੇ ਨਾਮ ਰੂਪ ਖ਼ਜ਼ਾਨਾ ਪਾ ਲੈਂਦਾ ਹੈ । ਗੁਰੂ ਜੀ ਕਹਿੰਦੇ ਹਨ— ਅਸੀਂ ਸੰਤਾਂ ਤੋਂ ਬਲਿਹਾਰ ਜਾਂਦੇ ਹਾਂ॥੪॥

## ਸਾਧ ਕੈ ਸੰਗਿ ਸਭ ਕੁਲ ਉਧਾਰੈ॥
## ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥

ਪਦ ਅਰਥ : ਕੁਲ= ਕੁਲਾਂ, ਪੀੜ੍ਹੀਆਂ । ਉਧਾਰੈ= ਬਚਾ ਲੈਂਦਾ ਹੈ । ਕੁਟੰਬ= ਪਰਿਵਾਰ । ਨਿਸਤਾਰੈ= ਤਾਰ ਲੈਂਦਾ ਹੈ ।

ਅਰਥ : ਸੰਤਾਂ ਦੇ ਸੰਗ ਕਰਕੇ ਸਾਰੀਆਂ ਕੁੱਲਾਂ ਨੂੰ ਤਾਰ ਲੈਂਦਾ ਹੈ। ਸੰਤਾਂ ਦੇ ਸੰਗ ਕਰਕੇ ਸੱਜਣਾਂ-ਮਿੱਤਰਾਂ ਅਤੇ ਆਪਣੇ ਪਰਿਵਾਰ ਨੂੰ (ਸੰਸਾਰ-ਸਮੁੰਦਰ ਤੋਂ) ਤਾਰ ਲੈਂਦਾ ਹੈ ।

## ਸਾਧੂ ਕੈ ਸੰਗਿ ਸੋ ਧਨੁ ਪਾਵੈ॥
## ਜਿਸੁ ਧਨ ਤੇ ਸਭੁ ਕੋ ਵਰਸਾਵੈ॥

ਪਦ ਅਰਥ : ਸੋ= ਉਹ। ਪਾਵੈ= ਪਾ ਲੈਂਦਾ ਹੈ। ਤੇ= ਨਾਲ। ਵਰਸਾਵੈ= ਲਾਭ ਪ੍ਰਾਪਤ ਕਰਦਾ ਹੈ।

ਅਰਥ : ਸੰਤਾਂ ਦੇ ਸੰਗ ਕਰਕੇ ਜੀਵ ਉਸ ਨਾਮ-ਧਨ ਨੂੰ ਪਾਉਂਦਾ ਹੈ। ਜਿਸ ਨਾਮ-ਧਨ ਕਰਕੇ ਸਭ ਕੋਈ ਇਸ ਤੋਂ ਵਰੋਸਾਉਂਦਾ ਅਰਥਾਤ ਲਾਭ ਪ੍ਰਾਪਤ ਕਰਦਾ ਹੈ ।

**ਸਾਧਸੰਗਿ ਧਰਮ ਰਾਇ ਕਰੇ ਸੇਵਾ ॥**
**ਸਾਧ ਕੈ ਸੰਗਿ ਸੋਭਾ ਸੁਰਦੇਵਾ ॥**

**ਪਦ ਅਰਥ** : ਸੁਰਦੇਵਾ= ਇੰਦ੍ਰ, ਸੁਰਗ ਦਾ ਰਾਜਾ, ਦੇਵਤਿਆਂ ਦਾ ਮੁਖੀ।

ਅਰਥ : ਸੰਤਾਂ ਦਾ ਸਤਸੰਗ ਹੋਣ ਕਰਕੇ ਪ੍ਰਲੋਕ ਵਿੱਚ ਧਰਮ ਰਾਜਾ ਇਸ ਦੀ ਸੇਵਾ ਕਰਦਾ ਹੈ । ਸੰਤਾਂ ਦੇ ਸੰਗ ਕਰਕੇ ਇੰਦਰ ਵੀ ਸ਼ੋਭਾ ਕਰਦਾ ਹੈ।

**ਸਾਧੂ ਕੈ ਸੰਗਿ ਪਾਪ ਪਲਾਇਨ ॥**
**ਸਾਧਸੰਗਿ ਅੰਮ੍ਰਿਤ ਗੁਨ ਗਾਇਨ ॥**

ਪਦ ਅਰਥ : ਪਲਾਇਨ= ਦੂਰ ਹੋ ਜਾਂਦੇ ਹਨ, ਨਾਸ ਹੋ ਜਾਂਦੇ ਹਨ । ਗਾਇਨ= ਗਾਉਂਦਾ ਹੈ ।

ਅਰਥ : ਸੰਤਾਂ ਦੇ ਸਤਸੰਗ ਕਰਕੇ ਸਾਰੇ ਪਾਪ ਦੌੜ ਜਾਂਦੇ ਹਨ ।* ਜੋ ਸੰਤਾਂ ਦੇ ਸਤਸੰਗ ਵਿਚ ਅੰਮ੍ਰਿਤ ਰੂਪ ਸ਼ੁਭ ਗੁਣਾਂ ਨੂੰ ਗਾਉਂਦਾ ਹੈ ।

**ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥**
**ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥੫॥**

**ਪਦ ਅਰਥ** : ਸ੍ਰਬ= ਸਾਰੇ । ਥਾਨ= ਥਾਂ, ਜਗ੍ਹਾ । ਗੰਮਿ= ਪਹੁੰਚ, ਪੁੱਜ ਜਾਂਦਾ ਹੈ ।

**ਅਰਥ** : ਸੰਤਾਂ ਦੇ ਸਤਸੰਗ ਕਰਕੇ ਇਸ ਦੀ ਸਭ ਥਾਵਾਂ ਵਿੱਚ ਪਹੁੰਚ ਹੋ ਜਾਂਦੀ ਹੈ । ਗੁਰੂ ਜੀ ਕਹਿੰਦੇ ਹਨ— ਸੰਤਾਂ ਦੀ ਸੰਗਤ ਵਿੱਚ ਨਾਮ ਜਪਣ ਕਰਕੇ ਇਸ ਦਾ ਮਨੁੱਖਾ-ਜਨਮ ਸਫਲ ਹੋ ਜਾਂਦਾ ਹੈ ॥੫॥

**ਸਾਧ ਕੈ ਸੰਗਿ ਨਹੀ ਕਛੁ ਘਾਲ ॥**

---

**ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥*
*(ਬਸੰਤੁ ਰਵਿਦਾਸ, ਅੰਗ ੧੧੯੬)*

## ਦਰਸਨੁ ਭੇਟਤ ਹੋਤ ਨਿਹਾਲ॥

**ਪਦ ਅਰਥ :** ਘਾਲ= ਮਿਹਨਤ, ਜਪ ਤਪ ਜੋਗ ਆਦਿ ਔਖੇ ਸਾਧਨ। ਭੇਟਤ= ਮਿਲਣ ਕਰਕੇ । ਨਿਹਾਲ= ਪ੍ਰਸੰਨ ਖ਼ੁਸ਼।

**ਅਰਥ :** ਸੰਤਾਂ ਦੇ ਸੰਗ ਕਰਕੇ (ਹਠ ਜੋਗ ਆਦਿਕ ਕਠਿਨ ਸਾਧਨਾਂ ਦੀ) ਮਿਹਨਤ ਨਹੀਂ ਕਰਨੀ ਪੈਂਦੀ ਕਿਉਂਕਿ ਸੰਤਾਂ ਦਾ ਦਰਸ਼ਨ ਮਿਲਦਿਆਂ ਸਾਰ ਹੀ ਜੀਵ ਅਨੰਦ ਪ੍ਰਸੰਨ ਹੋ ਜਾਂਦਾ ਹੈ ।

## ਸਾਧ ਕੈ ਸੰਗਿ ਕਲੂਖਤ ਹਰੈ॥
## ਸਾਧ ਕੈ ਸੰਗਿ ਨਰਕ ਪਰਹਰੈ॥

**ਪਦ ਅਰਥ :** ਕਲੂਖਤ= ਪਾਪ। ਹਰੈ= ਨਾਸ। ਪਰਹਰੈ= ਪਰੇ ਕਰ ਦੇਂਦਾ ਹੈ।

**ਅਰਥ :** ਸੰਤਾਂ ਦੇ ਸੰਗ ਕਰਕੇ ਜੀਵ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ। ਸੰਤਾਂ ਦੇ ਸੰਗ ਕਰਕੇ ਨਰਕ ਦੂਰ ਹੋ ਜਾਂਦਾ ਹੈ । ਭਾਵ— ਸੰਤਾਂ ਦਾ ਸੰਗ ਨਰਕਾਂ ਦੇ ਦੁੱਖ ਨੂੰ ਦੂਰ ਕਰ ਦੇਂਦਾ ਹੈ ।

## ਸਾਖੀ—ਰਾਜੇ ਜਨਕ ਦੀ

ਇਕ ਸਮੇਂ ਦਾ ਜ਼ਿਕਰ ਹੈ ਰਾਜਾ ਜਨਕ ਜੀ ਸੈਰ ਕਰਦੇ ਕਰਦੇ ਜਮਪੁਰੀ ਵਿਚ ਪਹੁੰਚ ਗਏ । ਉਥੇ ਨਰਕਾਂ ਵਿਚ ਪਾਪੀ ਜੀਵ ਵਿਲ੍ਕਦੇ ਵੇਖ ਕੇ ਧਰਮਰਾਜ ਨੂੰ ਕਿਹਾ, "ਇਨ੍ਹਾਂ ਸਾਰਿਆਂ ਨੂੰ ਆਪਣੀ ਕੈਦ ਵਿਚੋਂ ਮੁਕਤ ਕਰ ਦੇਹ।" ਅੱਗੋਂ ਧਰਮਰਾਜ ਨੇ ਕਿਹਾ, "ਵਾਹਿਗੁਰੂ ਦੇ ਹੁਕਮ ਅਨੁਸਾਰ ਇਹ ਆਪਣੇ ਕੀਤੇ ਪਾਪਾਂ ਦਾ ਫਲ (ਦੁੱਖ) ਭੋਗ ਰਹੇ ਹਨ; ਤੁਸੀਂ ਕੋਈ ਅਜਿਹੀ ਚੀਜ਼ ਦਿਓ ਜਿਸ ਨਾਲ ਇਨ੍ਹਾਂ ਦੇ ਪਾਪ ਨਵਿਰਤ ਹੋ ਜਾਣ ਤਾਂ ਹੀ ਇਹ ਨਰਕਾਂ ਵਿਚੋਂ ਨਿਕਲ ਸਕਦੇ ਹਨ ।" ਉਸ ਵੇਲੇ ਪਰਉਪਕਾਰੀ ਰਾਜਾ ਜਨਕ ਨੇ ਤੱਕੜ ਦੇ ਇਕ ਪਾਸੇ ਆਪਣਾ ਕੀਤਾ ਹੋਇਆ ਸਿਮਰਨ ਪਾਇਆ ਤੇ ਦੂਜੇ ਪਾਸੇ ਜੀਵਾਂ ਦੇ ਪਾਪ ਰੱਖ ਦਿਤੇ । ਹੋਇਆ ਕੀ ? ਕਿ ਸਿਮਰਨ ਦਾ ਪਲੜਾ ਭਾਰੀ ਰਿਹਾ, ਪਾਪਾਂ ਦਾ ਹਲਕਾ। ਸਿਮਰਨ ਦੀ ਸ਼ਕਤੀ ਨਾਲ ਜੀਵਾਂ ਦੇ ਪਾਪ ਦੂਰ ਕਰ ਕੇ ਸਾਰੇ ਨਰਕੀ ਜੀਵਾਂ ਨੂੰ ਤਾਰ ਦਿੱਤਾ । ਭਾਈ ਗੁਰਦਾਸ ਜੀ ਲਿਖਦੇ ਹਨ :—

*ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।*

*ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ।*
*ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ।*
*ਧਰਮ ਰਾਇ ਨੋ ਆਖਿਓਨੁ ਸਭਨਾ ਦੀ ਕਰਿ ਬੰਦ ਖਲਾਸੀ।*
*ਕਰੇ ਬੇਨਤੀ ਧਰਮ ਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ।*
*ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ।*
*ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ।*
*ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ।*
*ਮੁਕਤਿ ਜੁਗਤਿ ਨਾਵੈ ਦੀ ਦਾਸੀ॥੫॥ (ਵਾਰ ੧੦)*

*ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਓ ਬਿਬੇਕ।*
*ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ। (ਸੰਤ ਬਾਣੀ)*

## ਸਾਧ ਕੈ ਸੰਗਿ ਈਹਾ ਊਹਾ ਸੁਹੇਲਾ॥
## ਸਾਧਸੰਗਿ ਬਿਛੁਰਤ ਹਰਿ ਮੇਲਾ॥

**ਪਦ ਅਰਥ :** ਈਹਾ= ਇਥੇ, ਇਸ ਲੋਕ ਵਿਚ। ਊਹਾ= ਪ੍ਰਲੋਕ, ਅਗਲੀ ਦੁਨੀਆ। ਸੁਹੇਲਾ= ਸੁਖੀ। ਮੇਲਾ= ਮਿਲਾਪ।

**ਅਰਥ :** ਸੰਤਾਂ ਦੇ ਸੰਗ ਕਰਕੇ ਜੀਵ ਲੋਕ-ਪ੍ਰਲੋਕ ਵਿੱਚ ਸੁਖੀ ਹੁੰਦਾ ਹੈ। ਸੰਤ ਸੰਗ ਕਰਕੇ ਵਿਛੜਿਆਂ ਹੋਇਆਂ ਦਾ ਹਰੀ ਨਾਲ ਮਿਲਾਪ ਹੋ ਜਾਂਦਾ ਹੈ।

## ਜੋ ਇਛੈ ਸੋਈ ਫਲੁ ਪਾਵੈ॥
## ਸਾਧ ਕੈ ਸੰਗਿ ਨ ਬਿਰਥਾ ਜਾਵੈ॥

**ਪਦ ਅਰਥ :** ਇਛੈ= ਚਾਹਵੇ। ਬਿਰਥਾ= ਖ਼ਾਲੀ।

**ਅਰਥ :** ਸੰਤਾਂ ਦੇ ਸੰਗ ਕਰਕੇ ਜੀਵ ਜੋ ਚਾਹੁੰਦਾ ਹੈ ਉਹੀ ਫਲ ਪਾ ਲੈਂਦਾ ਹੈ। ਕਿਉਂਕਿ ਸੰਤਾਂ ਦੀ ਸੰਗਤ ਵਿੱਚ ਆਇਆਂ ਕੋਈ ਵੀ ਜੀਵ ਖ਼ਾਲੀ ਨਹੀਂ ਜਾਂਦਾ, ਕੁਝ ਨਾ ਕੁਝ ਜ਼ਰੂਰ ਲੈ ਕੇ ਜਾਂਦਾ ਹੈ।

## ਸਾਖੀ—ਸਤਸੰਗਤ ਕਰਨ ਦਾ ਫਲ

ਰਾਜੇ ਹਰੀ ਚੰਦ ਦੀ ਰਾਣੀ ਰੋਜ਼ਾਨਾ ਰਾਤ ਨੂੰ ਸਤਸੰਗ ਵਿਚ ਜਾ ਕੇ ਗੁਰੂ ਮੁਖ ਤੋਂ ਕਥਾ ਸੁਣਦੀ। ਇਕ ਦਿਨ ਰਾਜੇ ਨੂੰ ਪਤਾ ਲੱਗਾ ਤਾਂ ਉਸ ਨੇ ਰਾਣੀ ਦੇ ਮਗਰ ਜਾ ਕੇ ਉਸ ਦੇ ਪੈਰਾਂ ਦੀ ਖੜਾਂਵ ਚੁੱਕ ਲਿਆਂਦੀ। ਘਰ ਅਲਮਾਰੀ

ਵਿੱਚ ਰੱਖ ਕੇ ਜੰਦਰਾ ਮਾਰ ਦਿੱਤਾ। ਕਥਾ ਦਾ ਭੋਗ ਪੈਣ ਤੇ ਜਦ ਰਾਣੀ ਉਠ ਕੇ ਬਾਹਰ ਆ ਕੇ ਖੜਾਂਵ ਪਾਉਣ ਲੱਗੀ ਤਾਂ ਕੀ ਵੇਖਦੀ ਹੈ ਕਿ ਇਕ ਖੜਾਂਵ ਹੈ ਦੂਜੀ ਨਹੀਂ। ਵਿਚਾਰਿਆ ਰਾਜੇ ਨੂੰ ਪਤਾ ਲੱਗ ਗਿਆ ਤਾਂ ਨਰਾਜ਼ ਹੋਣਗੇ। ਉਸੀ ਵੇਲੇ ਇਕ ਮਨ ਹੋ ਅਰਦਾਸ ਕੀਤੀ ਤਾਂ ਉਸੇ ਤਰ੍ਹਾਂ ਦੀ ਹੂ-ਬ-ਹੂ ਪੁਰਾਣੀ ਖੜਾਂਵ ਆ ਗਈ। ਰਾਣੀ ਆਪਣੇ ਪੈਰੀਂ ਪਾ ਘਰ ਪੁੱਜ ਗਈ। ਦੇਖੋ ਰਾਣੀ ਨੇ ਜੋ ਇੱਛਾ ਕੀਤੀ ਓਹੀ ਫਲ ਪਾ ਲਿਆ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ—

*ਸੁਖੁ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ।*
*ਸਾਧਸੰਗਤਿ ਮਿਲਿ, ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।*
*ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ।*
*ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤਿ ਗਈ ਹੈਰਾਣੀ।*
*ਹੋਰਤੁ ਰਾਤੀ ਉਠਿ ਕੈ ਚਲਿਆ ਪਿਛੈ ਤਰਲ ਜੁਆਣੀ।*
*ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉ ਨੀਸਾਣੀ।*
*ਸਾਧਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ।*
*ਰਾਜੇ ਡਿਠਾ ਚਲਿਤੁ ਇਹੁ ਏਹ ਖੜਾਵ ਹੈ ਚੋਜ ਵਿਡਾਣੀ।*
*ਸਾਧਸੰਗਤਿ ਵਿਟਹੁ ਕੁਰਬਾਣੀ ॥੬॥* *(ਵਾਰ ੧੦)*

# ਸਾਖੀ—ਭਾਈ ਆਦਮ ਦੀ

ਮਾਲਵੇ ਦੀ ਧਰਤੀ ਜ਼ਿਲਾ ਬਠਿੰਡੇ ਵਿੱਚ ਭੁੱਚੋ ਨਾਮ ਦਾ ਨਗਰ ਹੈ। ਇਸ ਪਿੰਡ ਵਿਚ ਸਿੱਧੂ ਗੋਤ ਦਾ ਜ਼ਿਮੀਂਦਾਰ ਭਾਈ ਆਦਮ ਰਹਿੰਦਾ ਸੀ। ਪਿਤਾ ਪੁਰਖੀ ਕ੍ਰਿਤ ਅਨੁਸਾਰ ਖੇਤੀ-ਬਾੜੀ ਦਾ ਕੰਮ ਕਰਦਾ ਅਤੇ ਵੰਡ ਛਕਦਾ ਸੀ, ਇਸ ਦੇ ਮਨ ਵਿੱਚ ਵੀ ਪੁੱਤਰ ਦੀ ਇੱਛਾ ਸੀ। ਧਨ ਪਦਾਰਥ ਘਰ ਵਿੱਚ ਬਹੁਤ ਸੀ ਪਰ ਇਕੋ ਇਕ ਘਾਟ ਸੀ ਜੋ ਗ੍ਰਿਹਸਥ ਦਾ ਜ਼ਰੂਰੀ ਅੰਗ ਹੈ, ਸੋ ਕਿਤੇ ਵੀ ਪੂਰੀ ਨਾ ਹੋ ਸਕੀ। ਕਿਸੇ ਦਾ ਕਹਿਣਾ ਠੀਕ ਹੈ :

*ਉਂ ਤਾਂ ਹੈ ਨੀ ਜਗਤ ਮੇਂ, ਕਿਸੇ ਚੀਜ਼ ਦਾ ਨੇਮ।*
*ਪਰ ਤਿੰਨੇ ਮੁੱਲ ਨੂੰ ਨਾ ਮਿਲੇਂ ਪਾਰਸ ਪੁੱਤਰ ਪ੍ਰੇਮ।*

ਬੜੇ ਬੜੇ ਜਾਦੂ ਟੂਣੇ ਕਰਨ ਵਾਲੇ ਪਖੰਡੀਆਂ ਦਾ ਪੂਜਨ ਕੀਤਾ। ਮੜ੍ਹੀਆਂ ਤੇ ਕਬਰਾਂ 'ਤੇ ਦੀਵੇ ਜਗਾਏ, ਸਿਵਿਆਂ 'ਤੇ ਛਿਲੇ ਕੱਢੇ, ਚੁਰੱਸਤਿਆਂ ਵਿਚ ਉਤਾਰੇ ਲਾਹੇ, ਪਰ ਮਨ ਦੀ ਸੱਧਰ ਕਿਤੋਂ ਵੀ ਪੂਰੀ ਨਾ

ਹੋਈ। ਜਿਉਂ-ਜਿਉਂ ਆਪਣੇ ਚਿੱਟੇ ਦਾੜ੍ਹੇ ਤੇ ਬੁਢਾਪੇ ਵਲ ਤੱਕਦਾ ਹੈ ਤਿਉਂ-ਤਿਉਂ ਨਿਰਾਸਤਾ ਦੇ ਡੂੰਘੇ ਸਾਗਰ ਵਿਚ ਗੋਤੇ ਖਾਂਦਾ ਹੈ। ਸਮਾਂ ਬਤੀਤ ਹੁੰਦਿਆਂ ਦੇਰ ਨਹੀਂ ਲੱਗਦੀ। ਇਸ ਤਰ੍ਹਾਂ ਯਤਨ ਕਰਦਿਆਂ ਇਸ ਦੀ ਉਮਰ ਸੱਤਰ ਸਾਲ ਦੀ ਹੋ ਗਈ।

ਇਕ ਦਿਨ ਅਚਾਨਕ ਕੋਈ ਗੁਰੂ ਦਾ ਸਿੱਖ ਮਿਲਿਆ (ਜਿਸ ਦਾ ਨਾਮ ਭਾਈ ਗੁਰਦਾਸ ਜੀ ਇਤਿਹਾਸ ਵਿਚ ਲਿਖਿਆ ਹੈ)। ਆਦਮ ਨੇ ਪ੍ਰਸ਼ਾਦਿ ਪਾਣੀ ਦੁਆਰਾ ਸੇਵਾ ਕੀਤੀ। ਭਾਈ ਸਾਹਿਬ ਨੇ ਚਿਹਰੇ ਦੀ ਉਦਾਸੀ ਦਾ ਕਾਰਨ ਪੁੱਛਿਆ। ਭਾਈ ਆਦਮ ਨੇ ਆਪਣੀ ਸਾਰੀ ਦਿਲ ਦੀ ਗੱਲ ਸੁਣਾਈ ਤਾਂ ਭਾਈ ਸਾਹਿਬ ਜੀ ਬੋਲੇ ਕਿ ਸੋਢੀ ਸੁਲਤਾਨ, ਗੁਰੂ ਰਾਮਦਾਸ ਜੀ ਮਹਾਰਾਜ "ਨਿਰਾਸੰ ਆਸ ਪੂਰਨਹ॥" ਨਿਰਾਸਿਆਂ ਦੀ ਆਸਾ ਪੂਰਨ ਵਾਲੇ ਹਨ, ਤੂੰ ਉਦਾਸ ਨਾ ਹੋ ਉਹਨਾਂ ਪਾਸੋਂ ਤੈਨੂੰ ਜ਼ਰੂਰ ਹੀ ਇਹ ਮੁਰਾਦ ਮਿਲੇਗੀ।

ਭਾਈ ਸਾਹਿਬ ਦੀਆਂ ਗੱਲਾਂ 'ਤੇ ਯਕੀਨ ਕਰ ਕੇ ਇਹ ਆਪਣੀ ਘਰਵਾਲੀ ਸਮੇਤ ਇਉਂ ਸਮਝ ਗੁਰੂ-ਚਰਨਾਂ ਵਿਚ ਸ੍ਰੀ ਅੰਮ੍ਰਿਤਸਰ ਪੁੱਜਾ ਕਿ ਜੇਕਰ ਪੁੱਤਰ ਦੀ ਦਾਤ ਨਾ ਵੀ ਮਿਲੀ ਤਾਂ ਵੀ ਗੁਰੂ-ਘਰ ਦੀ ਕੀਤੀ ਸੇਵਾ ਅਜਾਈਂ ਨਹੀਂ ਜਾਵੇਗੀ। ਇਸ ਦਾ ਪ੍ਰਲੋਕ ਵਿੱਚ ਜ਼ਰੂਰ ਹੀ ਫਲ ਮਿਲੇਗਾ! ਗੁਰੂ ਦੇ ਲੰਗਰ ਵਾਸਤੇ ਜੰਗਲ ਵਿਚੋਂ ਲੱਕੜਾਂ ਲਿਆਉਣੀਆਂ ਸ਼ੁਰੂ ਕਰ ਦਿੱਤੀਆਂ। ਹਰ ਰੋਜ਼ ਦੋ ਭਰੀਆਂ (ਗੱਠਾਂ) ਲੈ ਕੇ ਆਉਂਦਾ ਹੈ, ਇਕ ਲੰਗਰ ਵਿੱਚ ਦੇ ਦਿੰਦਾ ਤੇ ਇਕ ਆਪਣੇ ਪਾਸ ਜਮ੍ਹਾਂ ਕਰ ਰੱਖਦਾ ਹੈ।

ਇਉਂ ਸੇਵਾ ਕਰਦੇ ਨੂੰ ਛੇ ਮਹੀਨੇ ਬਤੀਤ ਹੋ ਗਏ। ਸਰਦੀ ਦਾ ਮੌਸਮ ਆ ਗਿਆ। ਚੌਥੇ ਪਾਤਸ਼ਾਹ ਜੀ ਸਿੱਖਾਂ ਸਮੇਤ ਸ੍ਰੀ ਗੋਇੰਦਵਾਲ ਦੀ ਯਾਤਰਾ ਨੂੰ ਗਏ। ਦੋ ਤਿੰਨ ਦਿਨਾਂ ਤੋਂ ਬਾਅਦ ਸ਼ਾਮ ਨੂੰ ਵਾਪਸ ਆਏ, ਉਸ ਦਿਨ ਝੜੀ ਲੱਗੀ ਹੋਈ ਸੀ। ਠੰਢੀ ਹਵਾ ਚਲਦੀ ਤੇ ਸੀਤ ਪੈਂਦੀ ਸੀ। ਹਜ਼ੂਰ ਨੇ ਸੰਗਤ ਦੀ ਸਰਦੀ ਅਨੁਭਵ ਕਰ ਕੇ ਕਿਹਾ— "ਇਸ ਵੇਲੇ ਕੋਈ ਪ੍ਰੇਮੀ ਸਿੱਖ ਹੈ, ਜੋ ਗੁਰਸਿੱਖਾਂ ਨੂੰ ਅੱਗ ਸਿਕਾ ਕੇ ਸਰਦੀ ਦੂਰ ਕਰੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰੋਂ ਜੋ ਵੀ ਮੰਗੇਗਾ ਉਸ ਨੂੰ ਮਿਲ ਜਾਵੇਗਾ।"

ਕਿਸੇ ਸਿੱਖ ਪਾਸੋਂ ਇਹ ਗੱਲ ਭਾਈ ਆਦਮ ਨੇ ਵੀ ਸੁਣ ਲਈ। ਉਹ ਇਸ ਸੁਨਹਿਰੀ ਮੌਕੇ ਨੂੰ ਕਦੋਂ ਹੱਥੋਂ ਗਵਾਉਂਦੇ ਸਨ ? ਉਸੇ ਵੇਲੇ ਕਮਰਕੱਸਾ ਕੀਤਾ। ਛੇ ਮਹੀਨਿਆਂ ਦਾ ਇਕੱਠਾ ਕੀਤਾ ਬਾਲਣ ਸਿੱਖਾਂ ਦੇ ਡੇਰਿਆਂ ਵਿੱਚ ਦੇ ਕੇ ਅੰਗੀਠੇ ਬਾਲ ਦਿੱਤੇ। ਸਭਨਾਂ ਨੇ ਕਪੜੇ ਸੁਕਾਏ, ਸਰਦੀ ਦੂਰ ਕੀਤੀ।

ਸਿੱਖ ਨੂੰ ਅਸੀਸਾਂ ਦਿੱਤੀਆਂ।

ਹਜ਼ੂਰ ਵੀ ਉੱਚੀ ਜਗ੍ਹਾ 'ਤੇ ਖਲੋ ਕੇ ਸਿੱਖਾਂ ਦੇ ਡੇਰਿਆਂ ਵਿੱਚ ਬਲ ਰਹੇ ਅੰਗੀਠਿਆਂ ਵਲ ਤੱਕ ਰਹੇ ਸਨ। ਰਾਤ ਬਤੀਤ ਹੋਈ, ਸਿੱਖ ਦੀ ਘਾਲਨਾ ਨੂੰ ਫਲ ਲਾਉਣ ਵਾਸਤੇ ਸਵੇਰ ਦੇ ਦੀਵਾਨ ਵਿੱਚ ਕਿਹਾ, "ਜਿਸ ਸਿੱਖ ਨੇ ਰਾਤ ਸੰਗਤ ਨੂੰ ਅੱਗ ਸਿਕਾਉਣ ਦੀ ਸੇਵਾ ਕੀਤੀ ਹੈ, ਉਸ ਨੂੰ ਸਾਡੇ ਪਾਸ ਬੁਲਾਓ। ਪ੍ਰੇਮੀ ਸਿੱਖਾਂ ਨੇ ਭਾਈ ਆਦਮ ਨੂੰ ਹਜ਼ੂਰ ਪਾਸ ਬੁਲਾ ਲਿਆਂਦਾ। ਭਾਈ ਆਦਮ ਨੇ ਸਤਿਕਾਰ ਸਹਿਤ ਮੱਥਾ ਟੇਕਿਆ ਤੇ ਹੱਥ ਜੋੜ ਕੇ ਸਾਹਮਣੇ ਖੜਾ ਹੋ ਗਿਆ।

*ਅੰਤਰਜਾਮੀ ਸਭਿ ਕੁਛ ਜਾਨੀ। ਤਊ ਕਹੇ ਪਰ ਘਾਲ ਪਛਾਨੀ।*
*ਸ੍ਰੀ ਗੁਰ ਰਾਮਦਾਸ ਸੁਖਦਾਨੀ। ਸਭਿ ਸਿੱਖਜਨਿ ਮਹਿੰ ਤਬਹਿ ਬਖਾਨੀ॥੨੧॥*
*ਖੋਜਹੁ ਸਿੱਖਜ ਸੁ ਲਜਾਵਹੁ ਜਾਇ। ਜਿਸ ਨੇ ਘਾਲੀ ਘਾਲਿ ਸੁ ਥਾਇੰ।*
*ਕੌਨ ਮਨੋਰਥ ਹੈ ਤਿਸ ਕੇਰਾ। ਸੋ ਪੂਰਨ ਕਰਿਹੈਂ ਬਿਨ ਦੇਰਾ॥੨੨॥*

*ਦੋਹਰਾ॥*

*ਸੁਨਤਿ ਸਿੱਖਜ ਤਿਸ ਥਾਨ ਕੋ, ਖੋਜਜੋ ਜਹਾਂ ਰਹੰਤਿ।*
*ਲੇ ਗਮਨੇ ਤਤਕਾਲ ਹੀ ਸੰਗ ਚਲਜੋ ਹੁਲਸੰਤਿ॥੨੩॥*

ਦਿਆਲੂ ਸਤਿਗੁਰੂ ਜੀ ਨੇ ਕਿਹਾ— "ਸਿੱਖਾ! ਮਨ ਦਾ ਮਨੋਰਥ ਦੱਸ, ਗੁਰੂ ਨਾਨਕ ਦੇ ਖ਼ਜ਼ਾਨੇ ਵਿੱਚੋਂ ਪੂਰਾ ਕਰੀਏ।" ਕੰਨਾਂ ਰੂਪੀ ਡੂਨਿਆਂ ਦੁਆਰਾ ਬਚਨਾਂ ਰੂਪ ਅੰਮ੍ਰਿਤ ਪੀ ਕੇ ਸਿੱਖ ਨੇ ਖ਼ਿਆਲ ਕੀਤਾ ਕਿ— "ਜੇ ਮੈਂ ਪੁੱਤਰ ਵਾਸਤੇ ਬੇਨਤੀ ਕਰਾਂ ਤਾਂ ਸਿੱਖਾਂ ਵਿਚ ਹਾਸੀ ਹੋਵੇਗੀ, ਕਿਉਂਕਿ ਮੇਰੀ ਤੇ ਮੇਰੀ ਘਰਵਾਲੀ ਦੀ ਉਮਰ ਬਹੁਤ ਬਿਰਧ ਹੋ ਗਈ ਹੈ। ਸੁੱਕੇ ਬ੍ਰਿਛ ਨੂੰ ਫਲ ਲੱਗਣੇ ਕਠਿਨ ਹਨ।" ਹੱਥ ਜੋੜ ਕੇ ਬੇਨਤੀ ਕੀਤੀ— "ਸੱਚੇ ਪਾਤਸ਼ਾਹ ਜੀ! ਸਿੱਖੀ ਦੀ ਦਾਤ ਬਖ਼ਸ਼ੋ।" ਹਜ਼ੂਰ ਨੇ ਕਿਹਾ— "ਭਾਈ! ਤੇਰੇ ਮਨ ਦਾ ਸੰਕਲਪ ਤਾਂ ਕੋਈ ਹੋਰ ਹੈ, ਪਰ ਤੂੰ ਮੰਗ ਨਹੀਂ ਸਕਦਾ; ਜਾਹ ਕਲ੍ਹ ਆ ਕੇ ਮੰਗ ਲਵੀਂ।" ਦੂਜੇ ਦਿਨ ਫੇਰ ਹਾਜ਼ਰ ਹੋਇਆ। ਗੁਰੂ ਜੀ ਨੇ ਕਿਹਾ "ਕੀ ਚਾਹੁੰਦਾ ਹੈਂ?" ਭਾਈ ਆਦਮ ਨੇ ਫ਼ਿਰ ਕਿਹਾ "ਪਾਤਸ਼ਾਹ ਜੀ, ਸਿੱਖੀ ਹੀ ਬਖ਼ਸ਼ੋ।"

ਗੁਰੂ ਜੀ ਨੇ ਕਿਹਾ "ਗੁਰੂ ਨਾਨਕ ਦੇ ਘਰ ਦਾ ਅਸੂਲ ਹੈ ਕਿ ਜੋ ਮਨੁੱਖ ਭਾਵਨਾ ਨਾਲ ਸੇਵਾ ਕਰਦਾ ਹੈ ਉਸ ਦੀ ਭਾਵਨਾ ਜ਼ਰੂਰ ਪੂਰੀ ਕੀਤੀ ਜਾਂਦੀ ਹੈ।"*

---

**ਮਨਸਾ ਧਾਰਿ ਜੋ ਘਰ ਤੇ ਆਵੈ॥ ਸਾਧਸੰਗਿ ਜਨਮ ਮਰਣੁ ਮਿਟਾਵੈ॥ (ਅੰਗ ੧੦੩)*

ਪਹਿਲਾਂ ਮਨ ਦੀ ਮੁਰਾਦ ਪੂਰੀ ਕਰ, ਫੇਰ ਮੁਕਤੀ ਵੀ ਮਿਲ ਜਾਵੇਗੀ। ਜਾਹ, ਕੱਲ੍ਹ ਫੇਰ ਆਵੀਂ। ਘਰਵਾਲੀ ਨੂੰ ਪਤਾ ਲੱਗਿਆ ਕਿ ਚੌਥਾ ਗੁਰੂ ਨਾਨਕ ਤਰੁੱਠਿਆ ਹੈ, ਜੋ ਖ਼ਾਲੀਆਂ ਦੀ ਝੋਲੀ ਨੂੰ ਭਰਦਾ ਤੇ ਕੰਗਲਿਆਂ ਨੂੰ ਬਾਦਸ਼ਾਹ ਬਣਾਉਂਦਾ ਹੈ। ਉਹ ਫਿਰ ਤੀਜੇ ਦਿਨ ਪਤੀ ਦੇ ਨਾਲ ਆਈ ਤੇ ਸਾਰੇ ਸੰਕੋਚ ਛੱਡ ਕੇ ਕਿਹਾ "ਮਹਾਰਾਜ ਜੀ! ਸਾਡੇ ਮਨ ਵਿੱਚ ਤਾਂ ਪੁੱਤਰ ਦੀ ਇੱਛਾ ਹੈ ਪਰ ਇਹ ਮੰਗ ਨਹੀਂ ਸਕਦੇ, ਸੰਕੋਚ ਕਰਦੇ ਹਨ, ਆਪ ਜਾਣੀ ਜਾਣ ਹੋ, ਕਿਰਪਾ ਕਰੋ ਤੇ ਪੁੱਤਰ ਦੀ ਦਾਤ ਬਖ਼ਸ਼ੋ।"

ਹਜ਼ੂਰ ਨੇ ਇਹ ਬਚਨ ਸੁਣ ਕੇ ਅੱਖਾਂ ਬੰਦ ਕਰ ਲਈਆਂ। ਦੀਵਾਨ ਵਿੱਚ ਵੀ ਚੁੱਪ-ਚਾਪ ਛਾ ਗਈ। ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਡੇਢ ਘੰਟਾ ਨੇਤਰ ਨਾ ਖੋਲ੍ਹੇ। ਇਹ ਸੁਭਾਗ ਜੋੜੀ ਤੇ ਸੰਗਤ ਹੈਰਾਨ ਹੋ ਗਈ ਕਿ ਅੱਜ ਕੀ ਕਾਰਣ ਹੈ, ਸਤਿਗੁਰੂ ਜੀ ਸਮਾਧੀ ਵਿਚ ਲੀਨ ਹੋ ਗਏ ਹਨ।

ਅਖ਼ੀਰ ਨੂੰ ਨੇਤਰ ਕਮਲ ਖੋਲ੍ਹ ਕੇ ਕਿਹਾ— "ਸਿੱਖਾ! ਅਸੀਂ ਚੰਗੀ ਤਰ੍ਹਾਂ ਖੋਜ ਕਰ ਕੇ ਧਿਆਨ ਦੁਆਰਾ ਦੇਖਿਆ ਹੈ, ਤੇਰੇ ਭਾਗਾਂ ਵਿੱਚ ਪੁੱਤਰ ਨਹੀਂ ਲਿਖਿਆ ਪਰ ਤੂੰ ਗੁਰੂ ਨਾਨਕ ਦੇ ਘਰ ਦੀ ਸੇਵਾ ਕੀਤੀ ਹੈ ਜੋ ਸੇਵਾ ਨਿਰਾਸਿਆਂ ਦੀ ਆਸਾ ਪੂਰੀ ਕਰਨ ਵਾਲੀ ਹੈ ਅਤੇ ਅਸੀਂ ਵੀ ਬਚਨ ਕੀਤਾ ਹੈ ਕਿ ਜੋ ਤੂੰ ਮੰਗੇਂਗਾ ਸੋ ਮਿਲੇਗਾ, ਸੋ ਸੇਵਾ ਕੀਤੀ ਨਿਸਫਲ ਕਿਵੇਂ ਕਰੀਏ।"

*ਸੁਨਤਿ ਸਤਿਗੁਰੂ ਧ੍ਯਾਨ ਲਗਾਇਵ। ਦੇਖਿ ਰਹੇ ਕੁਛ ਨਹਿੰ ਦਰਸਾਇਵ।*
*ਕਿਤਿਕ ਦੇਰ ਤੇ ਸ਼੍ਰੀ ਗੁਰੁ ਪ੍ਰਾਹੀ। ਤੋਹਿ ਭਾਗ ਮਹਿੰ ਸੰਤਤਿ ਨਾਂਹੀ॥੩੯॥*
*ਇਮ ਕਹਿ ਨੈਨ ਮੂੰਦ ਪੁਨ ਲੀਨੇ। ਨੀਕੀ ਰੀਤਿ ਖੋਜਿਬੋ ਕੀਨੇ।*
*ਦੇਖਿ ਰਹੇ ਸਭਿ ਹੀ ਬਿਧਿ ਤਾਂਹਿ। ਆਦਮ ਭਾਗ ਬਿਖੇ ਸੁਤ ਨਾਂਹਿ॥੪੦॥*
*ਬਹੁਤ ਕਾਲ ਲਗ ਗੁਰੂ ਬਿਚਾਰਾ। ਪੁਨਹਿੰ ਸਿਖ੍ਯ ਸੋਂ ਬਾਕ ਉਚਾਰਾ।*
*ਭਲੀ ਭਾਂਤਿ ਹਮ ਖੋਜਨ ਕੀਨਾ। ਤੋਹਿ ਭਾਗ ਹੈਂ ਸੰਤਤਿ ਹੀਨਾ॥੪੧॥*
*ਗੁਰ ਕੀ ਸੇਵਾ ਕੀਨਿ ਮਹਾਂਨਾ। ਜਿਸ ਤੇ ਹਮ ਨੇ ਬਾਕ ਬਖਾਨਾ।*
*ਇਹ ਕਾਰਨ ਤੇ ਮੈਂ ਨਿਜ ਅੰਸ਼। ਜਨਮੋਂ ਤਵ ਗ੍ਰਿਹ, ਬਿਰਧਹਿ ਬੰਸੁ॥੪੨॥*

ਇਸ ਲਈ ਸਾਡੇ ਘਰ ਚਾਰ ਪੁੱਤਰ ਹੋਣੇ ਸਨ, ਤਿੰਨ ਤਾਂ ਪ੍ਰਗਟ ਹੋ ਗਏ ਹਨ। ਇਕ ਪ੍ਰਿਥੀ ਚੰਦ, ਦੂਜਾ ਮਹਾਂਦੇਵ, ਤੀਜੇ (ਗੁਰੂ) ਅਰਜਨ ਦੇਵ ਜੀ ਚੌਥਾ ਜੋ ਹੋਣਾ ਹੈ ਉਹ ਅਸੀਂ ਤੈਨੂੰ ਦੇ ਦਿੱਤਾ ਹੈ, ਇਹ ਭਗਤੀ ਦਾ ਅਵਤਾਰ

ਹੋਵੇਗਾ, ਨਾਮ 'ਭਗਤੂ'[੧] ਰੱਖਣਾ। ਮਾਲਵੇ ਦੇਸ਼ ਵਿੱਚ ਗੁਰਸਿੱਖੀ ਦਾ ਪ੍ਰਚਾਰ ਕਰੇਗਾ ਤੇ ਬੜਾ ਪੂਜਨੀਕ ਵਰਾਂ ਦਾ ਦਾਤਾ ਹੋਵੇਗਾ।

ਭਾਈ ਆਦਮ ਇਹ ਵਰ ਸੁਣ ਕੇ ਹਜ਼ੂਰ ਦਾ ਜਸ ਕਰਦਾ ਹੋਇਆ ਘਰਵਾਲੀ ਸਮੇਤ ਮੱਥਾ ਟੇਕ ਕੇ ਆਗਿਆ ਲੈ ਕੇ ਘਰ ਪੁੱਜਾ। ਸਮਾਂ ਪਾ ਕੇ ਭਾਈ ਭਗਤੂ ਦਾ ਜਨਮ ਹੋਇਆ ਜੋ ਬੜਾ ਪ੍ਰਸਿੱਧ ਪੂਜਨੀਕ ਮਹਾਂ ਪੁਰਸ਼ ਹੋਇਆ ਹੈ।

*ਆਗਜ਼ਾ ਲੈ ਗੁਰ ਕੀ ਬਰ ਪਾਇ। ਬਸੇ ਜਾਇ ਕਰਿ ਅਪਨੇ ਥਾਇਂ।*
*ਬ੍ਰਿੱਧ ਬੈਸ ਤਨੁ ਜਰ ਸੋਂ ਗ੍ਰਾਸੇ। ਦੰਪਤਿ ਬਾਸੇ ਆਨਿ ਅਵਾਸੇ॥੪੫॥*
*ਏਕ ਬਰਖ ਜਬਿ ਬੀਤਜੋ ਕਾਲ। ਜਨਮ ਲੀਨਿ ਬਡਿ ਭਾਗ ਸੁ ਬਾਲ।*
*ਦੰਪਤਿ ਭਏ ਪ੍ਰਸੰਨ ਬਿਸਾਲ। ਗੁਰ ਕੋ ਸਿਮਰਹਿਂ ਸ਼ਰਧਾ ਨਾਲ॥੪੬॥*
*(ਰਾਸਿ ੨, ਅੰਸੂ ੪੨)*

# ੩. ਸਾਖੀ—ਬੀਬੀ ਸੁਲੱਖਣੀ ਦੀ

ਚੱਬੇ[੨] ਪਿੰਡ ਦੇ ਰਹਿਣ ਵਾਲੀ ਇਕ ਮਾਈ ਜਿਸ ਦਾ ਨਾਮ ਸੁਲੱਖਣੀ ਸੀ[੩]। ਜਵਾਨੀ ਢਲ ਗਈ ਫਿਰ ਵੀ ਘਰ ਵਿਚ ਕੋਈ ਬੱਚਾ ਨਾ ਹੋਇਆ। ਇਸ ਮਿੱਠੇ ਮੇਵੇ ਦੀ ਤਲਾਸ਼ ਵਾਸਤੇ ਹਿੰਦੂ ਸਾਧਾਂ ਤੇ ਮੁਸਲਮਾਨੀ ਪੀਰਾਂ ਦੇ ਚਰਨ ਪੂਜੇ। ਮੜ੍ਹੀਆਂ ਤੇ ਪੀਰ ਖ਼ਾਨਿਆਂ ਦੀਆਂ ਸੁੱਖਣਾਂ ਸੁੱਖੀਆਂ, ਜਾਦੂ ਟੂਣੇ ਕਰਨ ਵਾਲੇ ਪਖੰਡੀਆਂ ਨੂੰ ਬਹੁਤ ਕੁਝ ਖਵਾਇਆ, ਪਰ ਕਿਤੋਂ ਵੀ ਇਹ ਇੱਛਾ ਪੂਰੀ ਨਾ ਹੋਈ। ਅਖ਼ੀਰ ਨੂੰ ਨਿਰਾਸ ਹੋ ਕੇ ਘਰ ਵਿੱਚ ਬੈਠ ਗਈ। ਇਧਰੋਂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਿੱਖਾਂ ਦੇ ਸਮੇਤ ਸ਼ਿਕਾਰ ਖੇਲਦੇ ਹੋਏ ਸੰਗਰਾਣੇ ਸਾਹਿਬ ਵਾਲੀ ਜਗ੍ਹਾ ਪੁੱਜੇ। ਨਗਰ ਦੀ ਸੰਗਤ ਨੂੰ ਪਤਾ ਲੱਗਾ ਤਾਂ ਵਹੀਰਾਂ ਘੱਤ ਕੇ ਪ੍ਰਸ਼ਾਦੇ, ਲੱਸੀ, ਮੱਖਣ ਤੇ ਦੁੱਧ ਲੈ ਕੇ ਮਗਰ ਚਲ ਪਈ। ਇਸ ਸੁਲੱਖਣੀ ਨੇ ਵੀ ਹਜ਼ੂਰ ਦਾ ਜੱਸ ਸੁਣਿਆ

---

*੧. ਭਾਈ ਭਗਤੂ ਜੀ ਸਤਵੇਂ ਪਾਤਸ਼ਾਹ ਤੱਕ ਗੁਰਸਿੱਖੀ ਦਾ ਪ੍ਰਚਾਰ ਕਰਦੇ ਰਹੇ। ਅੱਗੇ ਇਨ੍ਹਾਂ ਦੀ ਬੰਸ ਵਿਚੋਂ ਕੈਥਲ ਵਾਲਾ ਰਾਜਾ ਭਾਈ ਉਦੇ ਸਿੰਘ ਹੋਇਆ ਹੈ, ਜਿਸ ਦੇ ਪਾਸ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਠਹਿਰ ਕੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕੀਤੀ ਹੈ।*

*੨. ਸ੍ਰੀ ਅੰਮ੍ਰਿਤਸਰ ਤੋਂ ਤਿੰਨ ਮੀਲ ਦੇ ਫ਼ਾਸਲੇ ਤਰਨ ਤਾਰਨ ਵਾਲੀ ਸੜਕ 'ਤੇ ਹੈ।*

*੩. ਜ਼ਰੂਰੀ ਨੋਟ—ਭਾਈ ਸੰਤੋਖ ਸਿੰਘ ਜੀ ਨੇ ਆਪਣੇ ਗੁਰ-ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਦਾ ਨਾਮ ਬੀਬੀ ਦੇਸਾਂ ਕਰ ਕੇ ਦਿੱਤਾ ਹੈ ਅਤੇ ਪਿੰਡ ਦਾ ਨਾਂ ਪੱਟੀ ਦਿੱਤਾ ਹੈ।*

*ਸੁਨਹੁ ਗੁਰੂ! ਹਮ ਬਸਤੇ ਪੱਟੀ। ਦੇਸਾਂ ਨਾਮ ਜਾਤਿ ਕੀ ਜੱਟੀ॥੨੮॥*
*(ਗੁਰ ਪ੍ਰਤਾਪ ਸੂਰਜ, ਰਾਸਿ ੬ ਅੰਸੂ ੫੪)*

ਤਾਂ ਪਾਸ ਪੁੱਜ ਕੇ ਮੱਥਾ ਟੇਕਿਆ ਅਰ ਨੂਰਾਨੀ ਕਲਗੀ ਦੇ ਦਰਸ਼ਨ ਕੀਤੇ।

ਜਿਥੇ ਹੋਰ ਪ੍ਰੇਮੀ ਆਪੋ ਆਪਣੀਆਂ ਅਰਦਾਸਾਂ ਕਰਾ ਕੇ ਮੰਗਾਂ ਮੰਗ ਰਹੇ ਸਨ, ਇਸ ਨੇ ਵੀ ਨਿਝੱਕ ਹੋ ਕੇ ਆਪਣੇ ਮਨ ਦਾ ਖ਼ਿਆਲ ਪ੍ਰਗਟ ਕੀਤਾ, ਹਜ਼ੂਰ ਨੇ ਮਸਤਕ ਵਲ ਤੱਕਿਆ ਤੇ ਆਖਿਆ— "ਮਾਤਾ! ਤੇਰੇ ਕਰਮਾਂ ਵਿੱਚ ਪੁੱਤਰ ਨਹੀਂ ਲਿਖਿਆ, ਇਹ ਇੱਛਾ ਛੱਡ ਕੇ ਪ੍ਰਮੇਸ਼ਰ ਦਾ ਸਿਮਰਨ ਕਰ।"

*ਸ੍ਰੀ ਹਰਿਗੋਵਿੰਦ ਸੁਨਤਿ ਉਚਾਰਾ। ਲਿਖ੍ਯੋ ਨਹੀਂ ਸੁਤ ਤੋਹਿ ਲਿਲਾਰਾ।*
*ਸੁਨਤਿ ਉਦਾਸ ਭਈ ਸਹਿ ਚਿੰਤਾ। ਲਖ੍ਯੋ-ਭਾਗ ਮਮ ਨਹਿਂ ਸੁਤਵੰਤਾ॥੩੧॥*

ਹਜ਼ੂਰ ਦੇ ਪਾਸੋਂ ਇਹ ਬਚਨ ਸੁਣ ਕੇ ਰਹਿੰਦੀ ਖ਼ੂੰਹਦੀ ਆਸ ਵੀ ਟੁੱਟ ਗਈ। ਢਠੇ ਮਨ ਨਾਲ ਵਾਪਸ ਮੁੜੀ। ਰਸਤੇ ਵਿੱਚ ਭਾਈ ਗੁਰਦਾਸ ਜੀ ਮਿਲੇ। ਇਸ ਦੇ ਚਿਹਰੇ ਵੱਲ ਤੱਕ ਕੇ ਪੁੱਛਿਆ, "ਮਾਤਾ! ਇਹ ਗੁਰੂ ਨਾਨਕ ਦਾ ਘਰ ਹੈ ਰੋਂਦੇ ਜਾਂਦੇ, ਹੱਸਦੇ ਆਉਂਦੇ ਹਨ, ਪਰ ਤੂੰ ਕਿਉਂ ਉਦਾਸ ਆ ਰਹੀ ਹੈਂ ਇਸ ਦਾ ਕੀ ਕਾਰਨ ਹੈ?" ਭਾਈ ਗੁਰਦਾਸ ਜੀ ਦੇ ਇਹ ਬਚਨ ਸੁਣ ਕੇ ਸੁਲੱਖਣੀ ਦੀਆਂ ਭੁੱਬਾਂ ਨਿਕਲ ਗਈਆਂ। ਰੋ ਰੋ ਕੇ ਦਿਲ ਦੀ ਹਵਾੜ ਕੱਢੀ ਤੇ ਸਾਰੀ ਗੱਲ ਸੁਣਾਈ। ਭਾਈ ਗੁਰਦਾਸ ਜੀ ਕਹਿਣ ਲੱਗੇ, "ਮਾਤਾ ਉਦਾਸ ਨਾ ਹੋ, ਕੱਲ੍ਹ ਮਹਾਰਾਜ ਨੇ ਇਸੇ ਪਾਸੇ ਆਉਣਾ ਹੈ, ਤੂੰ ਕਲਮ ਦਵਾਤ ਤੇ ਕਾਗ਼ਜ਼ ਲੈ ਕੇ ਅੱਗੇ ਤਿਆਰ ਰਹੀਂ। ਕਹੀਂ ਮਹਾਰਾਜ ਉਥੇ ਵੀ ਆਪ ਲਿਖਣ ਵਾਲੇ ਹੋ, ਇਥੇ ਵੀ ਆਪ ਲਿਖਣ ਵਾਲੇ ਹੋ, ਜੇਕਰ ਉਸ ਸਮੇਂ ਨਹੀਂ ਲਿਖਿਆ ਤਾਂ ਹੁਣ ਲਿਖ ਦੇਵੋ।"

*ਦੀਨ ਬਾਤ ਸੁਨਿ ਕੈ ਤਬਿ ਭਾਈ। ਪੁੱਤ੍ਰ ਲੇਨਿ ਕੀ ਸੀਖ ਸਿਖਾਈ।*
*ਅਬਿ ਕੇ ਜਾਹੁ ਧਾਰਿ ਸੁਤ ਆਸ। ਲੇਹੁ ਕਲਮ ਰੁਸ਼ਨਾਈ ਪਾਸ॥੩੪॥*
*ਜਬਿ ਗੁਰ ਕਹੈਂ-ਲਿਖ੍ਯੋ ਨਹਿਂ ਤੇਰੈ। ਤਬਿ ਇਮ ਕਹੁ ਕਰਿ ਕਲਮ ਅਗੇਰੈ।*
*ਲਿਖਨਹਾਰ ਇਤ ਉਤ ਤੁਮ ਸਾਰੇ। ਤਹਿਂ ਨ ਲਿਖ੍ਯੋ ਜੇ ਭਾਗ ਹਮਾਰੇ॥੩੫॥*
*ਕ੍ਰਿਪਾ ਕਰਹੁ ਤਬਿ ਅਬਿ ਲਿਖਿ ਦੀਜੈ॥ ਸ਼ਰਨਾਗਤਿ ਲਖਿ ਆਸ ਪੁਰੀਜੈ।*

ਭਾਈ ਗੁਰਦਾਸ ਜੀ ਦੀ ਇਹ ਜੁਗਤੀ ਸੁਣ ਕੇ ਮਾਤਾ ਨੂੰ ਕੁਝ ਧੀਰਜ ਹੋਇਆ ਤੇ ਘਰ ਪੁੱਜੀ। ਦੂਜੇ ਦਿਨ ਸਾਰੀ ਤਿਆਰੀ ਕਰ ਕੇ ਸਤਿਗੁਰਾਂ ਦੇ ਆਉਣ ਤੋਂ ਪਹਿਲਾਂ ਉਸ ਥਾਂ ਤੇ ਖੜੋ ਗਈ, ਜਿਥੋਂ ਦੀ ਮਹਾਰਾਜ ਨੇ ਲੰਘਣਾ ਸੀ। ਹਜ਼ੂਰ ਨੇ "ਅਕਾਲ ਤਖ਼ਤ ਸਾਹਿਬ" ਤੋਂ ਦੀਵਾਨ ਸਮਾਪਤ ਕੀਤਾ, ਨੀਲੇ ਤੇ ਕਾਠੀ ਪਵਾ, ਅਸਵਾਰ ਹੋ ਕੇ ਸੁਲੱਖਣੀ ਦੀ ਮੁਰਾਦ ਪੂਰਿਆਂ ਕਰਨ

ਲਈ ਉਸੇ ਰਸਤੇ ਚਲ ਪਏ, ਓਧਰ ਉਡੀਕ ਕਰਦੀ ਸੁਲੱਖਣੀ ਅੱਗੇ ਵਧੀ, ਘੋੜੇ ਦੀ ਵਾਗ ਫੜ ਕੇ ਇਹ ਸੱਦ ਪੜ੍ਹਿਆ—

*ਸਸੀਏ ਦਾੜ੍ਹੀਏ ਚਿਟੀਏ ਪਗੇ। ਅਰਜ਼ ਕਰੇਂਦੀ ਹਾਂ ਸਤਿਗੁਰ ਅਗੇ।*
*ਨਾਮ ਸੁਲੱਖਣੀ ਵਸਦੀ ਹਾਂ ਚੱਬੇ। ਅਫਲ ਜਾਂਦੀ ਨੂੰ ਇਕ ਫਲ ਲੱਗੇ।**

ਇਹ ਸੱਦ ਸੁਣ ਕੇ ਹਜ਼ੂਰ ਮੁਸਕਰਾ ਪਏ ਤੇ ਪੁੱਛਿਆ—"ਮਾਤਾ! ਕੀ ਚਾਹੁੰਦੀ ਹੈਂ ?"

ਬੀਬੀ ਸੁਲੱਖਣੀ ਬੋਲੀ, "ਆਪ ਅੰਤਰਜਾਮੀ ਹੋ, ਆਪਣੇ ਖ਼ਜ਼ਾਨੇ ਵਿਚੋਂ ਇਕ ਪੁੱਤਰ ਦੀ ਦਾਤ ਬਖ਼ਸ਼ੋ।"

ਸਤਿਗੁਰੂ ਜੀ ਬੋਲੇ, "ਤੈਨੂੰ ਕਲ੍ਹ ਜੁ ਕਹਿ ਦਿੱਤਾ ਸੀ ਕਿ ਤੇਰੇ ਕਰਮਾਂ ਵਿਚ ਪੁੱਤਰ ਨਹੀਂ ਲਿਖਿਆ।"

ਮਾਤਾ ਸੁਲੱਖਣੀ ਨੇ (ਭਾਈ ਗੁਰਦਾਸ ਜੀ ਦੀ ਸਿੱਖਿਆ ਅਨੁਸਾਰ) ਕਾਗ਼ਜ਼ ਤੇ ਕਲਮ ਦਵਾਤ ਅੱਗੇ ਕਰ ਕੇ ਕਿਹਾ— "ਮਹਾਰਾਜ! ਉਥੇ ਵੀ ਆਪ ਨੇ ਹੀ ਲਿਖਣਾ ਸੀ। ਜੇਕਰ ਉਸ ਸਮੇਂ ਨਹੀਂ ਲਿਖਿਆ ਤਾਂ ਹੁਣ ਲਿਖ ਦੇਵੋ।" ਜਾਣੀ ਜਾਣ ਸਤਿਗੁਰਾਂ ਨੇ ਜਾਣਿਆ ਕਿ ਕਿਸੇ ਪੂਰਨ ਗੁਰਸਿੱਖ ਨੇ ਇਹ ਜੁਗਤੀ ਦੱਸੀ ਹੈ। ਹੁਣ ਮਾਈ ਨੂੰ ਟਾਲਣਾ ਮੁਸ਼ਕਿਲ ਹੈ। ਕਾਗ਼ਜ਼ ਤੇ ਕਲਮ ਦਵਾਤ ਪਕੜੀ, ਘੋੜੇ 'ਤੇ ਚੜ੍ਹੇ ਹੀ ਏਕਾ ਪਾਉਣ ਲੱਗੇ, ਜਦੋਂ ਏਕੇ ਦੀ ਘੁੰਢੀ ਪਾਈ ਤਾਂ ਘੋੜੇ ਨੇ ਸੁੰਮ ਚੁਕਿਆ, ਧੌਣ ਹਿਲਾਈ, ਸਿੱਧੀ ਡੰਡੀ ਦੀ ਬਜਾਏ ਕੁਝ ਕੁ ਵਿੰਗੀ ਹੋ ਗਈ ਤੇ ਏਕੇ ਦਾ ਸਾਤਾ ਬਣ ਗਿਆ, ਕਿਉਂਕਿ ਏਕੇ ਤੇ ਸਾਤੇ ਦੀ ਉੱਪਰੋਂ ਤਾਂ ਮਰੋੜੀ ਇਕੋ ਜੇਹੀ ਹੀ ਹੁੰਦੀ ਹੈ। ਹਜ਼ੂਰ ਨੇ ਕਾਗ਼ਜ਼ ਇਕੱਠਾ ਕੀਤਾ ਤੇ ਕਿਹਾ, "ਲੈ ਮਾਤਾ! ਗੁਰੂ ਨਾਨਕ ਦੇ ਘਰੋਂ ਤੈਨੂੰ ਇਕ ਮੰਗਦੀ ਨੂੰ ਸੱਤ ਪੁੱਤਰ ਮਿਲ ਗਏ ਹਨ। ਇਕ ਪਾਸ ਰੱਖੀਂ ਅਤੇ ਛੇ ਸਾਨੂੰ ਦੇ ਦੇਵੀਂ।"

ਬੀਬੀ ਸੁਲੱਖਣੀ ਨੇ ਬੇਨਤੀ ਕੀਤੀ ਆਪ ਤਾਂ ਜਾਣੀ ਜਾਣ ਹੋ ਕਿ ਜ਼ਿਮੀਂਦਾਰਾ ਕੰਮ ਕਿਤਨਾ ਔਖਾ ਹੁੰਦਾ ਹੈ। ਬਹੁਤੇ ਬੰਦਿਆਂ ਬਗ਼ੈਰ ਨਹੀਂ ਸਰਦਾ। ਦੋ ਤਾਂ ਮੇਰੇ ਪੁੱਤਰ ਹੱਲ ਵਾਹੁਣਗੇ ਤੇ ਇਕ ਪੱਠੇ ਪਾਵੇਗਾ, ਇਕ ਗੱਡਾ ਜੋਊਗਾ, ਇਕ ਖੂਹ ਗੇੜੂ, ਇਕ ਮਾਲ ਡੰਗਰ ਚਾਰੇਗਾ, ਪਾਣੀ ਧਾਣੀ ਪਿਆਏਗਾ ਅਤੇ ਇਕ ਭਰਾਵਾਂ ਵਿੱਚ ਵਿਹਲਾ ਨੰਬਰਦਾਰ ਵੀ ਚਾਹੀਦਾ ਹੈ ਜੋ ਆਖ-ਵੇਖ ਕੇ ਭਰਾਵਾਂ ਤੋਂ ਕੰਮ ਕਰਾਵੇ। ਤੁਸੀਂ ਦੱਸੋ, ਫਿਰ ਵਿਹਲਾ ਕਿਹੜਾ

---

*ਇਹ ਤੁਕਾਂ ਪੰਥ ਪ੍ਰਕਾਸ਼ ਐਡੀਸ਼ਨ ਚੌਥੀ ਪੰਨਾ ੩੦੧ ਪਰ ਲਿਖੀਆਂ ਹੋਈਆਂ ਹਨ।

ਰਿਹਾ ? ਸਤਿਗੁਰੂ ਜੀ ਨੇ ਹੱਸ ਕੇ ਉਹ ਕਾਗ਼ਜ਼ ਦਾ ਟੁੱਕੜਾ ਬੀਬੀ ਸੁਲੱਖਣੀ ਨੂੰ ਦੇ ਦਿੱਤਾ। ਬੀਬੀ ਸੁਲੱਖਣੀ ਖ਼ੁਸ਼ ਹੋ ਕੇ ਗੁਰੂ ਜੱਸ ਗਾਉਂਦੀ ਹੋਈ ਘਰ ਚਲੀ ਗਈ।

*ਇਕ ਸੁਤ ਹੇਤ ਗਹੀ ਸ਼ਰਨਾਈ। ਅੰਤ ਸਪਤ ਕੋ ਭਾ ਬਰਿਆਈ।*
*ਅਬਿ ਘਰ ਜਾਹੁ ਸਪਤ ਸੁਤ ਪਾਵਹਿਂ। ਭਈ ਆਸ ਪੂਰੀ ਜਿਤ ਆਵਹਿ ॥੪੬॥*
*ਸੁਨਿ ਦੇਸਾਂ ਉਰ ਅਨੰਦ ਬਿਲੰਦ। ਧੰਨ ਗੁਰੂ ! ਕਹਿ, ਨਮਹਿਂ ਸੁ ਬੰਦਿ।*
*(ਗੁਰ ਪ੍ਰਤਾਪ ਸੂਰਜ ਰਾਸਿ ੬, ਅੰਸੂ ੫੫)*

## ਪਾਰਬ੍ਰਹਮੁ ਸਾਧ ਰਿਦ ਬਸੈ ॥
## ਨਾਨਕ ਉਧਰੈ ਸਾਧ ਸੁਨਿ ਰਸੈ ॥੬॥

**ਪਦ ਅਰਥ :** ਪਾਰਬ੍ਰਹਮੁ= ਪਰਮੇਸ਼ਰ। ਰਿਦ= ਦਿਲ, ਹਿਰਦਾ। ਉਧਰੈ= ਤਰ ਜਾਂਦਾ ਹੈ। ਸੁਨਿ= ਸੁਣ ਕੇ। ਰਸੈ= ਰਸਨਾ ਤੋਂ।

**ਅਰਥ :** ਸੰਤਾਂ ਦੇ ਹਿਰਦੇ ਵਿੱਚ ਪਰਮੇਸ਼ਰ ਵੱਸਦਾ ਹੈ। ਗੁਰੂ ਜੀ ਕਹਿੰਦੇ ਹਨ— ਸੰਤਾਂ ਦੀ ਰਸਨਾ ਤੋਂ ਉਪਦੇਸ਼ ਸੁਣਨ ਵਾਲਾ ਪੁਰਸ਼ ਤਰ ਜਾਂਦਾ ਹੈ ॥੬॥

## ਸਾਧ ਕੈ ਸੰਗਿ ਸੁਨਉ ਹਰਿ ਨਾਉ ॥
## ਸਾਧਸੰਗਿ ਹਰਿ ਕੇ ਗੁਨ ਗਾਉ ॥

**ਪਦ ਅਰਥ :** ਸੁਨਉ= ਸੁਣਾਂ। ਗਾਉ (ਗਾਉਂ)= ਗਾਵਾਂ।

**ਅਰਥ :** (ਹੇ ਵਾਹਿਗੁਰੂ ! ਮੇਰੇ 'ਤੇ ਕਿਰਪਾ ਕਰੋ ! ਮੈਂ) ਸੰਤਾਂ ਦੀ ਸੰਗਤ ਵਿਚ (ਬੈਠ ਕੇ ਤੇਰਾ) ਨਾਮ ਸੁਣਾਂ ਅਤੇ ਹੇ ਹਰੀ ! ਮੈਂ ਸੰਤਾਂ ਦੀ ਸੰਗਤ ਵਿਚ (ਬੈਠ ਕੇ ਤੇਰੇ) ਗੁਣ ਗਾਵਾਂ।

## ਸਾਧ ਕੈ ਸੰਗਿ ਨ ਮਨ ਤੇ ਬਿਸਰੈ ॥
## ਸਾਧਸੰਗਿ ਸਰਪਰ ਨਿਸਤਰੈ ॥

**ਪਦ ਅਰਥ :** ਤੇ= 'ਚੋਂ। ਬਿਸਰੈ= ਭੁੱਲਦਾ ਨਹੀਂ। ਸਰਪਰ= ਜ਼ਰੂਰ। ਨਿਸਤਰੈ= ਬਚ ਜਾਂਦਾ ਹੈ।

**ਅਰਥ :** ਸਾਧੂਆਂ ਦੀ ਸੰਗਤ ਕਰਕੇ ਮੇਰੇ ਮਨ ਵਿਚੋਂ ਪ੍ਰਭੂ ਭੁਲਦਾ ਨਹੀਂ।

ਸੰਤਾਂ ਦੀ ਸੰਗਤ ਕਰਕੇ ਜੀਵ (ਮਾੜੇ ਕੰਮਾਂ ਤੋਂ) ਜ਼ਰੂਰ ਬਚ ਜਾਂਦਾ ਹੈ।

## ਸਾਖੀ—ਵੇਸਵਾ ਦੀ

ਗਨਿਕਾ (ਇਕ ਵੇਸਵਾ) ਭਾਵੇਂ ਕਿਤਨੀ ਵਿਭਚਾਰਨ ਸੀ ਜੋ ਹਮੇਸ਼ਾਂ ਪਰਾਏ ਪੁਰਸ਼ਾਂ ਨਾਲ ਕੁਕਰਮ ਕਰਦੀ ਸੀ। ਇਕ ਦਿਨ ਬਾਰਸ਼ ਹੋਣ ਦੇ ਕਾਰਨ ਇਸ ਦੇ ਬਰਾਂਡੇ ਹੇਠਾਂ ਮਹਾਤਮਾ ਫਿਰਦੇ-ਤੁਰਦੇ ਆ ਕੇ ਖੜੋ ਗਏ। ਜਦ ਵੇਸਵਾ ਨੂੰ ਪਤਾ ਲੱਗਾ ਤਾਂ ਇਸ ਨੇ ਉਪਰ ਸੱਦ ਕੇ ਬੜੇ ਆਦਰ-ਮਾਣ ਨਾਲ ਉਨ੍ਹਾਂ ਦੀ ਸੇਵਾ ਕੀਤੀ। ਮਹਾਤਮਾ ਬੜੇ ਖ਼ੁਸ਼ ਹੋਏ, ਵਿਚਾਰਿਆ ਇਹ ਪ੍ਰਤੱਖ ਉਪਦੇਸ਼ ਲੈਣ ਦੀ ਅਧਿਕਾਰੀ ਨਹੀਂ ਹੈ, ਪਰ ਇਸ ਨੂੰ ਤਾਰਨਾ ਜ਼ਰੂਰੀ ਹੈ। ਸੰਤਾਂ ਦੇ ਪਾਸ ਇਕ ਤੋਤਾ ਸੀ, ਜੋ ਉਸ ਵੇਸਵਾ ਨੂੰ ਦੇ ਦਿੱਤਾ ਅਤੇ ਕਿਹਾ, "ਅੰਮ੍ਰਿਤ ਵੇਲੇ ਉੱਠ ਕੇ ਇਸ ਨੂੰ ਰੋਜ਼ ਰਾਮ-ਰਾਮ ਪੜ੍ਹਾਇਆ ਕਰ।" ਏਨੀ ਗੱਲ ਕਹਿ ਕੇ ਸੰਤ ਚਲੇ ਗਏ। ਪਿਛੋਂ ਗਨਿਕਾ ਨੂੰ ਅਜਿਹੀ ਲਗਨ ਲੱਗੀ ਕਿ ਅੰਮ੍ਰਿਤ ਵੇਲੇ ਰੋਜ਼ ਉੱਠ ਕੇ ਤੋਤੇ ਨੂੰ ਰਾਮ-ਰਾਮ ਪੜ੍ਹਾਇਆ ਕਰੇ। ਰਾਮ ਨਾਮ ਦੇ ਪ੍ਰਤਾਪ ਕਰਕੇ ਸੰਸਾਰ ਤੋਂ ਤਰ ਕੇ ਬੈਕੁੰਠ ਵਿਚ ਚਲੀ ਗਈ। ਭਾਈ ਗੁਰਦਾਸ ਜੀ ਲਿਖਦੇ ਹਨ—

*ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ।*
*ਮਹਾਂ ਪੁਰਖ ਅਚਾਣਚਕ ਗਨਿਕਾ ਵਾੜੇ ਆਇ ਖਲੋਤਾ।*
*ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਨੁ ਤੋਤਾ।*
*ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।*
*ਲਿਵ ਲਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ।*
*ਪਤਿਤ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ।*
*ਅੰਤ ਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸੁ ਗੋਤਾ।*
*ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਰਸਾਇਣੁ ਛੋਤਿ ਅਛੋਤਾ।*
*ਥਾਉਂ ਨਿਥਾਵੇਂ ਮਾਣੁ ਮਣੋਤਾ ॥੨੧॥* (ਵਾਰ ੧੦)

## ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥
## ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥

**ਪਦ ਅਰਥ :** ਲਗੈ= ਲੱਗਦਾ ਹੈ। ਮੀਠਾ= ਪਿਆਰਾ। ਡੀਠਾ= ਦੇਖ ਲਿਆ।

**ਅਰਥ** : ਸੰਤਾਂ ਦੇ ਸੰਗ ਕਰਕੇ ਪ੍ਰਭੂ ਦਾ ਭਾਣਾ ਪਿਆਰਾ ਲੱਗਦਾ ਹੈ, ਸੰਤਾਂ ਦੇ ਸੰਗ ਕਰਕੇ ਪ੍ਰਭੂ ਨੂੰ ਹਰੇਕ ਸਰੀਰ (ਜ਼ੱਰੇ) ਵਿਚ ਵੇਖ ਲਿਆ ਹੈ ।

## ਸਾਧਸੰਗਿ ਭਏ ਆਗਿਆਕਾਰੀ ॥
## ਸਾਧਸੰਗਿ ਗਤਿ ਭਈ ਹਮਾਰੀ ॥

**ਪਦ ਅਰਥ** : ਆਗਿਆਕਾਰੀ= ਹੁਕਮ ਮੰਨਣ ਵਾਲੇ । ਗਤਿ= ਚੰਗੀ ਹਾਲਤ, ਮਨੁੱਖੀ ਜ਼ਿੰਦਗੀ ਵਿਚ ਸੁਧਾਰ ਆ ਜਾਂਦਾ ਹੈ।

**ਅਰਥ** : ਸੰਤਾਂ ਦੇ ਸੰਗ ਕਰਕੇ ਅਸੀਂ ਪ੍ਰਭੂ ਦੇ ਹੁਕਮੀ ਬੰਦੇ ਬਣ ਗਏ ਹਾਂ। ਸੰਤਾਂ ਦੀ ਸੰਗਤਿ ਕਰਨ ਨਾਲ ਸਾਡੀ ਹਾਲਤ ਚੰਗੀ ਹੋ ਗਈ ਹੈ ।

## ਸਾਧ ਕੈ ਸੰਗਿ ਮਿਟੇ ਸਭਿ ਰੋਗ ॥
## ਨਾਨਕ ਸਾਧ ਭੇਟੇ ਸੰਜੋਗ ॥੭॥

**ਅਰਥ** : ਸੰਤਾਂ ਦੇ ਸੰਗ ਕਰਕੇ ਸਾਰੇ ਰੋਗ ਮਿਟ ਗਏ ਹਨ। ਪਰ, ਗੁਰੂ ਜੀ ਕਹਿੰਦੇ ਹਨ, ਚੰਗੇ ਭਾਗਾਂ ਨਾਲ ਸੰਤ ਸਾਧ ਮਿਲਦੇ ਹਨ ॥੭॥

*ਯਥਾ—ਸਾਧੁ ਮਿਲੈ ਪੂਰਬ ਸੰਜੋਗ ॥ ਸਚਿ ਰਹਸੇ ਪੂਰੇ ਹਰਿ ਲੋਗ ॥*
*(ਗਉੜੀ ਮ: ੧, ਅੰਗ ੧੫੩)*

## ਸਾਧ ਕੀ ਮਹਿਮਾ ਬੇਦ ਨ ਜਾਨਹਿ ॥
## ਜੇਤਾ ਸੁਨਹਿ ਤੇਤਾ ਬਖਿਆਨਹਿ ॥

**ਪਦ ਅਰਥ** : ਨ ਜਾਨਹਿ= ਨਹੀਂ ਜਾਣਦੇ । ਜੇਤਾ= ਜਿੰਨਾ ਕੁ । ਸੁਨਹਿ= ਸੁਣਦੇ ਹਨ । ਤੇਤਾ= ਉਤਨਾ ਹੀ । ਬਖਿਆਨਹਿ= ਕਹਿੰਦੇ ਹਨ, ਬਿਆਨ ਕਰਦੇ ਹਨ ।

**ਅਰਥ** : ਸੰਤਾਂ ਦੀ ਮਹਿਮਾ ਵੇਦ ਭੀ ਨਹੀਂ ਜਾਣਦੇ । ਉਹ ਜਿੰਨਾ ਕੁ ਸੁਣਦੇ ਹਨ, ਉਤਨਾ ਹੀ ਬਿਆਨ ਕਰਦੇ ਹਨ।

## ਸਾਖੀ—ਇਕ ਰਾਜੇ ਦੀ

[ਪੋਥੀ ਸੰਤ ਰਤਨ ਮਾਲਾ ਵਿਚੋਂ ਅਸਲ ਹੀ]

ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਦੇ ਪ੍ਰਸ਼ਨ ਦਾ ਉੱਤਰ

ਏਕ ਬੇਰ ਭਾਈ ਸਾਹਿਬ ਅੱਡਣ ਜੀ ਕਥਾ ਬੀਚ ਬੈਠੇ ਥੇ । ਅਰ ਸਾਧ ਸੰਗਤ ਇਕੱਤ੍ਰ ਬੈਠੀ ਹੈ । ਤਬ ਏਕ ਬੁਧਿਵਾਨ ਸਤਸੰਗੀ ਤਿਸ ਨੇ ਪ੍ਰਸ਼ਨ ਕੀਆ, ਕਿ ਹੇ ਸੁਆਮੀ ਜੀ! ਜੋ ਜੋ ਸ਼ੁਭ ਕਰਮ ਹੈਂ ਸੋ ਸਭ ਬੇਦ ਮੇਂ ਲਿਖੇ ਹੈਂ। ਸਭ ਮਿਰਜਾਦਾ ਕਰਮ ਕਾਂਡ, ਉਪਾਸ਼ਨਾ, ਭਗਤੀ ਜੋਗ, ਗਿਆਨ, ਸਭ ਕਾ ਆਸਰਾ ਬੇਦ ਹੈਂ । ਅਰ ਜੋ ਜੋ ਮਹਾਤਮਾ ਪੁਰਸ਼ ਹੂਏ ਹੈਂ, ਸੋ ਵੇਦ ਕੇ ਅਨਸਾਰ ਮੋਖ ਪਦਵੀ ਕੋ ਪ੍ਰਾਪਤ ਭਏ ਹੈਂ । ਸੋ ਸਭ ਤੇ ਮਹਿਮਾ ਬਡੀ ਬੇਦ ਕੀ ਹੁਈ । ਅਰ ਗੁਰੂ ਜੀ ਲਿਖਿਆ ਹੈ, ਜੋ, ਸਾਧ ਕੀ ਮਹਿਮਾ ਬੇਦ ਨ ਜਾਨਹਿ। ਸੋ ਕਿਸ ਪ੍ਰਕਾਰ ਜਾਣੀਐ । ਤਬ ਭਾਈ ਸਾਹਿਬ ਜੀ ਉੱਤਰ ਕਹਤ ਭਏ । ਸੁਨੋ ਭਾਈ! ਇਸੀ ਪਰ ਇਕ ਸਾਖੀ ਹੈ । ਪੂਰਬ ਕਾਲ ਵਿਖੇ ਏਕ ਰਾਜਾ ਹੂਆ ਹੈ, ਤਿਸ ਕੇ ਘਰ ਵਿਖੇ ਪੁਤ੍ਰ ਨਾ ਜਨਮੇ ਤਬ ਬਹੁਤ ਸੋਕਵਾਨ ਹੂਆ। ਪੰਡਤਾਂ ਅਰ ਜੋਤਸ਼ੀਆਂ ਪਾਸੋਂ ਪੁਛਿਆ; ਜੋ ਕੋਊ ਉਪਾਵ ਹੋਵੇ । ਜੇ ਮੇਰੇ ਘਰ ਵਿਖੇ ਪੁੱਤ੍ਰ ਉਪਜੇ । ਜੋ ਏਕ ਵਾਰ ਪੁਤ੍ਰ ਕਾ ਮੁਖ ਦੇਖੌਂ, ਜੋ ਗ੍ਰਹਸਤ ਸੁਫਲਾ ਹੋਵੈ । ਤਬ ਜੋਤਸ਼ੀਆਂ ਤਿਸ ਰਾਜਾ ਕੇ ਪਾਸ ਤੇ ਪੁਤ੍ਰ ਨਮਿਤ ਯਗ ਕਰਾਇਆ। ਅਰ ਦੇਵਤਿਆਂ ਪਿਤ੍ਰਾਂ ਕਾ ਪੂਜਨ ਕੀਆ । ਅਉਰ ਰਿਖੀਆਂ ਕਾ ਪੂਜਨ ਕੀਆ, ਬੇਦ ਕੀ ਬਿਧਿ ਸਭਸ ਕਾ ਪੂਜਨ ਕੀਆ! ਸੁ ਸਭ ਕਾ ਆਤਮਾ ਪ੍ਰਸੰਨ ਹੂਆ ਪੂਜਾ ਕਰ ਕੇ । ਤਬ ਪ੍ਰਮੇਸ੍ਰਰ ਕੀ ਆਗਿਆ ਸਾਥ ਰਾਜਾ ਕੇ ਘਰ ਪੁਤ੍ਰ ਜਨਮਿਆ । ਤਬ ਬੜਾ ਉਤਸ਼ਾਹ ਭਇਆ, ਬੜੇ ਪੁੰਨ ਦਾਨ ਗਊਆਂ ਬਸਤ੍ਰ ਸੋਨਾ ਰੁਪਾ ਬਹੁਤ ਦਾਨ ਕੀਆ । ਤਬ ਰਾਜੇ ਨੇ ਜੋਤਸ਼ੀਆਂ ਅਰ ਪੰਡਤਾਂ ਪਾਸ ਤੇ ਜਨਮ ਪਤ੍ਰੀ ਲਿਖਵਾਈ । ਅਰ ਪੁਛਿਆ । ਜੋ ਤੁਮ ਇਨ ਕੇ ਨਿਛੱਤ੍ਰ ਵਿਚਾਰੋ । ਤਬ ਜੋਤਸ਼ੀਆਂ ਅਰ ਪੰਡਤਾਂ ਨੇ ਕਹਿਆ ਜੋ ਰਾਜਾ ਜੀ । ਆਰਬਲਾ ਇਨ ਕੀ ਦੁਆਦਸ ਬਰਸ ਹੈ ਵਧ ਨਹੀਂ । ਤੁਮਾਰੇ ਤਾਈਂ ਮਾਲੂਮ ਹੋਵੈ, ਜੋ ਵਿਆਹੁ ਇਸ ਕਾ ਨਹੀ ਕਰਨਾ । ਅਰ ਸਤ ਬਰਸ ਆਰੋਗ ਰਹੇਗਾ । ਅਰ ਪੰਜ ਬਰਸ ਰੋਗੀ ਰਹੇਗਾ, ਬਹੁੜ ਮ੍ਰਿਤੁ ਹੋ ਜਾਵੇਗਾ, ਅਰ ਦਾਰੂ ਕੋਊ ਨਾ ਲਗੇਗਾ । ਤਬ ਰਾਜੇ ਕੋ ਬਹੁਤ ਚਿੰਤਾ ਲਾਗੀ, ਜੋ ਮੈਂ ਪੁਤ੍ਰ ਕੀ ਮ੍ਰਿਤੂ ਦੇਖੋਂਗੇ । ਤਬ ਮੇਰਾ ਸਰੀਰ ਛੁਟ ਜਾਵੇਗਾ।

ਤਬ ਹੋਰ ਉਪਾਵ ਬਹੁਤ ਕੀਏ । ਪੁੰਨ ਦਾਨ ਸੰਤਾਂ ਕੀ ਸੇਵਾ ਕਰਤ ਭਇਆ । ਪਰੰਤੂ ਉਹ ਹੀ ਸਮਾਚਾਰ ਆਇ ਬਨਿਆ । ਉਹੀ ਸਤ ਬਰਸ ਪਿਛੋਂ ਦੁਖ ਆਇ ਲਗਾ । ਤਬ ਹਕੀਮ ਦਾਰੂ ਬਹੂੰ ਕਰਹਿੰ ਪਰ ਦਾਰੂ ਲਗੇ ਕੋਈ ਨਹੀਂ । ਤਬ ਮਨ ਵਿਖੇ ਆਈ, ਸੋ ਸਭੀ ਲੱਖਣ ਆਏ ਮਿਲੇ ਹੈਂ । ਜਿਹੜੇ ਜੋਤਸ਼ੀ ਕਹਿੰਦੇ ਸਨ । ਤਬ ਮਨ ਵਿਖੇ ਆਈ, ਦਸ ਬਰਸ ਬੀਤੇ ਹੈਨ। ਅਰ

ਦੋ ਬਰਸ ਰਹਿਤੇ ਹੈਨ ਤਾਂ ਤੇ ਪੁਤ੍ਰ ਕਾ ਤਿਆਗ ਕਰੋ ਜੀਵਤੇ ਹੀ, ਤਬ ਰਥ ਕੇ ਊਪਰ ਚੜ੍ਹਾਇ ਕੈ, ਗੰਗਾ ਜੀ ਕੇ ਕਿਨਾਰੇ ਛੋਡ ਆਏ । ਅਰ ਕੁਝ ਪਦਾਰਥ ਭੀ ਅਰ ਟਹਿਲੀਏ ਭੀ ਨਾਲ ਦਿਯੇ।

ਤਬ ਗੰਗਾ ਜੀ ਕੇ ਕਨਾਰੇ ਰਾਜ ਪੁਤ੍ਰ ਰਹਤ ਭਇਆ, ਅਰ ਮਨ ਮੈਂ ਮ੍ਰਿਤੂ ਕਾ ਭੈ ਬੜਾ ਹੂਆ । ਅਰ ਜੀਵਨੇ ਤੇ ਨਿਰਾਸ ਹੂਆ! ਅਰ ਮਨ ਮੈਂ ਸਮਝਿਆ ਜੋ ਪਿਤਾ ਮਾਤਾ ਮੋਕਉ ਤਿਆਗ ਦੀਆ ਹੈ, ਤਾਂ ਤੇ ਦੁਇ ਬਰਸ ਮੇਰੀ ਆਰਬਲਾ ਰਹਿਤੀ ਹੈ । ਤਬ ਗੰਗਾ ਜੀ ਕੇ ਕਨਾਰੇ ਸੁਨਿਆ, ਜੋ ਸੰਤ ਸਮਾਗਮ ਇਕੱਤ੍ਰ ਹੂਆ ਹੈ । ਤਬ ਰਾਜ ਪੁਤ੍ਰ ਨੇ ਦਾਸਾਂ ਕਉ ਕਹਾ, ਜੋ ਮੇਰੇ ਤਾਈਂ ਊਹਾਂ ਪਹੁਚਾਵੋ ਜਹਾਂ ਸੰਤ ਰਹਿਤੇ ਹੈਂ । ਤਬ ਦਾਸੋਂ ਨੇ ਰਾਜਾ ਕੇ ਪੁਤਰ ਕਉ ਊਹਾਂ ਪਹੁਚਾਇਆ । ਤਬ ਸੰਤਾਂ ਕਾ ਊਹਾਂ ਦਰਸ਼ਨ ਕੀਆ, ਕਛੂਅਕ ਸੰਤੋਖ ਭੀ ਆਇ ਗਿਆ । ਤਬ ਲਗਾ ਸੇਵਾ ਕਰਨੇ ਜੋ ਚਰਨ ਦਾਸੀਆਂ ਸਾਫੇ ਕੇ ਸਾਥ ਪੂੰਜ ਕੇ ਸੰਤਾਂ ਕੇ ਅਗ੍ਰ ਕੀਆ ਕਰੇ । ਕਬ ਕ ਜਬ ਕਥਾ ਕਾ ਭੋਗ ਪਵੇ । ਜਬ ਕੋਈ ਸਮਾ ਬੀਤਿਆ, ਤਬ ਸੰਤਾਂ ਵਿਖੇ ਬਾਤ ਚਲੀ, ਜੋ ਇਹੁ ਕੋਈ ਬੜੇ ਲੋਕ ਕਾ ਪੂਤ ਹੈ, ਅਰ ਭਾਵੇਂ ਪ੍ਰੀਤ ਸਹਿਤ ਸੇਵਾ ਕਰਤਾ ਹੈ, ਪਰ ਦੁਖੀ ਹੈ ਸ੍ਰੀਰ । ਤਾਂਤੇ ਇਸ ਕੇ ਦੁਖ ਨਵਿਰਤ ਕਾ ਉਪਾਉ ਕਰੀਏ।

ਤਬ ਰਾਜ ਪੁਤ੍ਰ ਪਾਸੋਂ ਪੁਛਿਆ, ਜੋ ਸਰੀਰ ਦੁਖੀ ਹੈ, ਕੋਈ ਦਾਰੂ ਕਰੀਏ, ਤਬ ਰਾਜ ਪੁੱਤਰ ਕਹਿਆ, ਜੀ ਦਾਰੂ ਕੋਈ ਨਹੀ ਲਗਦਾ, ਅਬ ਮੇਰੀ ਮਿਰਤੂ ਆਈ ਹੈ । ਇਸੀ ਬਦਲੇ ਪਿਤਾ ਮਾਤਾ ਮੇਰਾ ਤਿਆਗ ਕੀਆ ਹੈ ਅਰ ਤੁਮ ਸਰਬਗ ਹੋ, ਅਰ ਸਭ ਕਿਛ ਜਾਨਤੇ ਹੋ । ਤਬ ਸੰਤਾਂ ਕੇ ਮਨ ਮੇ ਦਇਆ ਆਇ ਗਈ।

*ਸੰਤ ਰਿਦਾ ਨਵਨੀਤ ਸਮਾਨਾ । (ਰਾਮਾਇਣ, ਤੁਲਸੀ ਜੀ)*

ਅਰਥ ਇਹੁ ਜੋ ਮੱਖਣ ਨੂੰ ਤੇਜ ਲਗਤਾ ਹੈ ਤਬ ਦ੍ਰਵਤਾ ਹੈ ਅਤੇ ਸੰਤ ਐਸੇ ਦਇਆਵਾਨ ਹੈਂ ਜੋ ਹੋਰ ਨੂੰ ਦੁੱਖ ਹੋਤਾ ਹੈ ਅਰ ਰਿਦਾ ਸੰਤਾਂ ਕਾ ਦ੍ਰਵੀਭੂਤ ਹੋਤਾ ਹੈ, ਤਾ ਤੇ ਮੱਖਣ ਨਾਲੋ ਅਧਿਕ ਸੰਤ ਨਰਮ ਹੈਂ । ਤਬ ਰਾਜ ਪੁਤ੍ਰ ਕਉਂ ਦੇਖ ਕੈ ਉਸ ਦੀ ਭਵਿੱਖਤ ਵਿਚਾਰੀ, ਜੋ ਕੇਤੀ ਆਰਬਲਾ ਇਸ ਕੀ ਰਹਿਤੀ ਹੈ ਤਬ ਦੇਖਿਆ ਜੋ ਆਰਬਲਾ ਇਸ ਕੀ ਮੁਕ ਗਈ ਹੈ, ਅਰ ਇਸ ਸੇਵਾ ਕੀਨੀ ਹੈ—ਸੋ ਇਸ ਕੀ ਸੇਵਾ ਕਾ ਫਲ ਇਸ ਕੇ ਤਾਂਈ ਦੇਈਏ। ਤਬ ਆਪਸ ਮੇਂ ਵੀਚਾਰਤ ਭਏ । ਤਬ ਏਕ ਸੰਤ ਨੇ ਕਹਿਆ ਜੋ ਪੰਜ ਬਰਖ ਆਰਬਲਾ ਮੈਂ ਆਪਣੀ ਇਨ ਕੋ ਦੀਨੀ । ਤਬ ਦੂਸਰੇ ਕਹਿਆ ਚਾਰ ਬਰਖ

ਹਮ ਭੀ ਦੀਨੀ। ਐਸੇ ਅਉਰ ਸੰਤਾਂ ਭੀ ਆਰਬਲਾ ਦੀਨੀ। ਤਬ ਬਹੁਤ ਆਰਬਲਾ ਰਾਜ ਪੁਤ੍ਰ ਕਉ ਮਿਲੀ, ਜੋ ਸਤ ਕਾ ਸਮਾਂ ਥਾ, ਸੰਤਾਂ ਕੀ ਆਰਬਲਾ ਦੀਨੀ ਹੁਈ, ਰਾਜ ਪੁਤਰ ਕਉ ਪ੍ਰਾਪਤ ਹੁਈ। ਤਬ ਰਾਜ ਪੁਤਰ ਬਹੁਤ ਪ੍ਰਸੰਨ ਹੂਆ, ਮਨ ਕੀ ਚਿੰਤਾ ਮਿਟ ਗਈ, ਮਰਨੇ ਕਾ ਭੈ ਦੂਰ ਹੋਤ ਭਇਆ ਅਰ ਸ੍ਰੀਰ ਕੀ ਕ੍ਰਾਂਤ ਉਜਲ ਹੋਤ ਭਈ। ਤਬ ਸੰਤਾਂ ਪਾਸ ਤੇ ਵਿਦਾ ਹੋਇ ਕੇ ਘਰ ਆਇ ਪ੍ਰਾਪਤ ਭਇਆ, ਤਬ ਰਾਜਾ ਦੇਖ ਕੇ ਬਹੁਤ ਅਨੰਦਵਾਨ ਹੂਆ।

ਅਰ ਬੜੀਆਂ ਬਧਾਈਆਂ ਮਿਲੀਆਂ। ਤਬ ਸਮਾਚਾਰ ਰਾਜੇ ਸਾਰਾ ਮਾਲੂਮ ਕੀਆ ਆਪਣੇ ਪੁਤ੍ਰ ਪਾਸ ਤੇ, ਜੋ ਸੰਤਾਂ ਕ੍ਰਿਪਾ ਕੀਤੀ ਹੈ। ਤਬ ਸੰਤਾਂ ਨੂੰ ਰਾਜਾ ਪ੍ਰਮੇਸ਼ਰ ਕਰ ਜਾਨਤਾ ਭਇਆ। ਅਰ ਬੜੀ ਸੇਵਾ ਧਾਰੀ, ਜੋ ਕੋਈ ਸੰਤ ਆਵੈ। ਅਰ ਜਹਾਂ ਕਹਾਂ ਸੰਤੋਂ ਕੋ ਸੁਨੇ ਤਹਾਂ ਤੇ ਲੈ ਆਵੇ। ਅਰ ਬੜੀ ਟਹਿਲ ਕਰੇ।

ਚਾਪੀ ਆਪਣੇ ਹਾਥੋਂ ਸੇ ਕਰੇ। ਬਾਸਨ ਜੂਠੇ ਮਾਂਜੇ।

ਅਰ ਸੇਵਾ ਬਹੁਤ ਕਰੇ। ਰਾਜੇ ਪੁਤਰ ਸਮੇਤ ਸੰਤਾਂ ਦਾ ਸੇਵਕ ਹੂਆ। ਤਬ ਭਾਈ ਅੱਡਣ ਸਾਹਿਬ ਜੀ ਕਹਾ ਸੁਣੋ ਭਾਈ ਸਾਧ ਸੰਗਤਿ! ਇਸੀ ਤੇ ਸਤਿਗੁਰੂ ਜੀ ਕਹਿਆ ਹੈ, ਜੋ—

*ਸਾਧ ਕੀ ਮਹਿਮਾ ਬੇਦ ਨ ਜਾਨਹਿ॥*

*(ਸੰਤ-ਰਤਨ ਮਾਲਾ, ਪੰਨਾ ੭੯)*

ਸੰਤਾਂ ਦੀ ਮਹਿਮਾ ਨੂੰ ਵੇਦ ਪਾਠੀ ਭੀ ਨਹੀਂ ਜਾਣਦੇ। "ਹੇ ਭਾਈ! ਤੂੰ ਸੰਤਾਂ ਦੀ ਮਹਿਮਾ ਨੂੰ ਜਾਣਨਾ ਕਰ।" ਸਿੱਖ ਨੇ ਕਿਹਾ, "ਮੈਂ ਤਾਂ ਜਾਣਦਾ ਨਹੀਂ ਹਾਂ।" ਗੁਰੂ ਜੀ ਨੇ ਕਿਹਾ, "ਉਪਰਲੀਆਂ ਪੌੜੀਆਂ ਦੁਆਰੇ ਜਿਤਨਾ ਕੁ ਜਸ ਤੂੰ ਸੁਣਿਆ ਹੈ, ਓਨਾ ਤਾਂ ਆਖ!"

## ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ॥
## ਸਾਧ ਕੀ ਉਪਮਾ ਰਹੀ ਭਰਪੂਰਿ॥

**ਅਰਥ :** ਸੰਤਾਂ ਦੀ ਉਪਮਾ (ਰਜੋ, ਸਤੋ, ਤਮੋ) ਤਿੰਨਾਂ ਗੁਣਾਂ ਤੋਂ ਪਰ੍ਹੇ ਹੈ। ਭਾਵ ਸੰਸਾਰ ਅੰਦਰ ਅਜਿਹਾ ਕੋਈ ਨਹੀਂ ਜੋ ਸੰਤ ਵਰਗਾ ਕਿਹਾ ਜਾਵੇ। ਸੰਤਾਂ ਦੀ ਉਪਮਾ ਸਾਰਿਆਂ ਅਸਥਾਨਾਂ ਪਰ ਪੂਰਨ ਭਾਵ ਸਮਾ ਰਹੀ ਹੈ।

## ਸਾਧ ਕੀ ਸੋਭਾ ਕਾ ਨਾਹੀ ਅੰਤ॥

## ਸਾਧ ਕੀ ਸੋਭਾ ਸਦਾ ਬੇਅੰਤ ॥

**ਪਦ ਅਰਥ :** ਸੋਭਾ= ਮਹਿਮਾ । ਅੰਤ= ਅਖ਼ੀਰ ।

**ਅਰਥ :** ਸੰਤਾਂ ਦੀ ਮਹਿਮਾ ਦਾ ਕੁਝ ਅਖ਼ੀਰ ਨਹੀਂ ਆਉਂਦਾ । ਸੰਤਾਂ ਦੀ ਮਹਿਮਾ ਨੂੰ ਬੇਅੰਤ ਹੀ ਕਿਹਾ ਜਾ ਸਕਦਾ ਹੈ ।

## ਸਾਧ ਕੀ ਸੋਭਾ ਊਚ ਤੇ ਊਚੀ ॥
## ਸਾਧ ਕੀ ਸੋਭਾ ਮੂਚ ਤੇ ਮੂਚੀ ॥

**ਪਦ ਅਰਥ :** ਊਚ ਤੇ ਊਚੀ= ਬੜੀ ਉੱਚੀ ਹੈ । ਮੂਚ ਤੇ ਮੂਚੀ= ਵੱਡੀ ਤੋਂ ਵੱਡੀ ।

**ਅਰਥ :** ਸੰਤਾਂ ਦੀ ਸੋਭਾ ਬੜੀ ਉੱਚੀ ਹੈ । ਸੰਤਾਂ ਦੀ ਸੋਭਾ ਬਹੁਤ ਵੱਡੀ ਹੈ ।

## ਸਾਧ ਕੀ ਸੋਭਾ ਸਾਧ ਬਨਿ ਆਈ ॥
## ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥

**ਪਦ ਅਰਥ :** ਬਨਿ ਆਈ= ਬਣਦੀ ਹੈ, ਫੱਬਦੀ ਹੈ ।

**ਅਰਥ :** ਸੰਤਾਂ ਦੀ ਸੋਭਾ ਸੰਤਾਂ ਨੂੰ ਹੀ ਬਣ ਆਉਂਦੀ ਹੈ, ਗੁਰੂ ਜੀ ਕਹਿੰਦੇ ਹਨ—ਹੇ ਭਾਈ! ਸਾਧੂ ਤੇ ਪ੍ਰਭੂ ਵਿੱਚ ਕੋਈ ਫ਼ਰਕ ਨਹੀਂ ਹੈ ।

*ਯਥਾ :- ਸੰਤ ਅਨੰਤਹਿ ਅੰਤਰੁ ਨਾਹੀ ॥*

*(ਆਸਾ ਰਵਿਦਾਸ ਜੀ, ਅੰਗ ੪੮੬)*

ਇਕ ਸਿੱਖ ਨੇ ਪੁਛਿਆ—"ਬ੍ਰਹਮ ਗਿਆਨੀ ਦੇ ਕੀ ਲੱਛਣ ਹਨ ?"

ਸਤਿਗੁਰੂ ਜੀ ਉਸ ਸਿੱਖ ਦੇ ਸਵਾਲ ਦਾ ਜਵਾਬ ਦੇਂਦੇ ਹਨ :

## ਸਲੋਕੁ ॥
## ਮਨਿ ਸਾਚਾ ਮੁਖਿ ਸਾਚਾ ਸੋਇ ॥

**ਪਦ ਅਰਥ :** ਮਨਿ ਸਾਚਾ= ਮਨ ਵਿਚ ਸੱਚੇ ਪਰਮਾਤਮਾ ਦਾ ਧਿਆਨ । ਮੁਖਿ ਸਾਚਾ= ਮੂਹੋਂ ਵੀ ਜੋ ਸੱਚ-ਨਾਮ ਜਪਦਾ ਹੈ । ਸੋਇ= ਉਹ ਵਾਹਿਗੁਰੂ ।

**ਅਰਥ :** ਜਿਸ ਦੇ ਮਨ ਵਿੱਚ ਸੱਚੇ ਵਾਹਿਗੁਰੂ ਦਾ ਧਿਆਨ ਹੈ ਅਤੇ ਮੂੰਹੋਂ ਵੀ ਓਸੇ ਸੱਚੇ ਵਾਹਿਗੁਰੂ ਦਾ ਨਾਮ ਜਪਦਾ ਹੈ ।

**ਅਵਰੁ ਨ ਪੇਖੈ ਏਕਸੁ ਬਿਨੁ ਕੋਇ॥**
**ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥੧॥**

**ਪਦ ਅਰਥ :** ਅਵਰੁ= ਹੋਰ। ਪੇਖੈ= ਵੇਖਦਾ ਹੈ । ਏਕਸੁ ਬਿਨੁ= ਇਕ (ਵਾਹਿਗੁਰੂ) ਤੋਂ ਬਿਨਾਂ ਮੁਕਤੀ ਦਾਤਾ, ਰੋਜ਼ੀ ਰੋਟੀ ਦੇਣ ਵਾਲਾ. ਪਰਵਰਿਸ਼ ਕਰਨ ਵਾਲਾ । ਲਛਣ= ਚਿੰਨ੍ਹ, ਨਿਸ਼ਾਨੀਆਂ । ਬ੍ਰਹਮ ਗਿਆਨੀ= ਪਰਮਾਤਮਾ ਨੂੰ ਜਾਣਨ ਵਾਲਾ। ਹੋਇ= ਹਨ।

**ਅਰਥ :** ਅੱਖਾਂ ਨਾਲ ਇਕ ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਵੇਖਦਾ । ਗੁਰੂ ਜੀ ਕਹਿੰਦੇ ਹਨ—ਇਨ੍ਹਾਂ ਉਪਰੋਕਤ ਗੁਣਾਂ ਵਾਲਾ ਮਨੁੱਖ ਬ੍ਰਹਮ ਗਿਆਨੀ ਹੁੰਦਾ ਹੈ॥੧॥

## ਅਸਟਪਦੀ ॥

**ਬ੍ਰਹਮ ਗਿਆਨੀ ਸਦਾ ਨਿਰਲੇਪ॥**
**ਜੈਸੇ ਜਲ ਮਹਿ ਕਮਲ ਅਲੇਪ॥**

ਪਦ ਅਰਥ : ਸਦਾ= ਹਮੇਸ਼ਾ । ਨਿਰਲੇਪ= ਬੇਦਾਗ, ਅਸੰਗ । ਜੈਸੇ= ਜਿਵੇਂ। ਜਲ ਮਹਿ= ਪਾਣੀ ਵਿਚ । ਕਮਲ= ਕੌਲ ਫੁੱਲ । ਅਲੇਪ= ਲਿਪਾਇਮਾਨ, ਭਿੱਜਦਾ ਨਹੀਂ, ਕੌਲ ਫੁੱਲ ਦੀਆਂ ਪੰਖੜੀਆਂ ਪਾਣੀ ਤੋਂ ਵੱਖ ਰਹਿੰਦੀਆਂ ਹਨ ।

ਅਰਥ : (ਅੱਗੋਂ ਬ੍ਰਹਮ ਗਿਆਨੀ ਦੀ ਮਹਿਮਾ ਆਖਦੇ ਹਨ)— ਬ੍ਰਹਮ ਗਿਆਨੀ ਸੰਸਾਰਕ ਪਦਾਰਥਾਂ ਵਿੱਚ ਵੱਸਦਾ ਰਸਦਾ ਫਿਰ ਮਾਇਆ ਤੋਂ ਸਦਾ ਅਸੰਗ (ਵੱਖ) ਰਹਿੰਦਾ ਹੈ । ਜਿਵੇਂ ਪਾਣੀ ਵਿੱਚ ਖੜਾ ਕੰਵਲ ਫੁੱਲ ਪਾਣੀ ਤੋਂ ਅਭਿੱਜ ਰਹਿੰਦਾ ਹੈ ।

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥*
*(ਅੰਗ ੯੩੮)*

**ਬ੍ਰਹਮ ਗਿਆਨੀ ਸਦਾ ਨਿਰਦੋਖ॥**
**ਜੈਸੇ ਸੂਰੁ ਸਰਬ ਕਉ ਸੋਖ॥**

**ਪਦ ਅਰਥ :** ਨਿਰਦੋਖ= ਦੋਸ਼-ਰਹਿਤ, ਪਾਪ-ਰਹਿਤ। ਸੂਰੁ= ਸੂਰਜ ।

ਕਉ= ਨੂੰ। ਸੋਖ= ਸੁਕਾਉਂਦਾ ਹੈ।

**ਅਰਥ :** ਬ੍ਰਹਮ ਗਿਆਨੀ ਸਾਰੇ ਭੋਗਾਂ ਨੂੰ ਭੋਗਦਾ ਹੋਇਆ ਵੀ ਸਦਾ ਹੀ ਇਉਂ ਦੋਸ਼ਾਂ ਤੋਂ ਰਹਿਤ ਹੈ, ਜਿਵੇਂ ਸੂਰਜ (ਵਿਸ਼ਟਾ ਆਦਿ) ਸਭ ਨੂੰ ਸੁਕਾਉਂਦਾ ਹੋਇਆ ਵੀ ਦੋਸ਼-ਰਹਿਤ ਹੈ।

## ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥
## ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥

**ਪਦ ਅਰਥ :** ਦ੍ਰਿਸਟਿ= ਨਜ਼ਰ, ਤੱਕਣੀ। ਸਮਾਨਿ= ਬਰਾਬਰ। ਰਾਜ= ਰਾਜਾ। ਰੰਕ= ਕੰਗਾਲ, ਮੰਗਤਾ। ਲਾਗੈ= ਲਗਦੀ ਹੈ। ਤੁਲਿ= ਇਕੋ ਜਿਹੀ। ਪਵਾਨ (ਪਵਨ)= ਹਵਾ।

**ਅਰਥ :** ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਵਿੱਚ ਸਾਰੇ ਜੀਵ ਸਮਾਨ ਹਨ, ਜਿਵੇਂ ਰਾਜੇ ਅਤੇ ਗ਼ਰੀਬ ਨੂੰ ਹਵਾ ਇਕੋ ਜਿਹੀ ਲਗਦੀ ਹੈ।

## ਬ੍ਰਹਮ ਗਿਆਨੀ ਕੈ ਧੀਰਜੁ ਏਕ ॥
## ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥

**ਪਦ ਅਰਥ :** ਧੀਰਜੁ ਏਕੁ= ਇਕ ਸਮਾਨ ਹੌਸਲਾ। ਬਸੁਧਾ= ਧਰਤੀ, ਜ਼ਮੀਨ। ਕੋਊ= ਕੋਈ। ਖੋਦੈ= ਪੁੱਟਦਾ ਹੈ। ਲੇਪ= ਪੋਚਾ, ਲੇਪਣ, ਪਲੱਸਤਰ।

**ਅਰਥ :** ਬ੍ਰਹਮ ਗਿਆਨੀ ਦੇ ਹਿਰਦੇ ਵਿੱਚ ਇਕ ਧੀਰਜ ਮੁਖ ਹੈ, ਜਿਵੇਂ ਕੋਈ ਧਰਤੀ ਨੂੰ ਪੁੱਟੇ ਤੇ ਭਾਵੇਂ ਕੋਈ ਚੰਦਨ ਦਾ ਲੇਪਨ (ਪੋਚਾ) ਕਰੇ। ਧਰਤੀ ਦੋਹਾਂ ਨੂੰ ਕੁਝ ਨਹੀਂ ਆਖਦੀ। ਉਸ ਪੁੱਟਣ ਵਾਲੇ ਨੂੰ ਸਰਾਪ ਅਤੇ ਚੰਦਨ ਦਾ ਪੋਚਾ ਫੇਰਨ ਵਾਲੇ ਨੂੰ ਵਰ ਨਹੀਂ ਦੇਂਦੀ। ਇਸੇ ਤਰ੍ਹਾਂ ਬ੍ਰਹਮ ਗਿਆਨੀ ਸੇਵਾ ਕਰਨ ਵਾਲੇ ਨੂੰ ਪ੍ਰਸੰਨ ਹੋ ਕੇ ਵਰ ਨਹੀਂ ਦੇਂਦਾ, ਦੁੱਖ ਦੇਣ ਵਾਲੇ ਨੂੰ ਸਰਾਪ ਨਹੀਂ ਦੇਂਦਾ। ਜੇਕਰ ਵਰ ਸਰਾਪ ਦੇਵੇ ਭੀ ਸਹੀ ਤਾਂ ਉਹ ਦ੍ਵੈਤ-ਭਾਵਨਾ ਨਾਲ ਨਹੀਂ ਦੇਂਦਾ। ਪੁਰਸ਼ਾਂ ਦੀ ਆਪੋ ਆਪਣੀ ਭਾਵਨਾ ਹੀ ਵਰ ਸਰਾਪ ਰੂਪ ਹੁੰਦੀ ਹੈ।

## ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥
## ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥

**ਪਦ ਅਰਥ :** ਇਹੈ ਗੁਨਾਉ= ਇਹੋ ਵਿਸ਼ੇਸ਼ ਗੁਣ, ਸਿਫ਼ਤ ਹੈ। ਪਾਵਕ=

ਅੱਗ। ਸਹਜ= ਕੁਦਰਤੀ, ਸੁਭਾਵਕ। ਸੁਭਾਉ (ਸੁਭਾਵ)= ਆਦਤ, ਫ਼ਿਤਰਤ।

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਵੇਂ ਅੱਗ ਦਾ ਇਹ ਕੁਦਰਤੀ ਸੁਭਾਅ ਹੈ, ਅੱਗ ਕੋਲ ਜਿਹੜਾ ਵੀ ਮਨੁੱਖ ਆਉਂਦਾ ਹੈ ਉਸ ਦਾ ਹਨੇਰਾ, ਭੈ ਤੇ ਠੰਡ ਆਦਿਕ ਦੂਰ ਕਰ ਦੇਂਦੀ ਹੈ। ਇਸੇ ਤਰ੍ਹਾਂ ਬ੍ਰਹਮ ਗਿਆਨੀ ਵਿੱਚ ਭੀ ਏਹੋ ਗੁਣ ਹੈ। ਬ੍ਰਹਮ ਗਿਆਨੀ ਦੇ ਪਾਸ ਜੋ ਚਲ ਕੇ ਆਉਂਦਾ ਹੈ ਉਸ ਦਾ ਅਗਿਆਨ ਰੂਪ ਹਨੇਰਾ, ਜਨਮ ਮਰਨ, ਵਾ: ਜਮਾਂ ਦਾ ਭੈ ਤੇ ਜੜ੍ਹਤਾ ਰੂਪ ਠੰਡ ਦੂਰ ਕਰ ਦੇਂਦਾ ਹੈ ॥੧॥

## ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥
## ਜੈਸੇ ਮੈਲੁ ਨ ਲਾਗੈ ਜਲਾ॥

**ਪਦ ਅਰਥ :** ਨਿਰਮਲ ਤੇ ਨਿਰਮਲਾ= ਬਹੁਤ ਹੀ ਸ਼ੁੱਧ, ਪਵਿੱਤਰ ਹੈ। ਜਲਾ= ਪਾਣੀ ਵਿਚ ਕੋਈ ਮੈਲ ਨਹੀਂ।

ਦੇਖੋ ਭਾਈ ਗੁਰਦਾਸ ਜੀ ਦੀ ਵਾਰ ੨੮ ਪਉੜੀ ੧੩ ਵਿਚ :

*ਤਤਾ ਹੋਵੈ ਧੁਪ ਵਿਚਿ ਛਾਵੈ ਠੰਢਾ ਵਿਰਤੀ ਹਾਣੀ।*
*ਤਪਦਾ ਪਰਉਪਕਾਰ ਨੋ ਠੰਢੇ ਪਰਉਪਕਾਰ ਵਿਹਾਣੀ।*
*ਅਗਨਿ ਬੁਝਾਏ ਤਪਤਿ ਵਿਚਿ ਠੰਢਾ ਹੋਵੈ ਬਿਲਮੁ ਨ ਆਣੀ।*
*ਗੁਰੁ ਸਿਖੀ ਦੀ ਏਹੁ ਨੀਸਾਣੀ॥੧੩॥*

**ਅਰਥ :** ਬ੍ਰਹਮ ਗਿਆਨੀ ਦਾ ਦਿਲ ਬਹੁਤ ਪਵਿੱਤਰ ਹੁੰਦਾ ਹੈ, ਜਿਸ ਤਰ੍ਹਾਂ ਜਲ ਨੂੰ ਕੋਈ ਮੈਲ ਨਹੀਂ ਲੱਗਦੀ।

## ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ॥
## ਜੈਸੇ ਧਰ ਊਪਰਿ ਆਕਾਸੁ॥

**ਪਦ ਅਰਥ :** ਹੋਇ= ਹੁੰਦਾ ਹੈ। ਪ੍ਰਗਾਸੁ= ਚਾਨਣੁ, ਗਿਆਨ। ਧਰ= ਧਰਤੀ।

**ਅਰਥ :** ਬ੍ਰਹਮ ਗਿਆਨੀ ਦੇ ਮਨ ਵਿੱਚ ਬ੍ਰਹਮ ਦਾ ਗਿਆਨ (ਪ੍ਰਕਾਸ਼) ਹੁੰਦਾ ਹੈ। ਜਿਸ ਤਰ੍ਹਾਂ ਧਰਤੀ ਉਪਰ ਹਰ ਪਾਸੇ ਅਕਾਸ਼ ਵਿਆਪਕ ਹੁੰਦਾ ਹੈ।

## ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ॥
## ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ॥

**ਪਦ ਅਰਥ :** ਸਤ੍ਰੁ= ਦੁਸ਼ਮਣ, ਵੈਰੀ। ਸਮਾਨਿ= ਇਕੋ ਜਿਹੇ। ਅਭਿਮਾਨ= ਹੰਕਾਰ।

**ਅਰਥ :** ਬ੍ਰਹਮ ਗਿਆਨੀ ਦੇ ਹਿਰਦੇ ਵਿੱਚ ਸੱਜਣ ਤੇ ਦੁਸ਼ਮਣ ਇਕੋ ਜਿਹੇ ਹਨ। ਬ੍ਰਹਮ ਗਿਆਨੀ ਦੇ ਚਿੱਤ ਵਿੱਚ ਕਿਸੇ ਤਰ੍ਹਾਂ ਦਾ ਵੀ ਹੰਕਾਰ ਨਹੀਂ ਹੁੰਦਾ।

## ਬ੍ਰਹਮ ਗਿਆਨੀ ਊਚ ਤੇ ਊਚਾ॥
## ਮਨਿ ਅਪਨੈ ਹੈ ਸਭ ਤੇ ਨੀਚਾ॥

**ਪਦ ਅਰਥ :** ਊਚ ਤੇ ਊਚਾ= ਵਿਚਾਰਧਾਰਾ, ਸੋਚ ਬਹੁਤ ਹੀ ਉੱਚੀ ਹੁੰਦੀ ਹੈ, ਖ਼ਿਆਲ ਬਹੁਤ ਉੱਚੇ ਹਨ। ਮਨਿ ਅਪਨੈ ਹੈ= ਆਪਣੇ ਮਨ ਵਿਚ। ਨੀਚਾ= ਨੀਵਾਂ।

**ਅਰਥ :** ਬ੍ਰਹਮ ਗਿਆਨੀ ਉੱਚਿਆਂ ਤੋਂ ਉੱਚਾ ਹੁੰਦਾ ਹੈ ਕਿਉਂਕਿ ਉਹ ਆਪਣੇ ਮਨ ਕਰਕੇ ਸਾਰਿਆਂ ਤੋਂ ਨੀਵਾਂ ਹੋ ਕੇ ਰਹਿੰਦਾ ਹੈ।

*ਯਥਾ—ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥*
*(ਅੰਗ ੨੬੬)*

## ਬ੍ਰਹਮ ਗਿਆਨੀ ਸੇ ਜਨ ਭਏ॥
## ਨਾਨਕ ਜਿਨ ਪ੍ਰਭੁ ਆਪਿ ਕਰੇਇ॥੨॥

**ਪਦ ਅਰਥ :** ਸੇ= ਉਹੀ। ਭਏ= ਹੁੰਦੇ ਹਨ। ਕਰੇਇ= ਕਰਦਾ ਹੈ।

**ਅਰਥ :** ਗੁਰੂ ਜੀ ਕਹਿੰਦੇ ਹਨ, ਉਹੀ ਪੁਰਸ਼ ਬ੍ਰਹਮ ਗਿਆਨੀ ਹੋਏ ਹਨ ਜਿਨ੍ਹਾਂ ਨੂੰ ਪਰਮੇਸ਼ਰ ਆਪ ਬ੍ਰਹਮ ਗਿਆਨੀ ਕਰਦਾ ਹੈ॥੨॥

## ਬ੍ਰਹਮ ਗਿਆਨੀ ਸਗਲ ਕੀ ਰੀਨਾ॥
## ਆਤਮ ਰਸੁ ਬ੍ਰਹਮ ਗਿਆਨੀ ਚੀਨਾ॥

**ਪਦ ਅਰਥ :** ਰੀਨਾ= ਧੂੜੀ, ਨਿਮਰਤਾ। ਆਤਮ ਰਸੁ= ਆਤਮਕ ਅਨੰਦ। ਚੀਨਾ= ਜਾਣਿਆ।

**ਅਰਥ :** ਬ੍ਰਹਮ ਗਿਆਨੀ ਸਭ ਦੀ ਚਰਨ ਧੂੜ ਹੋ ਕੇ ਰਹਿੰਦਾ ਹੈ ਕਿਉਂਕਿ ਬ੍ਰਹਮ ਗਿਆਨੀ ਨੇ ਆਤਮਕ ਰਸ ਨੂੰ ਜਾਣ ਲਿਆ ਹੈ। ਆਤਮ-ਰਸ ਦੇ ਜਾਣਨ ਵਾਲਾ ਹੀ ਸਭ ਤੋਂ ਨੀਵਾਂ ਹੁੰਦਾ ਹੈ।

## ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥
## ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥

**ਪਦ ਅਰਥ :** ਮਇਆ= ਮੇਹਰ, ਬਖ਼ਸ਼ਿਸ਼ । ਬੁਰਾ= ਮਾੜਾ । ਭਇਆ= ਹੁੰਦਾ।

**ਅਰਥ :** ਬ੍ਰਹਮ ਗਿਆਨੀ ਦੀ ਸਾਰਿਆਂ ਉਤੇ ਕਿਰਪਾ ਦੀ ਦ੍ਰਿਸ਼ਟੀ ਹੁੰਦੀ ਹੈ । ਇਸ ਲਈ ਬ੍ਰਹਮ ਗਿਆਨੀ ਪਾਸੋਂ ਕਿਸੇ ਦਾ ਕੁਝ ਵੀ ਬੁਰਾ (ਕੰਮ) ਨਹੀਂ ਹੁੰਦਾ ।

## ਬ੍ਰਹਮ ਗਿਆਨੀ ਸਦਾ ਸਮਦਰਸੀ ॥
## ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥

**ਪਦ ਅਰਥ :** ਸਮਦਰਸੀ= ਬਰਾਬਰ ਦੇਖਦਾ। ਦ੍ਰਿਸਟਿ= ਨਜ਼ਰ, ਤੱਕਣੀ। ਅੰਮ੍ਰਿਤੁ= ਪਿਆਰ। ਬਰਸੀ= ਵਰਸਦਾ, ਝੜਦਾ, ਬਾਰਸ਼ ਹੁੰਦੀ ਹੈ।

**ਅਰਥ :** ਬ੍ਰਹਮ ਗਿਆਨੀ ਹਮੇਸ਼ਾਂ ਸਾਰਿਆਂ ਨੂੰ ਇਕ ਸਮਾਨ ਦੇਖਦਾ ਹੈ। ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਵਿਚੋਂ ਪਿਆਰ ਦੀ ਵਰਖਾ ਹੁੰਦੀ ਹੈ।

*ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥*

*(ਅੰਗ ੧੩੯੨)*

## ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥
## ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ ॥

**ਪਦ ਅਰਥ :** ਜੁਗਤਾ= ਸਮਝਾਉਣ ਦਾ ਤਰੀਕਾ ਬੜਾ ਪਾਕ ਹੈ, ਯੁਕਤੀ, ਧਾਰਨਾ, ਰਹਿਣੀ ਬੜੀ ਪਵਿੱਤਰ ਹੈ ।

**ਅਰਥ :** ਬ੍ਰਹਮ ਗਿਆਨੀ ਸੰਸਾਰਕ ਬੰਧਨਾਂ ਤੋਂ ਛੁੱਟ ਜਾਂਦਾ ਹੈ । ਬ੍ਰਹਮ ਗਿਆਨੀ ਦੀ ਬਿਰਤੀ ਪਰਮਾਤਮਾ ਵਿੱਚ ਜੁੜੀ ਹੋਈ ਹੈ । ਅਥਵਾ :- ਜਗਿਆਸੂ ਨੂੰ ਸਮਝਾਉਣ ਵਾਸਤੇ ਬ੍ਰਹਮ ਗਿਆਨੀ ਦਾ ਤਰੀਕਾ ਬਹੁਤ ਹੀ ਅਸਾਨ ਹੈ ਭਾਵ ਸਮਝਾਉਣ ਢੰਗ ਬੜਾ ਹੀ ਸੌਖਾ ਹੈ।

## ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥
## ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥੩॥

**ਪਦ ਅਰਥ :** ਭੋਜਨੁ= ਖ਼ੁਰਾਕ । ਧਿਆਨੁ= ਖ਼ਿਆਲ, ਸੁਰਤੀ, ਤਵੱਜੋ

ਵਾਹਿਗੁਰੂ ਵਿਚ ਹੁੰਦੀ ਹੈ।

**ਅਰਥ :** ਬ੍ਰਹਮ ਗਿਆਨੀ ਦਾ ਭੋਜਨ ਹੀ ਬ੍ਰਹਮ ਗਿਆਨ ਦਾ ਹੈ। ਗੁਰੂ ਜੀ ਕਹਿੰਦੇ ਹਨ—ਬ੍ਰਹਮ ਗਿਆਨੀ ਦਾ ਧਿਆਨ ਬ੍ਰਹਮ ਵਿੱਚ ਹੀ ਲੱਗਾ ਰਹਿੰਦਾ ਹੈ ॥੩॥

## ਬ੍ਰਹਮ ਗਿਆਨੀ ਏਕ ਊਪਰਿ ਆਸ ॥
## ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥

**ਪਦ ਅਰਥ :** ਏਕ ਊਪਰਿ= ਇਕ (ਵਾਹਿਗੁਰੂ) 'ਤੇ। ਆਸ= ਟੇਕ, ਆਸਰਾ। ਨਹੀ ਬਿਨਾਸ= ਨਾਸ ਨਹੀਂ ਹੁੰਦਾ।

**ਅਰਥ :** ਬ੍ਰਹਮ ਗਿਆਨੀ ਦੀ ਇਕ ਪਰਮੇਸ਼ਰ ਉਪਰ ਆਸਾ ਟਿਕੀ ਰਹਿੰਦੀ ਹੈ। ਇਸੇ ਕਰਕੇ ਬ੍ਰਹਮ ਗਿਆਨੀ ਦਾ ਕਦੇ ਨਾਸ ਨਹੀਂ ਹੁੰਦਾ। ਅਰਥਾਤ—ਅਕਾਲ ਪੁਰਖ ਦੇ ਸਰੂਪ ਵਿੱਚ ਲੀਨ ਹੋਣ ਕਰਕੇ ਬ੍ਰਹਮ ਗਿਆਨੀ ਦਾ ਵਾਸਤਵ ਵਿੱਚ ਕਦੇ ਵੀ ਨਾਸ ਨਹੀਂ ਹੁੰਦਾ।

## ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥
## ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥

**ਪਦ ਅਰਥ :** ਗਰੀਬੀ= ਨਿਮਰਤਾ, ਸਾਦਗੀ। ਸਮਾਹਾ= ਅਨੰਦ, ਜਮ੍ਹਾਂ ਕੀਤਾ, ਇਕੱਠੀ ਕੀਤੀ ਹੈ। ਪਰਉਪਕਾਰ= ਦੂਜਿਆਂ ਦਾ ਭਲਾ ਕਰਨਾ। ਉਮਾਹਾ= ਉਤਸ਼ਾਹ, ਚਾਹਨਾ, ਉਮੰਗ, ਇੱਛਾ।

**ਅਰਥ :** ਬ੍ਰਹਮ ਗਿਆਨੀ ਦੇ ਹਿਰਦੇ ਵਿੱਚ ਗਰੀਬੀ ਦਾ ਅਨੰਦ ਹੈ ਅਤੇ ਬ੍ਰਹਮ ਗਿਆਨੀ ਨੂੰ ਪਰਉਪਕਾਰ ਕਰਨ ਦਾ ਉਤਸ਼ਾਹ ਹਮੇਸ਼ਾ ਬਣਿਆ ਰਹਿੰਦਾ ਹੈ।

# ਸਾਖੀ—ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੀ

ਜਦੋਂ ੧੮੫੭ ਈਸਵੀ ਵਿੱਚ ਦਿੱਲੀ ਗਦਰ ਪਿਆ ਤਾਂ ਹੋਤੀ ਮਰਦਾਨ ਵਾਲੇ ਬਾਬਾ ਕਰਮ ਸਿੰਘ ਜੀ ਤੇ ਸੰਤ ਲਾਲ ਸਿੰਘ ਜੀ ਦੀ ਪਲਟਨ ਦਿੱਲੀ ਪਹੁੰਚੀ ਹੋਈ ਸੀ। ਇਹ ਲੋਕਾਂ ਨੂੰ ਬਲਦੀਆਂ ਅੱਗਾਂ ਵਿਚੋਂ ਕੱਢ ਕੇ

ਗੁਰਦੁਆਰਿਆਂ ਵਿੱਚ ਛੱਡ ਆਉਂਦੇ ਸਨ।

ਜਿਸ ਵੇਲੇ ਆਪ ਇਕ ਮਹੱਲੇ ਵਿੱਚ ਪਹੁੰਚੇ ਤਾਂ ਇਕ ਮਾਤਾ ਜਿਸ ਦਾ ਇਕੋ ਇਕ ਪੰਜ ਸਾਲਾਂ ਦਾ ਪੁੱਤਰ ਚੁਬਾਰੇ ਵਿੱਚ ਸੁੱਤਾ ਪਿਆ ਅੱਗ ਦੀ ਲਪੇਟ ਵਿੱਚ ਆਇਆ ਹੋਇਆ ਸੀ। ਉਸ ਦੀ ਮਾਤਾ ਘਰ ਦੇ ਬੂਹੇ ਅੱਗੇ ਖੜੀ ਬੜਾ ਰੋ ਰਹੀ ਸੀ ਤੇ ਨਿਰੰਕਾਰ ਅੱਗੇ ਅਰਦਾਸਾਂ ਕਰ ਰਹੀ ਸੀ "ਐ ਵਾਹਿਗੁਰੂ! ਜਿਵੇਂ ਤੂੰ ਪ੍ਰਹਿਲਾਦ ਭਗਤ ਨੂੰ ਤਪਦੇ ਥੰਮ੍ਹ ਤੋਂ ਰਖਿਆ ਸੀ। ਤਿਵੇਂ ਮੇਰੇ ਬੱਚੇ ਨੂੰ ਵੀ ਹੱਥ ਦੇ ਕੇ ਰੱਖ ਲੈ।" ਇੰਨੇ ਨੂੰ ਸੰਤ ਆ ਗਏ। ਮਾਈ ਦੀ ਦਸ਼ਾ ਨੂੰ ਵੇਖਿਆ ਤਾਂ ਸੰਤਾਂ ਪਾਸੋਂ ਉਸ ਦਾ ਰੋਣਾ ਦੇਖਿਆ ਨਾ ਗਿਆ ਕਿਉਂਕਿ ਸੰਤ ਪਰਉਪਕਾਰੀ ਜੂ ਹੋਏ। ਮਾਈ ਨੂੰ ਧੀਰਜ ਦੇ ਕੇ ਆਖਿਆ ਦੋ ਪੌੜੀਆਂ ਲਿਆ। ਮਾਈ ਨੇ ਭੱਜ-ਦੌੜ ਕਰ ਕੇ ਦੋ ਪੌੜੀਆਂ ਲੈ ਆਂਦੀਆਂ, ਰੱਸੀਆਂ ਨਾ ਮਿਲਣ ਕਰਕੇ ਸੰਤਾਂ ਨੇ ਆਪਣੀ ਪੱਗ ਨਾਲ ਹੀ ਦੋਵੇਂ ਪੌੜੀਆਂ ਬੰਨ੍ਹ ਲਈਆਂ।

ਸੰਤ ਲਾਲ ਸਿੰਘ ਜੀ, "ਬਾਬਾ ਜੀ! ਅੱਗ ਜ਼ੋਰਾਂ 'ਤੇ ਹੈ ਨਾ ਚੜ੍ਹੋ।"

ਬਾਬਾ ਕਰਮ ਸਿੰਘ ਜੀ ਇਹ ਪੰਗਤੀ ਪੜ੍ਹਦੇ ਹੋਏ—

*"ਆਪੇ ਪਾਵਕੁ ਆਪੇ ਪਵਨਾ॥ ਜਾਰੈ ਖਸਮੁ ਤ ਰਾਖੈ ਕਵਨਾ॥"*

*(ਅੰਗ ੩੨੯)*

ਚੁਬਾਰੇ ਵਿੱਚ ਜਾ ਪਹੁੰਚੇ।

ਸੁੱਤੇ ਬੱਚੇ ਨੂੰ ਚਾਦਰ ਨਾਲ ਲਪੇਟ ਕੇ ਪਿੱਠ ਤੇ ਬੰਨ੍ਹ ਲਿਆ ਤੇ ਹੋਰ ਕੀਮਤੀ ਸਾਮਾਨ ਵੀ ਮਾਈ ਦਾ ਜੋ ਹੱਥ ਲੱਗਾ ਉਹ ਵੀ ਹੇਠਾਂ ਸੁੱਟ ਦਿੱਤਾ ਤੇ ਬੱਚੇ ਨੂੰ ਲਿਆ ਕੇ ਮਾਈ ਦੀ ਝੋਲੀ ਵਿੱਚ ਪਾ ਕੇ ਤੁਰਦੇ ਹੋਏ, ਮਗਰੋਂ ਮਾਈ ਬਹੁਤ ਅਸੀਸਾਂ ਦੇਂਦੀ ਰਹੀ ਪਰ ਇਸ ਤਰ੍ਹਾਂ ਦੇ ਪਰਉਪਕਾਰ ਬ੍ਰਹਮ ਗਿਆਨੀ ਹੀ ਕਰ ਸਕਦੇ ਹਨ ਕਿਉਂਕਿ ਬ੍ਰਹਮ ਗਿਆਨੀ ਦੇ ਮਨ ਵਿੱਚ ਪਰਉਪਕਾਰ ਕਰਨ ਦਾ ਹਮੇਸ਼ਾਂ ਉਤਸ਼ਾਹ ਬਣਿਆ ਰਹਿੰਦਾ ਹੈ।

## ਬ੍ਰਹਮ ਗਿਆਨੀ ਕੈ ਨਾਹੀ ਧੰਧਾ॥
## ਬ੍ਰਹਮ ਗਿਆਨੀ ਲੇ ਧਾਵਤੁ ਬੰਧਾ॥

**ਪਦ ਅਰਥ :** ਧੰਧਾ= ਜੰਜਾਲ। ਧਾਵਤੁ= ਦੌੜਦਾ। ਬੰਧਾ= ਬੰਨ੍ਹ ਲਿਆ।

**ਅਰਥ :** ਬ੍ਰਹਮ ਗਿਆਨੀ ਦੇ ਮਨ ਵਿੱਚ (ਮਾਇਆ ਦਾ ਕੋਈ ਵੀ) ਜੰਜਾਲ ਨਹੀਂ ਹੈ ਕਿਉਂਕਿ ਬ੍ਰਹਮ ਗਿਆਨੀ ਨੇ ਆਪਣੇ ਦੌੜਦੇ ਮਨ ਨੂੰ ਬੰਨ੍ਹ

ਲਿਆ ਹੈ, ਅਰਥਾਤ ਆਪਣੇ ਵੱਸ ਵਿੱਚ ਕਰ ਲਿਆ ਹੈ ।

**ਬ੍ਰਹਮ ਗਿਆਨੀ ਕੈ ਹੋਇ ਸੁ ਭਲਾ॥**
**ਬ੍ਰਹਮ ਗਿਆਨੀ ਸੁਫਲ ਫਲਾ॥**

**ਪਦ ਅਰਥ :** ਹੋਇ ਸੁ ਭਲਾ= ਜੋ ਵੀ ਹੁੰਦਾ ਹੈ ਉਹ ਭਲਾ ਹੀ ਹੁੰਦਾ ਹੈ। ਸੁਫਲ= ਚੰਗੇ-ਚੰਗੇ ਫਲਾਂ ਨਾਲ । ਫਲਾ= ਪਰਫੁੱਲਤ ਹੁੰਦਾ ਹੈ ।

**ਅਰਥ :** ਬ੍ਰਹਮ ਗਿਆਨੀ ਪਾਸੋਂ ਜੋ ਭੀ ਹੁੰਦਾ ਹੈ ਸਭ ਭਲਾ ਹੀ ਹੁੰਦਾ ਹੈ, ਇਸ ਕਰਕੇ ਬ੍ਰਹਮ ਗਿਆਨੀ ਸਰੇਸ਼ਟ ਫਲਾਂ ਕਰਕੇ ਪ੍ਰਫੁੱਲਤ ਹੁੰਦਾ ਹੈ।

**ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ॥**
**ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ॥੪॥**

**ਪਦ ਅਰਥ :** ਉਧਾਰੁ= ਕਲਿਆਨ ਕਰਦਾ ਹੈ । ਜਪੈ= ਜਪਦਾ ਹੈ । ਸਗਲ= ਸਾਰਾ । ਸੰਸਾਰੁ= ਜਗਤ ।

**ਅਰਥ :** ਬ੍ਰਹਮ ਗਿਆਨੀ ਦੀ ਸੰਗਤ ਨਾਲ ਸਭ ਦਾ ਕਲਿਆਨ ਹੁੰਦਾ ਹੈ । ਗੁਰੂ ਜੀ ਕਹਿੰਦੇ ਹਨ—ਬ੍ਰਹਮ ਗਿਆਨੀ ਨੂੰ ਸਾਰਾ ਸੰਸਾਰ ਹੀ ਜਪਦਾ ਭਾਵ ਸਿਮਰਦਾ ਹੈ ॥੪॥

**ਬ੍ਰਹਮ ਗਿਆਨੀ ਕੈ ਏਕੈ ਰੰਗ॥**
**ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ॥**

**ਪਦ ਅਰਥ :** ਏਕੈ= ਇਕ ਨਾਲ । ਰੰਗ= ਪਿਆਰ । ਬਸੈ= ਵੱਸਦਾ ਹੈ। ਸੰਗ= ਨਾਲ ।

**ਅਰਥ :** ਬ੍ਰਹਮ ਗਿਆਨੀ ਦੇ ਮਨ ਨੂੰ ਇਕ ਪਰਮੇਸ਼ਰ ਦੇ ਪ੍ਰੇਮ ਦਾ ਰੰਗ ਚੜ੍ਹਿਆ ਰਹਿੰਦਾ ਹੈ । ਇਸੇ ਕਰਕੇ ਪ੍ਰਭੂ ਬ੍ਰਹਮ ਗਿਆਨੀਆਂ ਦੇ ਨਾਲ ਆ ਕੇ ਵੱਸਦਾ ਹੈ ।

**ਬ੍ਰਹਮ ਗਿਆਨੀ ਕੈ ਨਾਮੁ ਆਧਾਰੁ॥**
**ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ॥**

**ਪਦ ਅਰਥ :** ਆਧਾਰੁ= ਆਸਰਾ । ਨਾਮੁ ਪਰਵਾਰੁ= ਨਾਮ ਹੀ ਪਰਿਵਾਰ ਹੈ।

**ਅਰਥ :** ਬ੍ਰਹਮ ਗਿਆਨੀ ਦੇ ਮਨ ਨੂੰ ਇਕ ਨਾਮ ਦਾ ਆਸਰਾ ਹੈ। ਬ੍ਰਹਮ ਗਿਆਨੀ ਦੇ ਮਨ ਵਿੱਚ ਜੋ ਨਾਮ ਹੈ, ਓਸੇ ਨਾਮ ਨੂੰ ਹੀ ਉਨ੍ਹਾਂ ਨੇ ਆਪਣਾ ਪਰਿਵਾਰ ਨਿਸਚੇ ਕੀਤਾ ਹੈ।

## ਬ੍ਰਹਮ ਗਿਆਨੀ ਸਦਾ ਸਦ ਜਾਗਤ ॥
## ਬ੍ਰਹਮ ਗਿਆਨੀ ਅਹੰਬੁਧਿ ਤਿਆਗਤ ॥

**ਪਦ ਅਰਥ :** ਸਦਾ ਸਦ= ਹਮੇਸ਼ਾਂ। ਜਾਗਤ= ਜਾਗਦਾ, ਸਾਵਧਾਨ ਰਹਿੰਦਾ ਹੈ। ਅਹੰਬੁਧਿ= ਹੰਗਤਾ ਵਾਲੀ ਅਕਲ, ਜੋ ਕੁਝ ਵੀ ਹੈ ਉਹ ਮੈਂ ਹੀ ਹਾਂ, ਇੰਜ ਕਹਿਣ ਵਾਲਾ।

**ਅਰਥ :** ਬ੍ਰਹਮ ਗਿਆਨੀ ਗਿਆਨ-ਜਾਗਰਤ ਵਿੱਚ ਹਮੇਸ਼ਾਂ ਜਾਗਦਾ ਰਹਿੰਦਾ ਹੈ। ਬ੍ਰਹਮ ਗਿਆਨੀ ਹੰਗਤਾ ਵਾਲੀ ਬੁੱਧੀ ਨੂੰ ਮੂਲੋਂ ਤਿਆਗ ਦੇਂਦਾ ਹੈ।

## ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ ॥
## ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ ॥

**ਪਦ ਅਰਥ :** ਮਨਿ= ਮਨ ਵਿਚ। ਪਰਮਾਨੰਦ= ਪਰਮ ਅਨੰਦ ਸਰੂਪ, ਵਾਹਿਗੁਰੂ ਦਾ ਨਾਮ। ਘਰਿ= ਹਿਰਦੇ-ਘਰ ਵਿਚ। ਅਨੰਦ= ਖ਼ੁਸ਼ੀ, ਖੇੜਾ।

**ਅਰਥ :** ਬ੍ਰਹਮ ਗਿਆਨੀ ਦੇ ਮਨ ਵਿੱਚ ਪਰਮ ਅਨੰਦ ਸਰੂਪ ਵਾਹਿਗੁਰੂ ਦਾ ਸਿਮਰਨ ਚਲਦਾ ਰਹਿੰਦਾ ਹੈ। ਇਸ ਲਈ ਬ੍ਰਹਮ ਗਿਆਨੀ ਦੇ ਅੰਤਹਕਰਣ ਰੂਪ ਘਰ ਵਿਚ ਹਮੇਸ਼ਾਂ ਖੇੜਾ ਰਹਿੰਦਾ ਹੈ।

*ਨਾਨਕ ਭਗਤਾ ਸਦਾ ਵਿਗਾਸੁ ॥ (ਅੰਗ ੨)*

## ਬ੍ਰਹਮ ਗਿਆਨੀ ਸੁਖ ਸਹਜ ਨਿਵਾਸ ॥
## ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥੫॥

**ਪਦ ਅਰਥ :** ਸੁਖ ਸਹਜ= ਸਹਿਜ ਸੁਖ ਵਿਚ। ਬਿਨਾਸ= ਖ਼ਾਤਮਾ, ਨਾਸ; ਕਿਉਂਕਿ ਜਨਮ ਨਹੀਂ ਲੈਂਦਾ ਇਸ ਕਰਕੇ ਮੁੜ ਮਰਦਾ ਨਹੀਂ।

**ਅਰਥ :** ਬ੍ਰਹਮ ਗਿਆਨੀ ਆਤਮਕ ਸੁਖ ਵਿੱਚ ਨਿਵਾਸ ਕਰਦਾ ਹੈ। ਗੁਰੂ ਜੀ ਕਹਿੰਦੇ ਹਨ—ਇਸੇ ਕਰਕੇ ਬ੍ਰਹਮ ਗਿਆਨੀ ਦਾ ਨਾਸ ਨਹੀਂ ਹੁੰਦਾ ਭਾਵ ਜਨਮ ਮਰਨ ਵਿਚ ਨਹੀਂ ਆਉਂਦਾ ॥੫॥

ਸਵਾਲ : ਬ੍ਰਹਮ ਗਿਆਨੀ ਫਿਰ ਕਿਹੜਾ ਹੋਇਆ ? ਜਵਾਬ :

**ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ॥**
**ਬ੍ਰਹਮ ਗਿਆਨੀ ਏਕ ਸੰਗਿ ਹੇਤਾ॥**

ਪਦ ਅਰਥ : ਬੇਤਾ= ਜਾਣਨ ਵਾਲਾ। ਸੰਗਿ= ਨਾਲ। ਹੇਤਾ= ਪ੍ਰੇਮ।

ਅਰਥ : ਜੋ ਬ੍ਰਹਮ ਦੇ ਜਾਣਨ ਵਾਲਾ ਹੈ, ਓਹੀ ਬ੍ਰਹਮ ਗਿਆਨੀ ਹੈ। ਬ੍ਰਹਮ ਗਿਆਨੀ ਦਾ ਇਕ ਵਾਹਿਗੁਰੂ ਦੇ ਨਾਲ ਹੀ ਪ੍ਰੇਮ ਹੈ।

**ਬ੍ਰਹਮ ਗਿਆਨੀ ਕੈ ਹੋਇ ਅਚਿੰਤ॥**
**ਬ੍ਰਹਮ ਗਿਆਨੀ ਕਾ ਨਿਰਮਲ ਮੰਤ॥**

ਪਦ ਅਰਥ : ਅਚਿੰਤ= ਬੇ-ਫ਼ਿਕਰੀ, ਬ੍ਰਹਮ ਗਿਆਨੀ ਦੇ ਮਨ ਵਿਚ ਬੇ-ਫ਼ਿਕਰੀ ਹੁੰਦੀ ਹੈ। ਨਿਰਮਲ ਮੰਤ= ਉਪਦੇਸ਼ ਸਿਖਿਆ ਸਵੱਛ ਹੁੰਦੀ ਹੈ, ਭਾਵੇਂ ਸਿਖਿਆ ਲੈਣ ਵਾਲਾ ਸੱਜਣ ਹੋਵੇ ਜਾਂ ਦੁਸ਼ਮਣ।

ਅਰਥ : ਬ੍ਰਹਮ ਗਿਆਨੀ ਦੇ ਹਿਰਦੇ ਵਿੱਚ ਬੇ-ਫ਼ਿਕਰੀ ਰਹਿੰਦੀ ਹੈ। ਇਸੇ ਕਰਕੇ ਬ੍ਰਹਮ ਗਿਆਨੀ ਦਾ ਉਪਦੇਸ਼ ਵੀ ਹੋਰਨਾਂ ਨੂੰ ਪਵਿੱਤਰ ਕਰਨ ਵਾਲਾ ਹੈ।

**ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ॥**
**ਬ੍ਰਹਮ ਗਿਆਨੀ ਕਾ ਬਡ ਪਰਤਾਪ॥**

ਪਦ ਅਰਥ : ਪਰਤਾਪ= ਪ੍ਰਭਾਵ, ਅਸਰ, ਇਕਬਾਲ।

ਅਰਥ : ਬ੍ਰਹਮ ਗਿਆਨੀ ਓਹੀ ਬਣਦਾ ਹੈ ਜਿਸ ਨੂੰ ਪਰਮੇਸ਼ਰ ਆਪ ਬਣਾਉਂਦਾ ਹੈ। ਬ੍ਰਹਮ ਗਿਆਨੀ ਦਾ ਬੜਾ ਨਾਮਣਾ ਹੋ ਜਾਂਦਾ ਹੈ।

**ਬ੍ਰਹਮ ਗਿਆਨੀ ਕਾ ਦਰਸੁ ਬਡਭਾਗੀ ਪਾਈਐ॥**
**ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ॥**

ਪਦ ਅਰਥ : ਦਰਸੁ= ਦਰਸ਼ਨ। ਬਡਭਾਗੀ= ਵੱਡੇ ਭਾਗਾਂ ਨਾਲ। ਪਾਈਐ= ਪਾਈਦਾ ਹੈ।

ਅਰਥ : ਬ੍ਰਹਮ ਗਿਆਨੀ ਦਾ ਦੀਦਾਰ ਵੱਡਿਆਂ ਭਾਗਾਂ ਨਾਲ ਪਾਈਦਾ ਹੈ। ਮਨ ਬਾਣੀ ਕਰਕੇ ਬ੍ਰਹਮ ਗਿਆਨੀ ਤੋਂ ਅਸੀਂ ਸਦਕੇ, ਕੁਰਬਾਨ ਜਾਂਦੇ

ਹਾਂ।

## ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥
## ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥

**ਪਦ ਅਰਥ :** ਖੋਜਹਿ= ਲੱਭਦੇ ਫਿਰਦੇ ਹਨ । ਮਹੇਸੁਰ= (ਮਹ+ਈਸ਼ਰ) ਧਰਤੀ ਦੇ ਰਾਜੇ, ਸ਼ਿਵ ਜੀ (ਆਦਿਕ ਦੇਵਤੇ)। ਪਰਮੇਸੁਰ= ਪਰਮਈਸ਼ਵਰ, ਪਰਮਾਤਮਾ।

**ਅਰਥ :** ਬ੍ਰਹਮ ਗਿਆਨੀ ਨੂੰ ਧਰਤੀ ਦੇ ਰਾਜੇ ਵੀ ਖੋਜਦੇ ਹਨ । ਅਥਵਾ :— ਸ਼ਿਵ ਜੀ (ਆਦਿਕ ਦੇਵਤੇ ਵੀ) ਲੱਭਦੇ ਹਨ, ਕਿਉਂਕਿ ਗੁਰੂ ਜੀ ਕਹਿੰਦੇ ਹਨ— ਬ੍ਰਹਮ ਗਿਆਨੀ ਆਪ ਪਰਮੇਸ਼ਰ ਦਾ ਰੂਪ ਹੈ ॥੬॥

## ਬ੍ਰਹਮ ਗਿਆਨੀ ਕੀ ਕੀਮਤਿ ਨਾਹਿ ॥
## ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ ॥

**ਪਦ ਅਰਥ :** ਕੀਮਤਿ= ਮੁੱਲ, ਅੰਦਾਜ਼ਾ । ਸਗਲ ਮਨ ਮਾਹਿ= ਸਭ ਦੇ ਮਨ ਵਿਚ ਅਦਬ ਹੁੰਦਾ ਹੈ।

**ਅਰਥ :** (ਪਰਮੇਸ਼ਰ ਰੂਪ ਹੋਣ ਕਰਕੇ) ਬ੍ਰਹਮ ਗਿਆਨੀ (ਦੇ ਗੁਣਾਂ) ਦਾ ਮੁੱਲ ਨਹੀਂ ਪੈ ਸਕਦਾ ਅਤੇ ਬ੍ਰਹਮ ਗਿਆਨੀ ਦੇ ਮਨ ਵਿਚ ਸਾਰਾ ਸੰਸਾਰ ਕਲਪਤ ਰੂਪ ਹੈ । ਅਥਵਾ :— ਬ੍ਰਹਮ ਗਿਆਨੀ ਦੇ ਮਨ ਵਿੱਚ ਸਾਰੇ ਸ਼ੁਭ ਗੁਣ ਨਿਵਾਸ ਕਰਦੇ ਹਨ।

## ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ ॥
## ਬ੍ਰਹਮ ਗਿਆਨੀ ਕਉ ਸਦਾ ਅਦੇਸੁ ॥

**ਪਦ ਅਰਥ :** ਕਉਨ= ਕਿਹੜਾ । ਜਾਨੈ= ਜਾਣ (ਸਮਝ) ਸਕਦਾ ਹੈ । ਭੇਦੁ= ਰਮਜ਼, ਦਿਲ ਦਾ ਡੂੰਘਾ ਰਹੱਸ । ਅਦੇਸੁ= ਮੱਥਾ ਟੇਕਣਾ, ਨਮਸਕਾਰ ਕਰਨੀ।

**ਅਰਥ :** ਬ੍ਰਹਮ ਗਿਆਨੀ ਦੀ ਉੱਚ ਅਵਸਥਾ ਦਾ ਭੇਦ ਕੌਣ ਜਾਣ ਸਕਦਾ ਹੈ ? ਭਾਵ ਕੋਈ ਨਹੀਂ ਜਾਣ ਸਕਦਾ । ਇਸ ਲਈ ਬ੍ਰਹਮ ਗਿਆਨੀ ਨੂੰ ਸਦਾ ਨਮਸਕਾਰ ਕਰਨੀ ਚਾਹੀਦੀ ਹੈ।

**ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਰੁ ॥**
**ਬ੍ਰਹਮ ਗਿਆਨੀ ਸਰਬ ਕਾ ਠਾਕੁਰੁ ॥**

**ਪਦ ਅਰਥ :** ਕਥਿਆ ਨ ਜਾਇ= ਆਖਿਆ ਨਹੀਂ ਜਾ ਸਕਦਾ। ਅਧਾਖ੍ਰੁ= (ਅੱਧ+ਖਰਰੁ) ਅੱਧਾ ਅੱਖਰ ਵੀ। ਠਾਕੁਰੁ= ਮਾਲਕ।

**ਅਰਥ :** ਬ੍ਰਹਮ ਗਿਆਨੀ ਦੀ ਮਹਿਮਾ ਦਾ ਅੱਧਾ ਅੱਖਰ ਵੀ ਨਹੀਂ ਕਿਹਾ ਜਾ ਸਕਦਾ, ਭਾਵ ਥੋੜ੍ਹੀ ਜਿਹੀ ਮਹਿਮਾ ਵੀ ਨਹੀਂ ਆਖੀ ਜਾ ਸਕਦੀ। ਬ੍ਰਹਮ ਗਿਆਨੀ ਸਾਰਿਆਂ ਦਾ ਸੁਆਮੀ ਹੈ।*

**ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ ॥**
**ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ ॥**

**ਪਦ ਅਰਥ :** ਮਿਤਿ= ਅੰਦਾਜ਼ਾ, ਦਿਲ ਦਾ ਖ਼ਿਆਲ ਜਾਂ ਤੌਰ-ਤਰੀਕਾ। ਗਤਿ= ਹਾਲਤ, ਅਵਸਥਾ

**ਅਰਥ :** ਬ੍ਰਹਮ ਗਿਆਨੀ ਦੀ ਮਰਯਾਦਾ (ਮਾਪ, ਅੰਦਾਜ਼ਾ) ਨੂੰ ਕੌਣ ਕਹਿ ਸਕਦਾ ਹੈ ? ਬ੍ਰਹਮ ਗਿਆਨੀ ਦੀ ਹਾਲਤ ਨੂੰ ਬ੍ਰਹਮ ਗਿਆਨੀ ਆਪ ਹੀ ਜਾਣ ਸਕਦਾ ਹੈ।

**ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ ॥**
**ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ ॥੭॥**

**ਪਦ ਅਰਥ :** ਨਮਸਕਾਰੁ= ਮੱਥਾ ਟੇਕਦਾ ਹਾਂ।

**ਅਰਥ :** ਬ੍ਰਹਮ ਗਿਆਨੀ (ਗੁਣਾਂ ਦਾ ਸਮੁੰਦਰ ਹੈ, ਉਸ) ਦਾ ਕੋਈ ਅੰਤ ਨਹੀਂ ਪਾ ਸਕਦਾ। ਗੁਰੂ ਜੀ ਕਹਿੰਦੇ ਹਨ—ਬ੍ਰਹਮ ਗਿਆਨੀ ਨੂੰ ਸਦਾ ਪ੍ਰਣਾਮ ਕਰਦੇ ਹਾਂ॥੭॥

**ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥**
**ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥**

---

**ਇੰਞ ਵੀ ਅਰਥ ਕਰਦੇ ਹਨ—'ਬ੍ਰਹਮ ਗਿਆਨੀ' ਸਾਰਾ ਪਦ ਹੈ, ਇਸ ਦਾ ਅੱਧਾ ਅੱਖਰ ਜੋ ਬ੍ਰਹਮ ਹੈ, ਉਹ ਵੀ ਨਹੀਂ ਆਖਿਆ ਜਾਂਦਾ। ਵਾ :— ਬ੍ਰਹਮ ਗਿਆਨੀ ਦਾ ਅਧ= ਅਧਾਰ (ਆਸਰਾ) ਜੋ ਅਖਰੁ= ਖਿਰਨ ਤੋਂ ਰਹਿਤ ਬ੍ਰਹਮ ਹੈ।*

**ਪਦ ਅਰਥ :** ਸ੍ਰਿਸਟਿ ਕਾ ਕਰਤਾ= ਪਰਮੇਸ਼ਰ ਸਰੂਪ ਹੋਣ ਕਰਕੇ ਦੁਨੀਆਂ ਦੇ ਰਚਣ ਵਾਲਾ ਹੈ। ਸਦ ਜੀਵੈ= ਹਮੇਸ਼ਾਂ ਜਿਊਂਦਾ ਹੈ, ਅਮਰ ਹੋ ਜਾਂਦਾ ਹੈ। ਨਹੀ ਮਰਤਾ= ਆਤਮਕ ਮੌਤੇ ਨਹੀਂ ਮਰਦਾ।

**ਅਰਥ :** ਪਰਮੇਸ਼ਰ ਦਾ ਸਰੂਪ ਹੋਣ ਕਰਕੇ ਬ੍ਰਹਮ ਗਿਆਨੀ ਸਾਰੀ ਸ੍ਰਿਸ਼ਟੀ ਦੇ ਬਣਾਉਣ ਵਾਲਾ ਬ੍ਰਹਮ ਗਿਆਨੀ ਸਦਾ ਜਿਊਂਦਾ ਹੈ ਕਦੇ ਵੀ ਨਹੀਂ ਮਰਦਾ।

## ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥
## ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥

**ਪਦ ਅਰਥ :** ਮੁਕਤਿ ਜੁਗਤਿ ਜੀਅ ਕਾ ਦਾਤਾ= ਮੁਕਤ ਹੋਣ ਦਾ ਤਰੀਕਾ (ਢੰਗ) ਜੀਵਾਂ ਨੂੰ ਦੱਸਦਾ ਹੈ। ਬਿਧਾਤਾ= ਕਰਮ ਅਨੁਸਾਰ ਫਲ ਦੇਣ ਵਾਲਾ, ਪਰਮਾਤਮਾ।

**ਅਰਥ :** ਬ੍ਰਹਮ ਗਿਆਨੀ ਜੀਵਾਂ ਨੂੰ ਮੁਕਤੀ ਦੀ ਜੁਗਤੀ ਦਾ ਦਾਤਾ ਹੈ। ਬ੍ਰਹਮ ਗਿਆਨੀ ਸਾਰਿਆਂ ਵਿੱਚ ਪੂਰਨ ਅਕਾਲ ਪੁਰਖ ਦਾ ਰੂਪ ਹੈ।

## ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥
## ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥

**ਪਦ ਅਰਥ :** ਅਨਾਥ= ਯਤੀਮ । ਨਾਥੁ= ਸੁਆਮੀ, ਮਾਲਕ । ਊਪਰਿ ਹਾਥੁ= ਹਰੇਕ ਦੇ ਸਿਰ 'ਤੇ ਬਖ਼ਸ਼ਿਸ਼ ਦਾ ਹੱਥ।

**ਅਰਥ :** ਬ੍ਰਹਮ ਗਿਆਨੀ ਅਨਾਥਾਂ ਦਾ ਸੁਆਮੀ ਹੈ । ਬ੍ਰਹਮ ਗਿਆਨੀ ਦਾ ਸਾਰਿਆਂ ਦੇ ਸਿਰ ਉਤੇ ਕਿਰਪਾ ਰੂਪੀ ਹੱਥ ਹੈ, ਭਾਵ ਸਾਰਿਆਂ ਦਾ ਸਹਾਇਕ ਹੈ।

## ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥
## ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥

**ਪਦ ਅਰਥ :** ਅਕਾਰੁ= ਸੰਸਾਰ, ਪ੍ਰਪੰਚ । ਨਿਰੰਕਾਰੁ= ਪਰਮਾਤਮਾ।

**ਅਰਥ :** ਇਹ ਸੰਪੂਰਨ ਸੰਸਾਰ ਬ੍ਰਹਮ ਗਿਆਨੀ ਦਾ ਆਪਣਾ ਹੀ ਹੈ, ਕਿਉਂਕਿ ਬ੍ਰਹਮ ਗਿਆਨੀ ਸਾਰਿਆਂ ਨੂੰ ਆਪਣਾ ਆਪ ਹੀ ਸਮਝਦਾ ਹੈ। ਬ੍ਰਹਮ ਗਿਆਨੀ ਆਪ ਹੀ ਪਰਮਾਤਮਾ ਸਰੂਪ ਹੈ।

**ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥**
**ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥੮॥੮॥**

**ਪਦ ਅਰਥ :** ਬਨੀ= ਬਣਦੀ ਹੈ, ਫੱਬਦੀ ਹੈ। ਧਨੀ= ਮਾਲਕ।

**ਅਰਥ :** ਬ੍ਰਹਮ ਗਿਆਨੀ ਦੀ ਸੋਭਾ ਬ੍ਰਹਮ ਗਿਆਨੀ ਨੂੰ ਹੀ ਫੱਬਦੀ ਹੈ। ਗੁਰੂ ਜੀ ਕਹਿੰਦੇ ਹਨ—ਬ੍ਰਹਮ ਗਿਆਨੀ ਸਾਰਿਆਂ ਦਾ ਮਾਲਕ ਹੈ ॥੮॥੮॥

ਪ੍ਰਸ਼ਨ : ਇਕ ਸਿੱਖ ਨੇ ਬੇਨਤੀ ਕੀਤੀ—'ਅਪਰਸ' ਦੇ ਕੀ ਲੱਛਣ ਹਨ ?

ਉੱਤਰ :

## ਸਲੋਕੁ ॥

**ਉਰਿ ਧਾਰੈ ਜੋ ਅੰਤਰਿ ਨਾਮੁ ॥**
**ਸਰਬ ਮੈ ਪੇਖੈ ਭਗਵਾਨੁ ॥**

**ਪਦ ਅਰਥ :** ਉਰਿ= ਦਿਲ ਵਿਚ। ਧਾਰੈ= ਧਾਰਨ ਕਰਦਾ ਹੈ। ਸਰਬ ਮੈ= ਸਾਰਿਆਂ ਵਿੱਚ। ਪੇਖੈ= ਦੇਖਦਾ ਹੈ।

**ਅਰਥ :** ਜੋ ਆਪਣੇ ਹਿਰਦੇ ਅੰਦਰ ਨਾਮ ਨੂੰ ਧਾਰਨ ਕਰਦਾ ਹੈ ਅਤੇ ਸਾਰਿਆਂ ਜੀਵਾਂ ਵਿਚ ਅਕਾਲ ਪੁਰਖ ਨੂੰ ਪਰੀਪੂਰਨ ਵੇਖਦਾ ਹੈ ਅਤੇ ਜੋ ਮਨੁੱਖ—

**ਨਿਮਖ ਨਿਮਖ ਠਾਕੁਰ ਨਮਸਕਾਰੈ ॥**
**ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥੧॥**

**ਪਦ ਅਰਥ :** ਨਿਮਖ ਨਿਮਖ= ਪਲ ਪਲ। ਨਮਸਕਾਰੈ= ਮੱਥਾ ਟੇਕਦਾ ਹੈ। ਨਿਸਤਾਰੈ= ਤਾਰ ਲੈਂਦਾ ਹੈ।

**ਅਰਥ :** ਹਰ ਸਮੇਂ ਪਰਮਾਤਮਾ ਨੂੰ ਮੱਥਾ ਟੇਕਦਾ ਹੈ। ਗੁਰੂ ਜੀ ਕਹਿੰਦੇ ਹਨ—ਓਹੀ ਅਪਰਸ ਮਹਾਤਮਾ ਸਾਰਿਆਂ ਨੂੰ ਤਾਰ ਲੈਂਦਾ ਹੈ ॥੧॥

## ਅਸਟਪਦੀ ॥

**ਮਿਥਿਆ ਨਾਹੀ ਰਸਨਾ ਪਰਸ ॥**
**ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥**

**ਪਦ ਅਰਥ :** ਮਿਥਿਆ= ਝੂਠ । ਰਸਨਾ= ਜੀਭ । ਪਰਸ= ਛੋਹ । ਨਿਰੰਜਨ= ਮਾਇਆ ਦੀ ਮੈਲ ਤੋਂ ਰਹਿਤ, ਪਰਮਾਤਮਾ। ਦਰਸ= ਦਰਸ਼ਨ ।

**ਅਰਥ :** ਜੋ ਜ਼ਬਾਨ ਨੂੰ ਝੂਠੇ ਬਚਨਾਂ ਨਾਲ ਛੋਹਣ ਨਹੀਂ ਦਿੰਦਾ ਅਤੇ ਮਨ ਵਿੱਚ ਕੇਵਲ ਪਰਮਾਤਮਾ ਦੇ ਦਰਸ਼ਨ ਦੀ ਪ੍ਰੀਤੀ ਰੱਖਦਾ ਹੈ।

## ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥
## ਸਾਧ ਕੀ ਟਹਲ ਸੰਤਸੰਗਿ ਹੇਤ ॥

**ਪਦ ਅਰਥ :** ਤ੍ਰਿਅ= ਇਸਤਰੀ। ਰੂਪੁ= ਸਰੀਰਕ ਸੁੰਦਰਤਾ। ਪੇਖੈ= ਦੇਖਦਾ ਹੈ। ਨੇਤ੍ਰ= ਅੱਖਾਂ। ਟਹਲ= ਸੇਵਾ। ਹੇਤ= ਪ੍ਰੇਮ।

**ਅਰਥ :** ਜੋ ਪਰਾਈ ਇਸਤਰੀ ਦੀ ਸਰੀਰਕ ਸੁੰਦਰਤਾ ਨੂੰ (ਵਿਸ਼ੇ ਭਾਵਨਾ, ਜਾਂ ਇਸਤਰੀ ਰੂਪ ਕਰਕੇ) ਅੱਖਾਂ ਨਾਲ ਨਹੀਂ ਦੇਖਦਾ ਜੋ ਸੰਤਾਂ ਦੀ ਸੇਵਾ ਅਤੇ ਸੰਤਾਂ ਨਾਲ ਹੀ ਪ੍ਰੇਮ ਕਰਦਾ ਹੈ।

# ਸਾਖੀ—ਨਾਰਦ ਮੁਨੀ ਦੀ

ਨਾਰਦ ਮੁਨੀ ਜੀ ਤਪੱਸਿਆ ਵਿੱਚ ਲੀਨ ਹੋਏ ਹਰੀ ਸਿਮਰਨ ਕਰ ਰਹੇ ਸਨ ਤਾਂ ਉਸ ਸਮੇਂ ਕਾਮਦੇਵ ਇਕ ਸੁੰਦਰੀ ਰੂਪ ਧਾਰ ਕੇ ਆਪਣੇ ਹਾਵ-ਭਾਵ ਦੁਆਰਾ ਮੁਨੀ ਜੀ ਨੂੰ ਭਰਮਾਉਣ ਲੱਗਾ। ਪਰ ਨਾਰਦ ਜੀ ਉੱਤੇ ਉਸ ਦਾ ਕੋਈ ਅਸਰ ਨਾ ਹੋਇਆ, ਅਖ਼ੀਰ ਹਾਰ ਕੇ ਚਲਾ ਗਿਆ। ਨਾਰਦ ਮੁਨੀ ਦੇ ਮਨ ਵਿੱਚ ਮਾਣ ਹੋ ਗਿਆ ਕਿ ਅੱਜ ਮੈਂ ਉਸ ਕਾਮ (ਵਿਸ਼ੇ) ਨੂੰ ਵੱਸ ਕਰ ਲਿਆ ਹੈ। ਜਿਸ ਪਾਸੋਂ ਮੇਰਾ ਪਿਤਾ ਬ੍ਰਹਮਾ ਅਤੇ ਸ਼ਿਵ ਜੀ, ਵਿਸ਼ਨੂੰ ਆਦਿ ਵੀ ਨਹੀਂ ਬਚ ਸਕੇ। ਚਾਈਂ ਚਾਈਂ ਬ੍ਰਹਮਾ ਜੀ ਪਾਸ ਪੁੱਜਾ ਅਤੇ ਆਪਣੇ ਮਨ ਦੀ ਗੱਲ ਸੁਣਾਈ ਕਿ ਮੈਂ ਅੱਜ ਕਾਮ ਨੂੰ ਜਿੱਤ ਲਿਆ ਹੈ। ਬ੍ਰਹਮਾ ਜੀ ਕਾਮ ਦੀ ਤਾਕਤ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਇਸ ਤੇ ਇਸ ਨੂੰ ਬੜਾ ਸਮਝਾਇਆ ਕਿ ਕਾਮ ਬੜਾ ਪ੍ਰਬਲ ਹੈ ਇਸ ਨੂੰ ਜਿੱਤਣਾ ਕੋਈ ਸੌਖਾ ਨਹੀਂ। ਪਰ ਨਾਰਦ ਮੁਨੀ ਨੇ ਬੜੀ ਜ਼ਿਦ ਕੀਤੀ ਤੇ ਪੁੱਤਰ ਹੋਣ ਦੇ ਨਾਤੇ ਵਿੱਚ ਬ੍ਰਹਮਾ ਜੀ ਦੀ ਕੋਈ ਗੱਲ ਨਾ ਮੰਨੀ। ਆਖ਼ਰ ਬ੍ਰਹਮਾ ਜੀ ਨੇ ਕਿਹਾ— ਮੇਰੇ ਪਾਸ ਤਾਂ ਤੂੰ ਇਹ ਗੱਲ ਆਖ ਲਈ ਹੈ, ਪਰ ਇਹ ਗੱਲ ਸ਼ਿਵ ਜੀ ਨੂੰ ਨਾ ਆਖੀਂ। ਬ੍ਰਹਮਾ ਜੀ ਪਾਸੋਂ ਵਿਦਾ ਹੋ ਕੇ ਨਾਰਦ ਸ਼ਿਵ ਜੀ ਪਾਸ ਵੀ ਗਿਆ। ਉਹਨਾਂ ਨੇ ਵੀ ਮੁਨੀ ਦਾ ਸੁਆਗਤ ਕੀਤਾ ਪਰ ਇਸ ਨੇ ਮਾਣ ਨਾਲ ਇਹ ਕਹਿ ਹੀ ਦਿੱਤਾ,

ਕਿ ਅੱਜ ਮੈਂ ਕਾਮਦੇਵ ਨੂੰ ਜਿੱਤ ਲਿਆ ਹੈ। ਭਾਵੇਂ ਸ਼ਿਵ ਜੀ ਨੂੰ ਵੀ ਮੋਹਨੀ ਅਵਤਾਰ ਦੇਖਣ ਸਮੇਂ ਕਾਮਦੇਵ ਜੀ ਤਾਕਤ ਦਾ ਚੰਗੀ ਤਰ੍ਹਾਂ ਪਤਾ ਸੀ, ਪਰ ਇਸ ਦਾ ਮਾਣ ਰੱਖਣ ਵਾਸਤੇ ਬੜੀ ਸ਼ਲਾਘਾ ਕੀਤੀ ਅਤੇ ਨਾਲ ਇਹ ਵੀ ਕਹਿ ਦਿੱਤਾ ਕਿ ਇਹ ਗੱਲ ਵਿਸ਼ਨੂੰ ਜੀ ਪਾਸ ਨਾ ਆਖੀਂ।

ਨਾਰਦ ਮੁਨੀ ਆਪਣੇ ਮਾਣ ਦੇ ਬਲ ਕਰਕੇ ਵਿਸ਼ਨੂੰ ਜੀ ਪਾਸ ਚਲੇ ਗਏ। ਅੱਗੋਂ ਵਿਸ਼ਨੂੰ ਜੀ ਨੇ ਕਿਹਾ— ਆਈਏ ਮੁਨੀ ਜੀ ਮਹਾਰਾਜ! ਕੀ ਸਮਾਚਾਰ ਹੈ? ਅੱਜ ਕਿਵੇਂ ਦਰਸ਼ਨ ਹੋਏ?

ਨਾਰਦ ਮੁਨੀ ਨੇ ਕਿਹਾ— ਮਹਾਰਾਜ! ਜਿਸ ਕਾਮਦੇਵ ਨੇ ਬੜਿਆਂ ਬੜਿਆਂ ਨੂੰ ਆਪਣੇ ਕਾਬੂ ਕੀਤਾ ਹੈ, ਉਸ ਕਾਮਦੇਵ ਨੂੰ ਅੱਜ ਮੈਂ ਜਿੱਤ ਆਇਆ ਹਾਂ। ਤਾਂ ਵਿਸ਼ਨੂੰ ਨੇ ਹੱਸ ਕੇ ਕਿਹਾ— "ਜੇ ਤੁਹਾਡੇ ਵਰਗੇ ਮੁਨੀ ਰਾਜ, ਕਾਮਦੇਵ ਨੂੰ ਨਾ ਜਿੱਤਣ ਤਾਂ ਹੋਰ ਕਿਸ ਨੇ ਜਿੱਤਣਾ ਹੈ?"

ਕਾਫ਼ੀ ਸਮਾਂ ਪ੍ਰਸੰਸਾ ਕਰ ਕੇ ਇਸ ਨੂੰ ਹੋਰ ਵੀ ਫੁਲਾ ਦਿੱਤਾ। ਨਾਰਦ ਜੀ ਵਿਸ਼ਨੂੰ ਜੀ ਪਾਸੋਂ ਵਿਦਾ ਹੋ ਕੇ ਅੱਗੇ ਚੱਲੇ ਤਾਂ ਭਗਵਾਨ ਨੇ ਆਪਣੀ ਮਾਇਆ ਨਾਲ ਇਕ ਐਹੋ ਜਿਹਾ ਸੁੰਦਰ ਨਗਰ ਵਸਾ ਦਿੱਤਾ, ਜਿਸ ਅੱਗੇ ਦੇਵ ਪੁਰੀ, ਵਿਸ਼ਨ ਪੁਰੀ ਤੇ ਬੈਕੁੰਠ ਲੋਕ ਵੀ ਤੁੱਛ ਲੱਗਦੇ ਸਨ। ਨਾਰਦ ਜੀ ਉਸ ਦੀ ਸੁੰਦਰਤਾ ਤੇ ਮੋਹਿਤ ਹੋ ਕੇ ਅੰਦਰ ਚਲੇ ਗਏ। ਚੌੜੇ ਬਾਜ਼ਾਰ, ਸੋਹਣੀਆਂ ਸੜਕਾਂ, ਸੁੰਦਰ ਬਗ਼ੀਚੇ ਦੇਖਦੇ ਦੇਖਦੇ ਰਾਜ ਭਵਨ ਪਾਸ ਪੁੱਜ ਗਏ। ਰਿਖੀ ਜਾਣ ਕੇ ਰਾਜੇ ਨੇ ਬੜਾ ਆਦਰ ਕੀਤਾ ਅਤੇ ਆਪਣੇ ਮਹਿਲਾਂ ਵਿੱਚ ਲਿਜਾ ਕੇ ਰਾਜ ਲੜਕੀ ਦਾ ਹੱਥ ਅੱਗੇ ਕਰ ਕੇ ਕਿਹਾ— "ਮਹਾਰਾਜ! ਇਸ ਦੀ ਰੇਖਾ ਦੇਖੋ ਕੇਹੋ ਜਿਹੀ ਹੈ, ਕਿਉਂਕਿ ਪਰਸੋਂ ਇਸ ਦੇ ਸੁਅੰਬਰ ਦਾ ਦਿਨ ਨੀਅਤ ਕੀਤਾ ਗਿਆ ਹੈ। ਸੋ ਆਪ ਦੱਸੋ ਇਸ ਦਾ ਸੰਜੋਗ ਕਿਸ ਰਾਜਕੁਮਾਰ ਨਾਲ ਹੋਵੇਗਾ?"

ਜਦ ਨਾਰਦ ਮੁਨੀ ਜੀ ਨੇ ਰਾਜ ਪੁੱਤਰੀ ਦਾ ਹੱਥ ਆਪਣੇ ਹੱਥ ਵਿੱਚ ਫੜ ਕੇ ਦੇਖਿਆ ਤਾਂ ਰਿਖੀ ਜੀ ਆਪਣੇ ਮਨ ਨੂੰ ਕਾਬੂ ਵਿੱਚ ਨਾ ਰੱਖ ਸਕੇ, ਸੋਚਣ ਲਗੇ ਕਿ ਇਸ ਨਾਲ ਮੈਂ ਆਪ ਹੀ ਵਿਆਹ ਕਰ ਲਵਾਂ ਤਾਂ ਚੰਗਾ ਹੈ।

ਹੱਥ ਰੇਖਾ ਵੇਖ ਕੇ ਨਾਰਦ ਨੇ ਕਿਹਾ— ਇਸ ਦਾ ਪਤੀ ਵਿਸ਼ਨੂੰ ਹੋਵੇਗਾ। ਰਾਜੇ ਨੂੰ ਸੁਣ ਕੇ ਬੜੀ ਖ਼ੁਸ਼ੀ ਹੋਈ। ਫਿਰ ਨਾਰਦ ਜੀ ਉਥੋਂ ਚਲ ਕੇ ਆਪਣਾ ਵਿਸ਼ਨੂੰ ਸਰੂਪ ਬਨਾਣ ਲਈ ਸਿੱਧੇ ਵਿਸ਼ਨੂੰ ਜੀ ਪਾਸ ਪੁੱਜੇ। ਵਿਸ਼ਨੂੰ ਜੀ ਤੋਂ ਹਰਿ ਰੂਪ ਮੰਗਿਆ ਕਿ ਹੁਣ ਮੈਨੂੰ ਹਰਿ ਰੂਪ ਮਿਲਣਾ ਚਾਹੀਦਾ ਹੈ। ਉਸ ਵੇਲੇ

ਵਿਸ਼ਨੂੰ ਜੀ ਨੇ ਆਪਣਾ ਵਿਸ਼ਨੂੰ ਸਰੂਪ ਤਾਂ ਨਾ ਦਿੱਤਾ, ਪਰ ਉਸ ਦਾ ਬਾਂਦਰ ਵਰਗਾ ਮੂੰਹ ਬਣਾ ਦਿੱਤਾ ਤੇ ਆਖਿਆ, ਜਾਹ ਤੈਨੂੰ ਹਰਿ ਰੂਪ ਦੇ ਦਿੱਤਾ। ਅਸਲ ਗੱਲ ਦਾ ਨਾਰਦ ਨੂੰ ਕੋਈ ਪਤਾ ਨਾ ਲੱਗਾ ਤੇ ਬੜੇ ਚਾਅ ਨਾਲ ਓਸੇ ਨਗਰ ਵਿੱਚ ਆ ਪਹੁੰਚਿਆ।

ਨੀਅਤ ਕੀਤੇ ਦਿਨ ਤੇ ਰਾਜ ਪੁੱਤਰੀ ਦੇ ਸੁਅੰਬਰ ਵਿੱਚ ਪਹੁੰਚ ਕੇ ਸਭ ਤੋਂ ਅੱਗੇ ਲੰਘ ਕੇ ਰਾਜਕੁਮਾਰਾਂ ਦੇ ਪਾਸ ਜਾ ਬੈਠਾ।

ਏਧਰੋਂ ਰਾਜ ਕੰਨਿਆਂ ਵੀ ਹੱਥ ਵਿੱਚ ਜੈ ਮਾਲਾ ਫੜ ਆਪਣੀਆਂ ਸਹੇਲੀਆਂ ਨਾਲ ਸੁਅੰਬਰ ਦੇ ਪੰਡਾਲ ਵਿਚ ਆ ਪੁੱਜੀ। ਉਹ ਜਿਧਰ ਵੀ ਜਾਂਦੀ ਹੈ ਨਾਰਦ ਮੁਨੀ ਅਗੇ ਹੋ ਕੇ ਆਪਣਾ ਸਿਰ ਅਗਾਂਹ ਨੂੰ ਕਰਦਾ ਹੈ ਕਿ ਇਹ ਰਾਜ ਲੜਕੀ ਜੈ ਮਾਲਾ ਮੇਰੇ ਗਲ ਵਿੱਚ ਪਾ ਦੇਵੇ ਪਰ ਉਹ ਨਫ਼ਰਤ ਨਾਲ ਅੱਗੇ ਲੰਘ ਜਾਂਦੀ ਹੈ। ਇਸ ਦੀ ਹਰਕਤ ਤੇ ਰਾਜ ਕੁਮਾਰ ਹੱਸਦੇ ਹਨ ਨਾਰਦ ਮੁਨੀ ਸ਼ਰਮਿੰਦਾ ਹੁੰਦਾ ਹੈ ਪਰ ਇਸ ਨੂੰ ਪੂਰਨ ਵਿਸ਼ਵਾਸ ਹੈ, ਕਿ "ਮੈਂ ਵਿਸ਼ਨੂੰ ਪਾਸੋਂ ਹਰਿ ਦਾ ਰੂਪ ਲੈ ਕੇ ਆਇਆ ਹਾਂ।" ਰਾਜ ਕੁਮਾਰੀ ਜ਼ਰੂਰ ਹੀ ਮੈਨੂੰ ਪਸੰਦ ਕਰੇਗੀ ਪਰ ਇਸ ਦੀ ਇੱਛਾ ਪੂਰੀ ਨਾ ਹੋਈ। ਅਖ਼ੀਰ ਨੂੰ ਦੋ ਰਾਜ ਕੁਮਾਰ ਹੱਸ ਕੇ ਕਹਿਣ ਲੱਗੇ, "ਪਹਿਲੇ ਤੂੰ ਪਾਣੀ ਵਿੱਚ ਆਪਣੀ ਸ਼ਕਲ ਤਾਂ ਦੇਖ਼ ਫਿਰ ਜੈ ਮਾਲਾ ਪਵਾਉਣ ਲਈ ਸਿਰ ਅੱਗੇ ਕਰੀਂ।" ਜਦ ਨਾਰਦ ਨੇ ਆਪਣਾ ਮੂੰਹ ਪਾਣੀ ਵਿੱਚ ਦੇਖਿਆ ਤਾਂ ਬਾਂਦਰ ਦੀ ਸ਼ਕਲ ਵੇਖ ਕੇ ਐਨਾ ਗੁੱਸਾ ਚੜ੍ਹ ਗਿਆ ਕਿ ਇਸ ਦੇ ਅੰਦਰ ਗੁੱਸੇ ਦੀ ਹੱਦ ਨਾ ਰਹੀ, ਬਲਕਿ ਉਹਨਾਂ ਰਾਜਕੁਮਾਰਾਂ ਨੂੰ ਮਾਰਨ ਵਾਸਤੇ ਦੌੜਿਆ ਪਰ ਇਹ ਦੋਨੋਂ ਰਾਜਕੁਮਾਰ ਦੌੜ ਗਏ। ਉਸ ਵੇਲੇ ਨਾਰਦ ਨੇ ਕਿਹਾ, ਜਾਓ ਤੁਸੀਂ ਦੋਵੇਂ ਬਾਂਦਰ ਤੇ ਲੰਗੂਰ ਬਣੋ। ਨਾਰਦ ਦੇ ਸਰਾਪ ਕਰਕੇ ਉਹ ਦੋਨੋਂ "ਨਲ ਨੀਲ" ਬਣੇ। ਫਿਰ ਵਿਸ਼ਨੂੰ ਜੀ ਪਾਸ ਜਾ ਕੇ ਨਾਰਦ ਨੇ ਬੜੇ ਗੁੱਸੇ ਨਾਲ ਸਰਾਪ ਦਿੱਤਾ ਕਿ ਮੈਂ ਤੇਰੇ ਪਾਸੋਂ ਵਿਸ਼ਨੂੰ ਦਾ ਰੂਪ ਮੰਗਿਆ ਸੀ ਪਰ ਤੂੰ ਬਾਂਦਰ ਦਾ ਦਿੱਤਾ ਹੈ ਜਾਹ ਤੂੰ ਵੀ ਬਾਂਦਰਾਂ ਕਰ ਕੇ ਸੇਵਨੇ ਜੋਗ ਹੋਵੇਂਗਾ ਅਤੇ ਜਿਵੇਂ ਤੂੰ ਮੈਨੂੰ ਰਾਜ ਕੁਮਾਰੀ ਤੋਂ ਵਿਛੋੜ ਕੇ ਤੜਫਾਇਆ ਹੈ, ਤੂੰ ਵੀ ਆਪਣੀ ਔਰਤ ਦੇ ਵਿਛੋੜੇ ਕਰਕੇ ਤੜਫੇਂਗਾ।

ਪਰ ਸੰਪਦਾ ਤੁਮ ਸਕੋ ਨ ਦੇਖੀ। ਤੁਮਰੇ ਈਰਖਾ ਕਪਟ ਵਿਸੇਖੀ।
ਮਥਤ ਸਿੰਧ ਰੁਦ੍ਰਹਿ ਬੌਰਾਯਹੁ। ਸੁਰਨ ਪ੍ਰੇਰਿ ਬਿਖ ਪਾਨ ਕਰਾਯਹੁ।
ਦੋਹਰਾ—ਅਸੁਰ ਸੁਰਾ ਬਿਖ ਸੰਕਰਹਿ, ਆਪੁ ਰਮਾ ਮਣਿ ਚਾਰੁ।

ਸ੍ਵਾਰਥ ਸਾਧਤ ਕੁਟਲਿ ਤੁਮ, ਸਦਾ ਕਪਟ ਵਯਵਹਾਰ।
ਚੌਪਈ॥ ਪਰਮ ਸੁਤੰਤ੍ਰ ਨ ਸਿਰ ਪਰ ਕੋਈ। ਭਾਵੈ ਮਨਹਿੰ, ਕਰਹੁ ਤੁਮ ਸੋਈ।
ਭਲੇ ਮੰਦ ਮੰਦਹਿ ਭਲ ਕਰਹੋ। ਵਿਸਮਯ ਹਰਖ ਨ ਰਿਦ ਕਛੁ ਧਰਹੋ।
ਡਹਕਿ ਡਹਕਿ ਪਰਕੇ ਸਭ ਕਾਹੂ। ਅਤਿ ਅਸ਼ੰਕ ਮਨ ਸਦਾ ਉਛਾਹੂ।
ਕਰਮ ਸ਼ੁਭਾਸ਼ੁਭ ਤੁਮਹਿੰ ਨ ਬਾਧਾ। ਅਬ ਲਗ ਤੁਮੈ ਨ ਕਾਹੂ ਸਾਧਾ।
ਭਲੇ ਭਵਨ ਅਬ ਪਾਵਨ ਕੀਨਾ। ਪਾਵਹੁਗੇ ਫਲ ਆਪਨ ਕੀਨਾ।
ਵੰਚਿਓ ਮੋਹਿ ਜਵਨ ਧਰ ਦੇਹਾ। ਸੋਇ ਤਨੁ ਧਰਹੁ ਸ੍ਰਾਪ ਮਮ ਏਹਾ।
ਕਪਿ ਆਕ੍ਰਿਤ ਤੁਮ ਕੀਨ ਹਮਾਰੀ। ਕਰਹਹਿ ਕੀਸ ਸਹਾਇ ਤੁਮਾਰੀ।
ਮਮ ਅਪਕਾਰ ਕੀਨ ਤੁਮ ਭਾਰੀ। ਨਾਰਿ ਬਿਰਹ ਤੁਮ ਹੋਵ ਦੁਖਾਰੀ।

ਇਸ ਤਰ੍ਹਾਂ ਨਾਰਦ ਵਰਗੇ ਤਿਆਗੀ ਤੇ ਵਿਰੱਕਤ ਵੀ ਕਾਮਦੇਵ ਨੇ ਆਪਣੇ ਵੱਸ ਵਿੱਚ ਕਰ ਲਏ ਹਨ।

## ਕਰਨ ਨ ਸੁਨੈ ਕਾਹੂ ਕੀ ਨਿੰਦਾ॥
## ਸਭ ਤੇ ਜਾਨੈ ਆਪਸ ਕਉ ਮੰਦਾ॥

ਪਦ ਅਰਥ : ਕਰਨ= ਕੰਨ। ਸੁਨੈ= ਸੁਣਦਾ। ਕਾਹੂ= ਕਿਸੇ ਦੀ ਵੀ। ਨਿੰਦਾ= ਭੰਡੀ। ਜਾਨੈ= ਜਾਣਦਾ ਹੈ। ਮੰਦਾ= ਭੈੜਾ, ਮਾੜਾ।

ਅਰਥ : ਕੰਨਾਂ ਨਾਲ ਕਿਸੇ ਦੀ ਨਿੰਦਿਆ ਨਹੀਂ ਸੁਣਦਾ। ਸਗੋਂ ਆਪਣੇ ਆਪ ਨੂੰ ਸਾਰਿਆਂ ਨਾਲੋਂ ਮਾੜਾ ਜਾਣਦਾ ਹੈ। ਕਬੀਰ ਜੀ ਦੇ ਬਚਨ ਹਨ—

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥
(ਅੰਗ ੧੩੬੪)

## ਗੁਰ ਪ੍ਰਸਾਦਿ ਬਿਖਿਆ ਪਰਹਰੈ॥
## ਮਨ ਕੀ ਬਾਸਨਾ ਮਨ ਤੇ ਟਰੈ॥

ਪਦ ਅਰਥ : ਪ੍ਰਸਾਦਿ= ਬਖ਼ਸ਼ਿਸ਼। ਬਿਖਿਆ= ਮਾਇਆ, ਵਿਸ਼ੇ। ਪਰਹਰੈ= ਦੂਰ ਕਰ ਦੇਵੇ। ਬਾਸਨਾ= ਫੁਰਨੇ, ਖ਼ਾਹਿਸ਼ਾਂ। ਟਰੈ= ਟਲ ਜਾ।

ਅਰਥ : ਗੁਰੂ ਦੀ ਕਿਰਪਾ ਨਾਲ ਵਿਸ਼ਿਆਂ ਨੂੰ ਦੂਰ ਤਿਆਗਦਾ ਹੈ। ਮਨ ਦੀਆਂ ਖੋਟੀਆਂ ਵਾਸ਼ਨਾਂ ਨੂੰ ਮਨ ਵਿਚੋਂ ਦੂਰ ਕਰਦਾ ਹੈ।

## ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥
## ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥

**ਪਦ ਅਰਥ :** ਇੰਦ੍ਰੀ= ਇੰਦਰੇ। ਜਿਤ= ਜਿੱਤਣ ਵਾਲਾ। ਜੋ ਇਨ੍ਹਾਂ ਨੂੰ ਕਾਬੂ ਕਰ ਲਵੇ। ਪੰਚ ਦੋਖ= ਸ਼ਬਦ, ਸਪਰਸ਼, ਰੂਪ, ਰਸ, ਗੰਧ। ਕੋਟਿ ਮਧੇ= ਕਰੋੜਾਂ ਵਿਚੋਂ। ਕੋ= ਕੋਈ ਵਿਰਲਾ।

**ਅਰਥ :** ਗੁਰੂ ਜੀ ਕਹਿੰਦੇ ਹਨ— ਜੋ ਇੰਦ੍ਰੀਏ ਜਿੱਤ ਹੈ ਭਾਵ ਇੰਦ੍ਰੀਆਂ ਨੂੰ ਕਾਬੂ ਰੱਖਦਾ ਹੈ ਅਤੇ ਕਾਮ ਆਦਿ ਪੰਜ ਦੋਸ਼ਾਂ ਤੋਂ ਰਹਿਤ ਹੈ। ਐਸਾ ਪੁਰਸ਼ ਅਪਰਸ ਅਖਵਾਉਣ ਦੇ ਲਾਇਕ ਹੈ ਪਰ ਕ੍ਰੋੜਾਂ ਵਿਚੋਂ ਕੋਈ ਇਕ ਹੁੰਦਾ ਹੈ॥੧॥

ਪ੍ਰਸ਼ਨ : ਵੈਸ਼ਨੋ ਦੇ ਕੀ ਲੱਛਣ ਹਨ? ਉੱਤਰ :

## ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ ॥
## ਬਿਸਨ ਕੀ ਮਾਇਆ ਤੇ ਹੋਇ ਭਿੰਨ ॥

**ਪਰ ਅਰਥ :** ਬੈਸਨੋ= (ਬੈਸਨਵ) ਵਿਸ਼ਨੂੰ ਨੂੰ ਮੰਨਣ ਵਾਲਾ, ਵਿਸ਼ਨੂੰ ਦਾ ਉਪਾਸ਼ਕ। ਸੋ= ਉਹ। ਸੁਪ੍ਰਸੰਨ (ਸੁ+ਸ੍ਵਯੰ)= ਆਪ (ਪ੍ਰਸੰਨ) ਖ਼ੁਸ਼ ਹੋਵੇ। ਮਾਇਆ= ਲੱਛਮੀ। ਭਿੰਨ= ਵੱਖਰਾ, ਅਲੱਗ, ਨਿਰਲੇਪ। ਹੋਇ= ਹੋਵੇ।

**ਅਰਥ :** ਜਿਸ ਉਤੇ ਉਹ ਪਰਮੇਸ਼ਰ ਆਪ ਪ੍ਰਸੰਨ ਹੈ ਅਤੇ ਜੋ ਪਰਮੇਸ਼ਰ ਦੀ ਮਾਇਆ ਤੋਂ ਅਸੰਗ ਹੁੰਦਾ ਹੈ। ਓਹੀ ਵਿਸ਼ਨ ਉਪਾਸਨਾ ਕਰਨ ਵਾਲਾ ਅਸਲ 'ਵੈਸ਼ਨਵ' ਹੈ।

## ਕਰਮ ਕਰਤ ਹੋਵੈ ਨਿਹਕਰਮ ॥
## ਤਿਸੁ ਬੈਸਨੋ ਕਾ ਨਿਰਮਲ ਧਰਮ ॥

**ਪਦ ਅਰਥ :** ਕਰਮ ਕਰਤ= ਧਾਰਮਿਕ ਕੰਮ ਕਰਦਾ ਹੈ। ਨਿਹਕਰਮ= ਕਰਮਾਂ ਦੇ ਫਲ ਦੀ ਇੱਛਾ ਨਹੀਂ ਜਿਸ ਨੂੰ। ਨਿਰਮਲ= ਪਵਿੱਤਰ।

**ਅਰਥ :** ਜੋ ਕਰਮ ਕਰਦਾ ਹੋਇਆ ਨਿਸ਼ਕਾਮ ਹੁੰਦਾ ਹੈ। ਉਸ ਵੈਸ਼ਨੋ ਦਾ ਧਰਮ ਵੀ ਪਵਿੱਤਰ ਹੈ।

## ਕਾਹੂ ਫਲ ਕੀ ਇਛਾ ਨਹੀ ਬਾਛੈ ॥

## ਕੇਵਲ ਭਗਤਿ ਕੀਰਤਨ ਸੰਗਿ ਰਾਚੈ॥

**ਪਦ ਅਰਥ :** ਕਾਹੂ= ਕਿਸੇ ਵੀ। ਬਾਛੈ= (ਬਾਂਛੈ) ਚਾਹੁੰਦਾ। ਸੰਗਿ= ਨਾਲ। ਰਾਚੈ= ਜੁੜਦਾ ਹੈ।

**ਅਰਥ :** ਜੋ ਕਿਸੇ ਕਰਮ ਦੇ ਫਲ ਦੀ ਇੱਛਾ ਨਹੀਂ ਚਾਹੁੰਦਾ (ਕਰਦਾ)। ਕੇਵਲ ਪ੍ਰਮੇਸ਼ਰ ਦੀ ਭਗਤੀ ਅਤੇ ਉਸ ਦੇ ਜਸ ਗਾਉਣ ਵਿੱਚ ਹੀ ਮਿਲਿਆ ਰਹਿੰਦਾ ਹੈ।

## ਮਨ ਤਨ ਅੰਤਰਿ ਸਿਮਰਨ ਗੋਪਾਲ॥
## ਸਭ ਊਪਰਿ ਹੋਵਤ ਕਿਰਪਾਲ॥

**ਪਦ ਅਰਥ :** ਸਿਮਰਨ= ਯਾਦ। ਗੋਪਾਲ= ਪਰਮਾਤਮਾ। ਹੋਵਤ= ਹੁੰਦਾ ਹੈ। ਕਿਰਪਾਲ= ਦਇਆ।

**ਅਰਥ :** ਜਿਸ ਦੇ ਮਨ ਤਨ ਦੇ ਅੰਦਰ ਪਰਮੇਸ਼ਰ ਦਾ ਸਿਮਰਨ ਹੈ ਅਤੇ ਸੰਸਾਰਕ ਵਰਤੋਂ ਵਿੱਚ ਸਭ ਉਤੇ ਕਿਰਪਾਲੂ ਹੁੰਦਾ ਹੈ ਭਾਵ ਹਰੇਕ 'ਤੇ ਦਇਆ ਕਰਦਾ ਹੈ।

## ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ॥
## ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥੨॥

**ਪਦ ਅਰਥ :** ਦ੍ਰਿੜੈ= ਪੱਕਿਆਂ ਕਰਦਾ ਹੈ। ਅਵਰਹ= ਹੋਰਨਾਂ ਨੂੰ। ਜਪਾਵੈ= ਜਪਾਉਂਦਾ ਹੈ। ਪਰਮ ਗਤਿ= ਕੈਵਲਯ ਮੁਕਤੀ, ਵਾਹਿਗੁਰੂ ਵਿਚ ਅਭੇਦਤਾ।

**ਅਰਥ :** ਉਹ ਵੈਸ਼ਨਵ ਆਪ ਤਾਂ ਆਪਣੇ ਮਨ ਵਿੱਚ ਨਾਮ ਨੂੰ ਪੱਕਾ ਕਰੀ ਰੱਖਦਾ ਹੈ ਅਤੇ ਹੋਰਨਾਂ ਨੂੰ ਭੀ ਨਾਮ ਜਪਾਉਂਦਾ ਹੈ। ਗੁਰੂ ਜੀ ਕਹਿੰਦੇ ਹਨ— ਉਹ ਵੈਸ਼ਨੋ ਕੈਵਲਯ ਮੁਕਤੀ ਨੂੰ ਪਾਉਂਦਾ ਹੈ ॥੨॥

ਪ੍ਰਸ਼ਨ : ਭਗਉਤੀ ਕਿਸ ਨੂੰ ਕਹਿੰਦੇ ਹਨ? ਉੱਤਰ :

## ਭਗਉਤੀ ਭਗਵੰਤ ਭਗਤਿ ਕਾ ਰੰਗੁ॥
## ਸਗਲ ਤਿਆਗੈ ਦੁਸਟ ਕਾ ਸੰਗੁ॥

**ਪਦ ਅਰਥ :** ਭਗਉਤੀ= ਪਰਮਾਤਮਾ ਦੀ ਉਪਾਸ਼ਨਾ ਕਰਨ ਵਾਲਾ।

ਭਗਵੰਤ= ਪਰਮਾਤਮਾ । ਭਗਤਿ ਕਾ ਰੰਗੁ= ਭਗਤੀ ਦਾ ਰੰਗ ਲੱਗ ਗਿਆ। ਤਿਆਗੈ= ਛੱਡ ਦੇਂਦਾ ਹੈ । ਸੰਗੁ= ਸਾਥ ।

**ਅਰਥ :** ਅਸਲੀ ਭਗੌਤੀਆ ਉਹ ਹੈ, ਜਿਸ ਨੂੰ ਪਰਮਾਤਮਾ ਦੀ ਭਗਤੀ ਦਾ ਰੰਗ ਚੜ੍ਹ ਗਿਆ ਹੈ ਅਤੇ ਸਾਰਿਆਂ ਪ੍ਰਤੱਖ ਦੁਸ਼ਟਾਂ (ਕਾਮ ਆਦਿਕਾਂ) ਦਾ ਸਾਥ ਛੱਡਦਾ ਹੈ ।

*ਸੋ ਭਗਉਤੀ ਜੋ ਭਗਵੰਤੈ ਜਾਣੈ॥ ਗੁਰ ਪਰਸਾਦੀ ਆਪੁ ਪਛਾਣੈ॥*
*ਧਾਵਤੁ ਰਾਖੈ ਇਕਤੁ ਘਰਿ ਆਣੈ॥ ਜੀਵਤੁ ਮਰੈ ਹਰਿ ਨਾਮੁ ਵਖਾਣੈ॥*
*(ਮ: ੩, ਵਾਰ ਸਿਰੀ ਰਾਗ, ਅੰਗ ੮੮)*

## ਮਨ ਤੇ ਬਿਨਸੈ ਸਗਲਾ ਭਰਮੁ॥
## ਕਰਿ ਪੂਜੈ ਸਗਲ ਪਾਰਬ੍ਰਹਮੁ॥

**ਪਦ ਅਰਥ :** ਤੇ= 'ਚੋਂ, ਵਿਚੋਂ । ਬਿਨਸੈ= ਨਾਸ, ਖ਼ਤਮ, ਦੂਰ । ਕਰਿ ਪੂਜੈ= ਪੂਜਣਾ ਕਰਦਾ ਹੈ ।

**ਅਰਥ :** ਮਨ 'ਚੋਂ ਸਾਰਾ ਭਰਮ ਦੂਰ ਹੋ ਗਿਆ ਹੈ । ਸਾਰਿਆਂ ਵਿੱਚ ਪ੍ਰਮੇਸ਼ਰ ਨੂੰ ਪੂਰਨ ਜਾਣ ਕੇ ਪੂਜਾ ਕਰਦਾ ਹੈ।

## ਸਾਧਸੰਗਿ ਪਾਪਾ ਮਲੁ ਖੋਵੈ॥
## ਤਿਸੁ ਭਗਉਤੀ ਕੀ ਮਤਿ ਊਤਮ ਹੋਵੈ॥

**ਪਦ ਅਰਥ :** ਮਲੁ= ਮੈਲੇ । ਖੋਵੈ= ਦੂਰ ਕਰਦਾ ਹੈ । ਮਤਿ= ਬੁਧਿ, ਅਕਲ। ਊਤਮ= ਉੱਚੀ । ਹੋਵੈ= ਹੁੰਦੀ ਹੈ ।

**ਅਰਥ :** (ਅਤੇ) ਸੰਤਾਂ ਦੀ ਸੰਗਤ ਵਿੱਚ ਬੈਠ ਕੇ ਪਾਪਾਂ ਰੂਪੀ ਮੈਲ ਨੂੰ ਦੂਰ ਕਰਦਾ ਹੈ । ਉਸ ਭਗਉਤੀਏ ਦੀ ਮਤ (ਅਕਲ) ਸਭ ਤੋਂ ਉੱਚੀ ਹੁੰਦੀ ਹੈ।

# ਸਾਖੀ—ਚੋਰ ਦੇ ਪਾਪ ਨਵਿਰਤ ਹੋਣ ਦੀ

ਬਾਰ ਦੇਸ਼ ਵਿੱਚ ਇਕ "ਸੁਰਜਨ ਦਾਸ" ਨਾਮੇ ਉਦਾਸੀ ਮਹਾਤਮਾ ਹੋਏ ਹਨ। ਜੋ ਪਹਿਲੀ ਅਵਸਥਾ ਵਿੱਚ ਸਭ ਤੋਂ ਵਡੇ ਡਾਕੂ ਸਨ। ਇਕ ਵਾਰ ਸੰਤ ਟਹਿਲ ਦਾਸ ਉਦਾਸੀ ਮਹਾਤਮਾ ਨੇ ਭੰਡਾਰਾ ਕਰਨ ਦਾ ਖ਼ਿਆਲ ਕੀਤਾ ਤੇ ਹਜ਼ਾਰਾਂ ਰੁਪਏ ਦੀਆਂ ਚੀਜ਼ਾਂ ਮੰਗਵਾ ਕੇ ਇਕੱਠੀਆਂ ਕੀਤੀਆਂ ਹੋਈਆਂ ਸਨ।

ਭੰਡਾਰੇ ਦੀ ਤਰੀਖ ਵਿੱਚ ਅਜੇ ਕੁਝ ਦਿਨ ਰਹਿੰਦੇ ਸਨ। ਜਿਸ ਵੇਲੇ ਡਾਕੂਆਂ ਨੂੰ ਪਤਾ ਲਗਾ ਤਾਂ ਉਨ੍ਹਾਂ ਨੇ ਸੰਤ ਟਹਿਲ ਦਾਸ ਜੀ ਦੇ ਡੇਰੇ ਆ ਕੇ ਸਾਰਾ ਸਾਮਾਨ ਲੁਟ ਲਿਆ। ਏਨੇ ਨੂੰ ਸੰਤ ਟਹਿਲ ਦਾਸ ਜੀ ਉਠ ਖਲੋਤੇ। "ਤੁਸੀਂ ਕੌਣ ਹੋ ਤੇ ਕੀ ਕਰ ਰਹੇ ਹੋ?" ਡਾਕੂਆਂ ਨੂੰ ਪੁੱਛਿਆ। ਡਾਕੂ—"ਅਸੀਂ ਡਾਕੂ ਹਾਂ, ਤੁਹਾਡਾ ਮਾਲ ਲੁੱਟ ਰਹੇ ਹਾਂ।" ਸੰਤ ਟਹਿਲ ਦਾਸ ਜੀ—"ਅਸੀਂ ਵੀ ਤਾਂ ਭੰਡਾਰਾ ਕਰ ਕੇ ਲੁਟਾਣਾ ਸੀ, ਤੁਸੀਂ ਆਪੇ ਲੁੱਟ ਲਿਆ ਹੈ ਇਹ ਤਾਂ ਚੰਗਾ ਹੀ ਹੋਇਆ।" ਅੰਦਰ ਜਾ ਕੇ ਹੋਰ ਸਾਮਾਨ ਵੀ ਕੱਢ ਕੇ ਉਨ੍ਹਾਂ ਦੇ ਪਾਸ ਰੱਖ ਦਿੱਤਾ ਅਤੇ ਕਿਹਾ ਮੇਰੀ ਖਲੜੀ ਵੀ ਲੈ ਜਾਓ, ਕੋਈ ਚੀਜ਼ ਪਾਣ ਦੇ ਕੰਮ ਆਵੇਗੀ। ਇਹ ਗੱਲ ਸੁਣਦਿਆਂ ਸਾਰ ਡਾਕੂਆਂ ਦਾ ਦਿਲ ਨਰਮ ਹੋ ਗਿਆ। ਡਾਕੂਆਂ ਨੇ ਕਿਹਾ—"ਮਹਾਰਾਜ! ਸਾਡੇ ਗੁਨਾਹ ਬਖ਼ਸ਼ ਲਓ।" "ਤੂੰ ਜੋ ਇਹ ਪਾਪ ਕਰ ਰਿਹਾ ਹੈਂ, ਇਸ ਦਾ ਫਲ, ਤੈਨੂੰ ਇਕੱਲੇ ਹੀ ਭੋਗਣਾ ਪੈਣਾ। ਤੇਰੇ ਸਾਕ-ਸਬੰਧੀ ਇਸ ਪਾਪ ਵਿਚ ਭਾਈਵਾਲ ਨਹੀਂ ਹੋਣਗੇ।" ਸੰਤਾਂ ਨੇ ਡਾਕੂਆਂ ਦੇ ਸਰਦਾਰ ਨੂੰ ਕਿਹਾ। ਸੰਤਾਂ ਦੇ ਬਚਨ ਸੁਣਦਿਆਂ ਹੀ ਉਹ ਚਰਨਾਂ 'ਚ ਡਿੱਗ ਪਿਆ ਤੇ ਹੱਥ ਜੋੜ ਕੇ ਕਿਹਾ, "ਆਪਣੀ ਚਰਨੀਂ ਲਾ ਕੇ ਮੇਰੇ ਔਗੁਣ ਬਖ਼ਸ਼ ਦਿਓ! ਬਖ਼ਸ਼ ਦਿਓ!!!"

ਸੰਤ ਟਹਿਲ ਦਾਸ ਜੀ—"ਓ ਦੁਸ਼ਟਾ! ਸਾਡੇ ਪੈਰ ਤਾਂ ਛੱਡ ਦੇ।" ਪਰ ਉਸ ਨੇ ਨਾ ਛੱਡੇ। ਫਿਰ ਸੰਤਾਂ ਨੇ ਉਸ ਦੀ ਪਿੱਠ ਤੇ ਚਿਮਟਾ ਮਾਰਿਆ ਲਾਸ ਪੈ ਗਈ, ਤਾਂ ਵੀ ਉਸ ਨੇ ਚਰਨ ਨਾ ਛੱਡੇ। ਲੋਕਾਂ ਨੇ ਵੀ ਕਿਹਾ ਤਾਂ ਵੀ ਨਾ ਛੱਡੇ। ਸੰਤਾਂ ਨੇ ਜ਼ੋਰ ਦੀ ਚਿਮਟਾ ਮਾਰਿਆ ਤਾਂ ਸਰੀਰ ਲਹੂ-ਲੁਹਾਣ ਹੋ ਗਿਆ ਪਰ ਚਰਨਾਂ ਤੋਂ ਸਿਰ ਨਾ ਚੁੱਕਿਆ। ਇਤਨੇ ਨੂੰ ਸੰਤਾਂ ਨੇ ਖ਼ੁਸ਼ ਹੋ ਕੇ ਉਸ ਨੂੰ ਬਾਹੋਂ ਫੜ ਕੇ ਆਪਣੇ ਗਲ ਨਾਲ ਲਗਾ ਕੇ ਆਖਿਆ—"ਤੇਰੇ ਤਿੰਨਾਂ ਜਨਮਾਂ ਦੇ ਪਾਪ ਮਿਟ ਗਏ ਹਨ।" ਸੰਤਾਂ ਨੇ ਆਪਣੀ ਚਰਨੀਂ ਲਾ ਕੇ ਉਸ ਨੂੰ ਆਪਣਾ ਚੇਲਾ ਬਣਾ ਲਿਆ ਤੇ ਸਿਮਰਨ ਦਾ ਉਪਦੇਸ਼ ਦੇ ਕੇ ਮਹਾਂ ਪੁਰਸ਼ ਬਣਾ ਦਿੱਤਾ।

## ਭਗਵੰਤ ਕੀ ਟਹਲ ਕਰੈ ਨਿਤ ਨੀਤਿ॥
## ਮਨੁ ਤਨੁ ਅਰਪੈ ਬਿਸਨ ਪਰੀਤਿ॥

ਪਦ ਅਰਥ : ਟਹਲ= ਸ਼੍ਰੇਵਾ। ਕਰੈ= ਕਰਦਾ ਹੈ। ਨਿਤ ਨੀਤਿ= ਹਰ ਰੋਜ਼। ਅਰਪੈ= ਅਰਪਣ ਕਰ ਦੇਂਦਾ ਹੈ। ਬਿਸਨ= ਪਰਮਾਤਮਾ।

**ਅਰਥ** : ਜੋ ਭਗਉਤੀਆ ਪਰਮੇਸ਼ਰ ਦੀ ਟਹਿਲ ਨਿਤਾਪ੍ਰਤੀ ਕਰਦਾ ਹੈ। ਹੋਰ ਕੀ ਕਹਿਣਾ ਹੈ! ਆਪਣੇ ਮਨ ਤਨ ਨੂੰ ਪਰਮਾਤਮਾ ਦੀ ਪ੍ਰੀਤੀ ਵਿੱਚ ਅਰਪਣ ਕਰ ਦੇਂਦਾ ਹੈ।

## ਹਰਿ ਕੇ ਚਰਨ ਹਿਰਦੈ ਬਸਾਵੈ ॥
## ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥੩॥

**ਪਦ ਅਰਥ** : ਹਿਰਦੈ= ਦਿਲ ਵਿਚ। ਬਸਾਵੈ= ਵਸਾਉਂਦਾ ਹੈ। ਭਗਵੰਤ ਕਉ ਪਾਵੈ= ਪਰਮਾਤਮਾ ਨੂੰ ਪਾ ਲੈਂਦਾ ਹੈ।

**ਅਰਥ** : (ਅਤੇ) ਹਰੀ ਦੇ ਚਰਨਾਂ ਨੂੰ ਹਿਰਦੇ ਵਿੱਚ ਵਸਾਉਂਦਾ ਹੈ। ਗੁਰੂ ਜੀ ਕਹਿੰਦੇ ਹਨ— ਐਸਾ ਭਗਉਤੀਆ ਪਰਮੇਸ਼ਰ ਨੂੰ ਪਾ ਲੈਂਦਾ ਹੈ ॥੩॥

ਪ੍ਰਸ਼ਨ : ਪੰਡਿਤ ਦੇ ਲੱਛਣ ਕੀ ਹਨ? ਉੱਤਰ :

## ਸੋ ਪੰਡਿਤੁ ਜੋ ਮਨੁ ਪਰਬੋਧੈ ॥
## ਰਾਮ ਨਾਮੁ ਆਤਮ ਮਹਿ ਸੋਧੈ ॥

**ਪਦ ਅਰਥ** : ਸੋ= ਉਹ। ਪੰਡਿਤੁ= ਵਿਦਵਾਨ, ਕਥਾਵਾਚਕ, ਉਪਦੇਸ਼ ਕਰਨ ਵਾਲਾ। ਜੋ= ਜਿਹੜਾ। ਮਨੁ= ਮਨ ਨੂੰ। ਪਰਬੋਧੈ= ਚੰਗੀ ਤਰ੍ਹਾਂ ਸਮਝਾਉਂਦਾ ਹੈ। ਆਤਮ ਮਹਿ= ਮਨ ਵਿਚ, ਆਪਣੇ ਆਤਮਾ ਵਿਚ। ਸੋਧੈ= ਨਿਰਣਾ ਕਰਦਾ ਹੈ, ਪੜਤਾਲਦਾ ਹੈ।

**ਅਰਥ** : ਵਿਦਵਾਨ ਉਹ ਹੈ, ਜੋ ਆਪਣੇ ਮਨ ਨੂੰ ਭਲੀ ਪ੍ਰਕਾਰ ਗਿਆਨ ਦੇਂਦਾ ਹੈ। ਮਨ ਵਿੱਚ 'ਰਾਮ ਹੈ ਨਾਮ ਜਿਸ ਦਾ' ਉਸ ਦਾ ਨਿਰਣਾ ਕਰਦਾ ਹੈ।

## ਰਾਮ ਨਾਮ ਸਾਰੁ ਰਸੁ ਪੀਵੈ ॥
## ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥

**ਪਦ ਅਰਥ** : ਸਾਰੁ= ਸ੍ਰੇਸ਼ਟ, ਚੰਗਾ ਸਿਧਾਂਤ ਰੂਪ, ਨਿਚੋੜ। ਪੀਵੈ= ਪੀਂਦਾ ਹੈ। ਉਪਦੇਸਿ= ਸਿਖਿਆ ਨਾਲ। ਜੀਵੈ= ਰੂਹਾਨੀ ਜ਼ਿੰਦਗੀ ਹਾਸਲ ਕਰਦਾ ਹੈ।

**ਅਰਥ** : (ਸਭ ਵੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਰੂਪ) ਰਾਮ ਨਾਮ-ਰਸ ਨੂੰ ਪੀਂਦਾ ਹੈ। ਉਸ ਪੰਡਤ ਦੇ ਉਪਦੇਸ਼ ਕਰਕੇ ਜਗਤ ਜਿਉਂਦਾ ਹੈ।

## ਹਰਿ ਕੀ ਕਥਾ ਹਿਰਦੈ ਬਸਾਵੈ ॥
## ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥

**ਪਦ ਅਰਥ :** ਕਥਾ= ਸਿਫ਼ਤਿ-ਸਾਲਾਹ ਦੀਆਂ ਗੱਲਾਂ । ਹਿਰਦੈ= ਦਿਲ ਵਿਚ। ਬਸਾਵੈ= ਵਸਾਉਂਦਾ ਹੈ । ਸੋ= ਉਹ । ਫਿਰਿ= ਮੁੜ ਕੇ । ਜੋਨਿ= ਜਨਮ ਮਰਨ ਵਿਚ । ਆਵੈ= ਆਉਂਦਾ ।

**ਅਰਥ :** ਜੋ ਹਰੀ ਦੀ ਸਿਫ਼ਤਿ ਨੂੰ ਆਪਣੇ ਹਿਰਦੇ ਵਿੱਚ ਵਸਾ ਲੈਂਦਾ ਹੈ। ਉਹ ਪੰਡਤ ਫਿਰ ਜੂਨੀਆਂ (ਜਨਮ ਮਰਨ) ਵਿੱਚ ਨਹੀਂ ਆਉਂਦਾ ।

## ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥
## ਸੂਖਮ ਮਹਿ ਜਾਨੈ ਅਸਥੂਲੁ ॥

**ਪਦ ਅਰਥ :** ਬੇਦ (ਵੇਦ)= ਹਿੰਦੂ ਧਰਮ ਦੇ ਚਾਰ ਧਾਰਮਿਕ ਗ੍ਰੰਥ* ।

ਰਿਗ : ਸਭ ਤੋਂ ਪੁਰਾਣਾ ਰਿਗ ਵੇਦ ਹੈ । ਰਿਚ ਨਾਮ ਉਸਤਤਿ ਦਾ ਹੈ। ਇਸੇ ਧਾਤੁ ਤੋਂ ਰਿਗ ਸ਼ਬਦ ਬਣਿਆ ਹੈ । ਜਿਸ ਵਿਚ ਦੇਵਤਿਆਂ ਦੀ ਉਸਤਤਿ ਹੋਵੇ ਸੋ ਰਿਗਵੇਦ ਹੈ । ਇਸ ਵੇਦ ਦੇ ੧੦ ਮੰਡਲ, ੧੦੨੮ ਸੂਕ੍ਤ ਅਤੇ ੧,੫੩,੮੨੬ ਸ਼ਬਦ ਹਨ ।

ਯਜੁਰ : ਯਜ ਧਾਤੁ ਦਾ ਅਰਥ ਹੈ ਯਗਯ ਕਰਨਾ, ਪੂਜਨ ਕਰਨਾ, ਸੋ ਜਿਸ ਵਿੱਚ ਬਲੀਦਾਨ ਅਤੇ ਜੱਗ ਹੋਮ ਦਾ ਵਰਣਨ ਹੈ, ਉਹ ਯਜੁਰਵੇਦ ਹੈ। ਇਸ ਵੇਦ ਦੀਆਂ ਦੋ ਸੰਹਿਤਾ ਹਨ, ਇਕ 'ਤੈੱਤਿਰੀਯ' ਦੂਜੀ 'ਵਾਜਸਨੇਯੀ'। ਵਿਸ਼ਨੂ ਪੁਰਾਣ ਵਿੱਚ ਕਥਾ ਹੈ ਕਿ ਵੈਸ਼ੰਪਾਯਨ ਨੇ ਯਾਗਯਵਲਕਯ ਨੂੰ ਯਜੁਰਵੇਦ ਪੜ੍ਹਾਇਆ । ਇਕ ਵਾਰ ਵੈਸ਼ੰਪਾਯਨ ਤੋਂ ਆਪਣਾ ਭਾਣਜਾ ਅਚਾਨਕ ਲੋਹ ਤੋਂ ਮਰ ਗਿਆ । ਇਸ ਪੁਰ ਪ੍ਰਾਯਸਚਿਤ ਕਰਨ ਲਈ ਵੈਸ਼ੰਪਾਯਨ ਨੇ ਸਾਰੇ ਚੇਲਿਆਂ ਨੂੰ ਸ਼ਾਮਿਲ ਹੋਣ ਦੀ ਆਗਿਆ ਕੀਤੀ । ਯਾਗਯਵਲਕਯ ਨੇ ਆਖਿਆ ਕਿ ਮੈਂ 'ਕੱਲਾ ਹੀ ਪਾਪ-ਨਾਸ਼ਕ ਕਰਮ ਕਰ ਸਕਦਾ ਹਾਂ । ਇਹ ਸੁਣ ਕੇ ਵੈਸ਼ੰਪਾਯਨ ਨੂੰ ਗੁੱਸਾ ਆਇਆ ਅਰ ਆਖਿਆ

---

** ਵੇਦਾਂ ਬਾਰੇ ਖ਼ਿਆਲ ਕੀਤਾ ਜਾਂਦਾ ਹੈ ਕਿ ਵੇਦ ਕਿਸੇ ਇੱਕ ਦੇ ਰਚੇ ਹੋਏ ਨਹੀਂ, ਇਨ੍ਹਾਂ ਵਿੱਚ ਵਸ਼ਿਸ਼ਠ, ਵਿਸ਼੍ਵਾਮਿਤ੍ਰ, ਭਰਦ੍ਵਾਜ ਆਦਿ ਅਨੇਕਾਂ ਰਿਖੀਆਂ ਦੇ ਬਣਾਏ ਹੋਏ ਮੰਤ੍ਰ ਹਨ । ਜਿਨ੍ਹਾਂ ਵਿੱਚ ਸੂਰਯ, ਅਗਨਿ, ਵਾਯੂ, ਇੰਦ੍ਰ ਆਦਿ ਦੇਵਤਿਆਂ ਦੀ ਮਹਿਮਾ ਹੈ । ਅਨੇਕਾਂ ਗ੍ਰੰਥਾਂ ਵਿੱਚ ਵੇਦਾਂ ਨੂੰ ਈਸ਼੍ਵਰ ਦੇ ਸ੍ਵਾਸ ਲਿਖਿਆ ਹੈ । ਮਨੁ ਨੇ ਅਗਨਿ, ਵਾਯੂ ਅਤੇ ਸੂਰਯ ਤੋਂ ਵੇਦਾਂ ਦਾ ਪ੍ਰਾਪਤ ਹੋਣਾ ਦੱਸਿਆ ਹੈ । (ਮਨੁ ਅਧਿ. ੧, ਸਲੋਕ ੨੩)*

ਤੂੰ ਵੱਡਾ ਹੰਕਾਰੀ ਹੈਂ । ਇਸ ਲਈ ਮੇਰੀ ਪੜ੍ਹਾਈ ਵਿਦਯਾ ਉਗਲ ਦੇ । ਯਾਗ੍ਯਵਲਕ੍ਯ ਨੇ ਯਜੁਰਵੇਦ ਦੇ ਪੜ੍ਹੇ ਮੰਤ੍ਰ ਕਯ (ਉਲਟੀ) ਕਰਕੇ ਸਿੱਟ ਦਿੱਤੇ, ਜਿਨ੍ਹਾਂ ਨੂੰ ਵੈਸ਼ੰਪਾਯਨ ਦੇ ਚੇਲਿਆਂ ਨੇ ਤਿੱਤਿਰ ਬਣ ਕੇ ਚੁਗ ਲਿਆ।

ਇਸ ਲਈ ਉਹ ਸ਼ਾਖਾ ਤੈੱਤਿਰੀਯ ਕਹਾਣੀ ਅਰ ਯਾਗ੍ਯਵਲਕ੍ਯ ਵੇਦ ਵਿਦਯਾ ਸਿੱਖਣ ਲਈ ਸੂਰਯ ਦੀ ਅਰਾਧਨਾ ਕੀਤੀ । ਜਿਸ ਪਰ ਸੂਰਯ ਨੇ ਘੋੜੇ ਦਾ ਰੂਪ ਧਾਰ ਕੇ ਵੇਦ ਮੰਤ੍ਰ ਪੜ੍ਹਾਏ । ਇਸ ਲਈ ਦੂਜੀ ਸ਼ਾਖਾ ਦਾ ਨਾਮ ਵਾਜਸਨੇਯੀ ਹੋਇਆ ।

ਕਈ ਕ੍ਰਿਸ਼ਨ ਯਜੁਰ ੨੧੯੮ ਕੰਡਿਕਾ ਅਤੇ ਸ਼ੁਕਲ ਦੀਆਂ ੧੯੭੫ ਹਨ।

ਸ਼ਾਮ : ਸਾਮਨ ਦਾ ਅਰਥ ਹੈ ਤੁਲ੍ਯ (ਸਮਾਨ)। ਜਿਸ ਦੇ ਮੰਤ੍ਰ ਗਾਉਣ ਲਈ ਸਮਾਨ ਵਜ਼ਨ ਦੇ ਹੋਣ, ਉਹ ਸ਼ਾਮ ਵੇਦ ਹੈ ।

ਗਾਯਕ ਬ੍ਰਾਹਮਣ ਸ਼ਾਮਵੇਦ ਨੂੰ ਯੱਗ ਆਦਿ ਮੰਗਲ ਕਰਮਾਂ ਵਿੱਚ ਗਾਉਂਦੇ ਹਨ । ਇਸ ਦੇ ਸਾਰੇ ਮੰਤ੍ਰ ੧੫੪੯ ਹਨ ।

ਅਥਰਵਨ : ਅਥਰਵਨ ਦਾ ਅਰਥ ਹੈ, ਹਵਨ ਕਰਨ ਵਾਲਾ । ਜਿਸ ਵਿੱਚ ਹੋਤ੍ਰਿ ਦੇ ਕਰਮ ਅਤੇ ਹਵਨ ਦੇ ਪ੍ਰਕਾਰ ਹੋਣ, ਉਹ ਅਥਰਵ ਵੇਦ ਹੈ। ਇਸ ਵੇਦ ਵਿੱਚ ਮੰਤ੍ਰ ਟੂਣੇ ਜਾਦੂ ਆਦਿ ਦਾ ਬਹੁਤ ਜ਼ਿਕਰ ਹੈ । ਇਸ ਦੇ ੭੬੦ ਮੰਤ੍ਰ ਹਨ ।

| | | |
|---|---|---|
| ਰਿਗ ਵੇਦ ਦੇ ਮੰਤ੍ਰ | : | ੧,੫੩,੮੨੬ |
| ਯਜੁਰ ਵੇਦ ਦੇ ਮੰਤ੍ਰ | : | ੪੧੭੩ |
| ਸਾਮ ਵੇਦ ਦੇ ਮੰਤ੍ਰ | : | ੧੫੪੯ |
| ਅਥਰਵ ਵੇਦ ਦੇ ਮੰਤ੍ਰ | : | ੭੬੦ |
| ਚਾਰੋਂ ਵੇਦਾਂ ਦੇ ਕੁਲ ਸਲੋਕ | : | ੧,੫੫,੩੦੮ |

ਸਾਰੇ ਵੇਦਾਂ ਦੇ ਤਿੰਨ-ਤਿੰਨ ਭਾਗ ਹਨ :

੧. ਮੰਤ੍ਰ, ੨. ਬ੍ਰਾਹਮਣ, ੩. ਆਰਣ੍ਯਕ।

ਮੰਤ੍ਰ ਭਾਗ ਉਹ ਹੈ ਜੋ ਪੁਰਾਣੇ ਮੂਲ ਰੂਪ ਮੰਤ੍ਰ ਹਨ ।

ਬ੍ਰਾਹਮਣ ਭਾਗ ਉਹ ਹੈ, ਜਿਸ ਵਿੱਚ ਮੰਤ੍ਰਾਂ ਦੀ ਵ੍ਯਾਖ੍ਯਾ, ਮੰਤ੍ਰਾਂ ਨੂੰ ਯੋਗ੍ਯ ਸਮੇਂ ਪੁਰ ਵਰਤਣ ਦੀ ਵਿਧਿ ਅਤੇ ਯੱਗ ਆਦਿ ਕਰਮਾਂ ਦਾ ਪ੍ਰਕਾਰ ਰਿਖੀਆਂ ਨੇ ਦੱਸਿਆ ਹੈ ।

ਉਪਨਿਸ਼ਦ ਭਾਗ ਦੀ ਆਰਣ੍ਯਕ ਸੰਗ੍ਯਾ ਹੈ।

(ਮਹਾਨ ਕੋਸ਼, ਪੰਨਾ ੧੧੦੮)।

ਪੁਰਾਨ= ਹਿੰਦੂ ਧਰਮ ਦੇ ਪ੍ਰਸਿੱਧ ਧਰਮ ਪੁਸਤਕ ਜਿਨ੍ਹਾਂ ਦੀ ਗਿਣਤੀ ੧੮ ਹੈ ਜਿਨ੍ਹਾਂ ਨੂੰ ਵਿਆਸ ਜੀ ਨੇ ਲਿਖਿਆ ਹੈ।

ਬੂਝੈ= ਬੁਝਦਾ, ਸਮਝਦਾ। ਮੂਲ= ਮੁੱਢ, ਸਭ ਦੀ ਆਦਿ ਮੂਲ ਰੂਪ। ਸੂਖਮ= ਜੋ ਦਿੱਸਣ ਵਿਚ ਨਾ ਆਵੇ, ਅਦ੍ਰਿਸ਼ਟ। ਜਾਨੈ= ਜਾਣਦਾ ਹੈ। ਅਸਥੂਲ= (ਸਥੂਲ) ਦਿੱਸਣ ਵਾਲਾ ਜੋ ਇਨ੍ਹਾਂ ਅੱਖਾਂ ਨਾਲ ਦਿੱਸ ਪਵੇ, ਸੰਸਾਰ।

**ਅਰਥ :** ਜੋ ਪੰਡਿਤ (ਚਾਰ) ਵੇਦ, (ਅਠਾਰਾਂ) ਪੁਰਾਣ, (ਸਤਾਈ) ਸਿੰਮ੍ਰਤੀਆਂ ਦੇ ਮੂਲ ਰੂਪ ਪਰਮਾਤਮਾ ਨੂੰ ਬੁਝਦਾ ਹੈ। ਸੂਖਮ ਸਰੂਪ ਨਿਰਗੁਣ ਬ੍ਰਹਮ ਵਿੱਚ ਸਾਰੇ ਅਸਥੂਲ ਰੂਪ ਬ੍ਰਹਮੰਡ ਨੂੰ ਕਲਪਤ ਜਾਣਦਾ ਹੈ।

## ਚਹੁ ਵਰਨਾ ਕਉ ਦੇ ਉਪਦੇਸੁ ॥
## ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥੪॥

**ਪਦ ਅਰਥ :** ਚਹੁ (ਚਹੁੰ)= ਚਾਰ। ਵਰਨਾ= ਜਾਤ। ਕਉ= ਨੂੰ। ਚਹੁ ਵਰਨਾ ਕਉ= ਚਾਰ ਜਾਤਾਂ ਦੇ ਬੰਦੇ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ। ਦੇ= ਦੇਂਦਾ। ਉਪਦੇਸੁ= ਸਿਖਿਆ। ਅਦੇਸੁ= ਮੱਥਾ ਟੇਕਦਾ ਹਾਂ, ਪ੍ਰਣਾਮ ਕਰਦਾ ਹਾਂ।

**ਅਰਥ :** ਫੇਰ (ਬ੍ਰਾਹਮਣ, ਖੜ੍ਹੀ, ਸੂਦ, ਵੈਸ) ਇਨ੍ਹਾਂ ਚਾਰੇ ਹੀ ਵਰਨਾਂ ਦੇ ਜੀਆਂ ਨੂੰ ਜੋ ਪ੍ਰੇਮ ਨਾਲ ਉਪਦੇਸ਼ ਦਿੰਦਾ ਹੈ। ਗੁਰੂ ਜੀ ਕਹਿੰਦੇ ਹਨ— ਮੈਂ ਉਸ ਪੰਡਿਤ ਨੂੰ ਹਮੇਸ਼ਾਂ ਪ੍ਰਣਾਮ ਕਰਦਾ ਹਾਂ ॥੪॥

## ਬੀਜ ਮੰਤ੍ਰੁ ਸਰਬ ਕੋ ਗਿਆਨੁ ॥
## ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥

**ਪਦ ਅਰਥ :** ਬੀਜ= ਮੂਲ, ਮੁੱਢ, ਕਾਰਨ ਸਮਾਨ ਕਰਕੇ, ਆਮ ਕਰਕੇ।

**ਅਰਥ :** ਸਮਾਨਤਾ ਕਰਕੇ ਸਭ ਨੂੰ ਪਰਮੇਸ਼ਰ ਦਾ ਗਿਆਨ ਹੈ, ਨਿੱਕੇ ਬੱਚੇ ਪਾਸੋਂ ਵੀ ਪੁਛੋ ਤਾਂ ਉਹ ਵੀ ਉੱਪਰ ਨੂੰ ਹੱਥ ਕਰਕੇ ਕਹਿੰਦਾ ਹੈ ਕਿ ਉਹ ਰੱਬ ਹੈ। ਵਾ:— ਸਭ ਮੰਤਰਾਂ ਦਾ ਕਾਰਨ (ਮੁੱਢ) ਰੂਪ ਓਅੰਕਾਰ ਸਹਿਤ ਸਤਿਨਾਮੁ ਮੰਤਰ ਹੈ। ਭਾਵੇਂ ਉਸ ਨਾਮ ਨੂੰ ਚਾਰ ਵਰਨਾਂ ਵਿਚੋਂ ਕੋਈ ਜਪ ਲਵੇ ਉਸ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

## ਜੋ ਜੋ ਜਪੈ ਤਿਸ ਕੀ ਗਤਿ ਹੋਇ ॥
## ਸਾਧਸੰਗਿ ਪਾਵੈ ਜਨੁ ਕੋਇ ॥

**ਪਦ ਅਰਥ :** ਜੋ ਜੋ= ਜਿਹੜਾ ਵੀ । ਜਪੈ= ਜਪਦਾ ਹੈ । ਗਤਿ= ਮੁਕਤੀ। ਪਾਵੈ= ਪਾਉਂਦਾ ਹੈ । ਜਨੁ ਕੋਇ= ਕੋਈ ਵਿਰਲਾ ਮਨੁੱਖ।

**ਅਰਥ :** (ਸਤਿਨਾਮੁ ਮੰਤਰ ਨੂੰ) ਜੋ ਜੋ ਪੁਰਸ਼ ਜਪੇਗਾ, ਉਸ ਦੀ ਮੁਕਤੀ ਹੋਵੇਗੀ, ਪਰ ਇਸ ਨਾਮ ਨੂੰ ਸੰਤਾਂ ਦੇ ਸੰਗ ਵਿੱਚ ਮਿਲ ਕੇ ਕੋਈ ਵਿਰਲਾ ਜਨ ਪਾਉਂਦਾ ਹੈ ।

## ਕਰਿ ਕਿਰਪਾ ਅੰਤਰਿ ਉਰ ਧਾਰੈ ॥
## ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ ॥

**ਪਦ ਅਰਥ :** ਅੰਤਰਿ ਉਰ= ਦਿਲ ਵਿਚ । ਧਾਰੈ= ਧਾਰਨ ਕਰਦਾ ਹੈ । ਪਸੁ= ਚੌਪਾਏ ਪਸ਼ੂ, ਚਾਰ ਪੈਰਾਂ ਨਾਲ ਤੁਰਨ ਵਾਲੇ । ਪ੍ਰੇਤ= ਭੈੜੀਆਂ ਅਵਗਤ ਰੂਹਾਂ । ਮੁਘਦ (ਮੁਗਧ)= ਮੂਰਖ ।

**ਅਰਥ :** ਜਿਸ ਉਤੇ ਅਕਾਲ ਪੁਰਖ ਕਿਰਪਾ ਕਰਦਾ ਹੈ—ਉਹ ਨਾਮ ਨੂੰ ਹਿਰਦੇ ਅੰਦਰ ਧਾਰ ਲੈਂਦਾ ਹੈ । ਨਾਮ ਐਸਾ ਸਮਰੱਥ ਹੈ—ਜੋ ਪਸ਼ੂ, ਪ੍ਰੇਤ, ਮੂਰਖ ਤੇ ਪੱਥਰਾਂ ਵਰਗੇ ਕਠੋਰ ਦਿਲ ਵਾਲੇ ਪੁਰਸ਼ਾਂ ਨੂੰ ਭੀ ਤਾਰਦਾ ਹੈ ।

*ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥*

*(ਅੰਗ ੮੦੨)*

## ਸਰਬ ਰੋਗ ਕਾ ਅਉਖਦੁ ਨਾਮੁ ॥
## ਕਲਿਆਣ ਰੂਪ ਮੰਗਲ ਗੁਣ ਗਾਮ ॥

**ਪਦ ਅਰਥ :** ਰੋਗ= ਬੀਮਾਰੀਆਂ । ਅਉਖਦੁ= ਦਵਾਈ । ਮੰਗਲ= ਗੀਤ । ਗਾਮ= ਗਾਉਣੇ ।

**ਅਰਥ :** ਸਾਰੇ ਰੋਗਾਂ ਦੀ ਨਵਿਰਤੀ ਦਾ ਦਾਰੂ ਨਾਮ ਹੈ । ਕਲਿਆਣ ਸਰੂਪ ਜੋ ਪਰਮੇਸ਼ਰ ਹੈ, ਮੰਗਲਾਂ ਦੇ ਕਰਨ ਵਾਲਾ ਉਸ ਦੇ ਗੁਣ ਗਾਵੇ।

## ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥
## ਨਾਨਕ ਤਿਸੁ ਮਿਲੈ
## ਜਿਸੁ ਲਿਖਿਆ ਧੁਰਿ ਕਰਮਿ ॥੫॥

**ਪਦ ਅਰਥ :** ਜੁਗਤਿ= ਤਰੀਕਾ ਢੰਗ । ਕਿਤੈ= ਕਿਸੇ । ਕਰਮਿ= ਕਰਮਾਂ

ਅਨੁਸਾਰ ।

**ਅਰਥ** : ਉਸ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਜੁਗਤੀ ਕਰਕੇ ਅਤੇ ਹੋਰ ਕਿਸੇ ਧਰਮ ਕਰਕੇ ਉਹ ਪਰਮੇਸ਼ਰ ਪਾਇਆ ਨਹੀਂ ਜਾਂਦਾ । ਗੁਰੂ ਜੀ ਕਹਿੰਦੇ ਹਨ— ਨਾਮ ਉਸ ਨੂੰ ਮਿਲਦਾ ਹੈ, ਜਿਸ ਦੇ ਮੱਥੇ ਪਰ ਧੁਰੋਂ ਚੰਗੇ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ ॥੫॥

ਰਾਮਦਾਸੀਏ ਲੋਕ ਘੁੰਘਰੂ ਬੰਨ੍ਹ ਕੇ ਨੱਚਦੇ ਟੱਪਦੇ ਤੇ ਮੰਗ ਕੇ ਖਾਂਦੇ ਹਨ :

*ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ॥*
*ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ॥*

*(ਮਾਰੂ ਮ: ੫, ੧੦੦੩)*

ਰਾਮਦਾਸੀਆ ਇਕ ਭੇਖ ਹੈ ਉਸ ਦੇ ਲੱਛਣ ਹੁਣ ਦਸਦੇ ਹਨ :

## ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥
## ਤਿਸ ਕਾ ਨਾਮੁ ਸਤਿ ਰਾਮਦਾਸੁ ॥

**ਪਦ ਅਰਥ** : ਮਨਿ= ਮਨ ਵਿਚ । ਪਾਰਬ੍ਰਹਮੁ= ਪਰਮਾਤਮਾ । ਨਿਵਾਸੁ= ਵਾਸਾ । ਸਤਿ= ਨਿਸਚੇ ਕਰਕੇ, ਯਕੀਨਨ ।

**ਅਰਥ** : ਜਿਸ ਦੇ ਮਨ ਵਿੱਚ ਪਰਮੇਸ਼ਰ ਦੇ ਨਾਮ ਦਾ ਵਾਸਾ ਹੈ । ਉਸ ਦਾ ਨਾਮ ਨਿਸਚੇ ਕਰ ਕੇ ਰਾਮਦਾਸ ਹੈ ।

## ਆਤਮ ਰਾਮੁ ਤਿਸੁ ਨਦਰੀ ਆਇਆ ॥
## ਦਾਸ ਦਸੰਤਣ ਭਾਇ ਤਿਨਿ ਪਾਇਆ ॥

**ਪਦ ਅਰਥ** : ਆਤਮ ਰਾਮੁ= ਪਰਮਾਤਮਾ । ਨਦਰੀ ਆਇਆ= ਨਜ਼ਰ ਆਇਆ । ਦਾਸ ਦਸੰਤਣ= ਦਾਸਾਂ ਦਾ ਦਾਸ । ਭਾਇ= ਭਾਵਨਾ । ਤਿਨਿ= ਉਸ ਨੇ।

**ਅਰਥ** : ਉਸ ਨੂੰ ਪਰਮਾਤਮਾ ਆਪਣਾ ਆਪ ਰਾਮ ਰੂਪ ਕਰ ਕੇ ਨਜ਼ਰ ਆਇਆ ਹੈ । ਉਸ ਨੇ ਦਾਸਾਂ ਵਿੱਚ ਦਾਸਾ ਭਾਵ ਕਰਨਾ ਪਾਇਆ ਹੈ ।

## ਸਦਾ ਨਿਕਟਿ ਨਿਕਟਿ ਹਰਿ ਜਾਨੁ ॥
## ਸੋ ਦਾਸੁ ਦਰਗਹ ਪਰਵਾਨੁ ॥

**ਪਦ ਅਰਥ** : ਨਿਕਟਿ ਨਿਕਟਿ= ਨੇੜੇ ਤੋਂ ਨੇੜੇ, ਬਹੁਤ ਹੀ ਨੇੜੇ। ਪਰਵਾਨੁ= ਕਬੂਲ ਹੁੰਦਾ ਹੈ।

**ਅਰਥ** : ਜੋ ਮਨੁੱਖ ਵਾਹਿਗੁਰੂ ਨੂੰ ਨੇੜੇ ਤੋਂ ਨੇੜੇ ਜਾਣਦਾ ਹੈ। ਉਹ (ਰਾਮ ਦਾ) ਦਾਸ ਦਰਗਾਹ ਵਿੱਚ ਕਬੂਲ ਹੁੰਦਾ ਹੈ।

## ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥
## ਤਿਸੁ ਦਾਸ ਕਉ ਸਭ ਸੋਝੀ ਪਰੈ ॥

**ਪਦ ਅਰਥ** : ਸੋਝੀ= ਸਮਝ। ਪਰੈ= ਪੈ ਜਾਂਦੀ ਹੈ।

**ਅਰਥ** : ਆਪਣੇ (ਪਰਵਾਣ ਹੋਏ) ਦਾਸ ਤੇ ਜਦ ਪਰਮੇਸ਼ਰ ਆਪ ਹੀ ਕਿਰਪਾ ਕਰਦਾ ਹੈ। ਤਦ ਉਸ ਦਾਸ ਨੂੰ ਸਭ ਸਮਝ ਪੈ ਜਾਂਦੀ ਹੈ।

## ਸਗਲ ਸੰਗਿ ਆਤਮ ਉਦਾਸੁ ॥
## ਐਸੀ ਜੁਗਤਿ ਨਾਨਕ ਰਾਮਦਾਸੁ ॥੬॥

**ਪਦ ਅਰਥ** : ਸਗਲ ਸੰਗਿ= ਰਹਿੰਦਾ ਸਾਰਿਆਂ ਨਾਲ। ਆਤਮ= ਮਨ। ਉਦਾਸੁ= ਉਪਰਾਮ ਰਹਿੰਦਾ ਹੈ।

**ਅਰਥ** : ਫਿਰ ਉਹ ਸਾਰੇ ਪਰਿਵਾਰ ਵਿੱਚ ਰਹਿੰਦਾ ਹੋਇਆ ਵੀ ਮਨ ਕਰ ਕੇ ਸਭਨਾਂ ਤੋਂ ਉਪਰਾਮ (ਨਿਰਮੋਹ) ਰਹਿੰਦਾ ਹੈ। ਗੁਰੂ ਜੀ ਕਹਿੰਦੇ ਹਨ— ਐਸੀ ਜੁਗਤੀ ਵਾਲਾ ਰਾਮ ਦਾ ਦਾਸ ਹੈ ॥੬॥

**ਸਵਾਲ** :— ਜੀਵਨ ਮੁਕਤ ਅਵਸਥਾ ਵਾਲੇ ਦੇ ਕੀ ਲੱਛਣ ਹਨ?

**ਜਵਾਬ** :—

## ਪ੍ਰਭ ਕੀ ਆਗਿਆ ਆਤਮ ਹਿਤਾਵੈ ॥
## ਜੀਵਨ ਮੁਕਤਿ ਸੋਊ ਕਹਾਵੈ ॥

**ਪਦ ਅਰਥ** : ਆਗਿਆ= ਰਜ਼ਾ, ਭਾਣਾ। ਹਿਤਾਵੈ= ਪ੍ਰੇਮ ਨਾਲ ਮੰਨਦਾ ਹੈ। ਮੁਕਤਿ= ਬੰਧਨਾਂ ਤੋਂ ਆਜ਼ਾਦੀ ਮਿਲ ਜਾਂਦੀ ਹੈ।

**ਅਰਥ** : ਜੋ ਆਪਣੇ ਮਨ ਵਿੱਚ ਪ੍ਰਭੂ ਦੀ ਆਗਿਆ ਨੂੰ ਪ੍ਰੇਮ ਨਾਲ ਲਿਆਉਂਦਾ ਹੈ। ਉਹੀ ਪੁਰਸ਼ ਜੀਵਨ ਮੁਕਤ ਅਵਸਥਾ ਵਾਲਾ ਕਹਾਉਂਦਾ ਹੈ।

## ਤੈਸਾ ਹਰਖੁ ਤੈਸਾ ਉਸੁ ਸੋਗੁ ॥

## ਸਦਾ ਅਨੰਦੁ ਤਹ ਨਹੀ ਬਿਓਗੁ ॥

**ਪਦ ਅਰਥ :** ਤੈਸਾ= ਵੈਸਾ, ਓਹੋ ਜਿਹਾ । ਹਰਖੁ= ਖ਼ੁਸ਼ । ਸੋਗੁ= ਗ਼ਮ । ਬਿਓਗੁ= ਦੁੱਖ, ਵਿਛੋੜਾ ।

**ਅਰਥ :** ਖ਼ੁਸ਼ੀ ਤੇ ਗ਼ਮੀ ਉਸ ਨੂੰ ਇਕੋ ਜਿਹੀ ਹੈ । (ਹਰਖ, ਸ਼ੋਕ ਅਵਸਥਾ ਤੋਂ ਉਪਰ ਜੋ ਅਨੰਦ ਹੈ, ਉਹ) ਅਨੰਦ ਉਸ ਨੂੰ ਹਮੇਸ਼ਾਂ ਬਣਿਆ ਰਹਿੰਦਾ ਹੈ, ਉਸ ਨੂੰ ਦੁੱਖ ਨਹੀਂ ਹੁੰਦਾ ।

## ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥
## ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥

**ਪਦ ਅਰਥ :** ਸੁਵਰਨੁ= ਸੋਨਾ । ਬਿਖੁ= ਜ਼ਹਿਰ । ਖਾਟੀ= ਕੌੜੀ, ਪ੍ਰਾਪਤ ।

**ਅਰਥ :** (ਫਿਰ ਉਸ ਦੀ ਬਿਰਤੀ ਅਜਿਹੀ ਸਮਾਨ ਹੋ ਜਾਂਦੀ ਹੈ) ਸੋਨਾ ਤੇ ਮਿੱਟੀ ਵੀ ਉਸ ਮਨੁੱਖ ਵਾਸਤੇ ਬਰਾਬਰ ਹੈ (ਸੋਨਾ ਦੇਖ ਕੇ ਲੋਭੀ ਨਹੀਂ ਬਣਦਾ ਤੇ ਮਿੱਟੀ ਤੇ ਨਫ਼ਰਤ ਨਹੀਂ ਕਰਦਾ) । ਜਿਹੋ ਜਿਹਾ ਉਸ ਨੂੰ ਅੰਮ੍ਰਿਤ ਮਿੱਠਾ ਲਗਦਾ ਹੈ ਓਹੋ ਜੇਹੀ ਵਿਹੁ ਲਗਦੀ ਹੈ, ਦੋਨੋਂ ਇਕ ਰੂਪ ਪ੍ਰਾਪਤ ਹੁੰਦੇ ਹਨ ।

## ਤੈਸਾ ਮਾਨੁ ਤੈਸਾ ਅਭਿਮਾਨੁ ॥
## ਤੈਸਾ ਰੰਕੁ ਤੈਸਾ ਰਾਜਾਨੁ ॥

**ਪਦ ਅਰਥ :** ਮਾਨੁ= ਸਨਮਾਨ, ਆਦਰ । ਅਭਿਮਾਨੁ (ਅਪਮਾਨ)= ਨਿਰਾਦਰ । ਰੰਕੁ= ਕੰਗਲਾ । ਰਾਜਾਨੁ= ਰਾਜਾ ।

**ਅਰਥ :** ਜਿਹੋ ਜਿਹਾ ਉਸ ਨੂੰ ਆਪਣਾ ਆਦਰ ਚੰਗਾ ਲੱਗਦਾ ਹੈ, ਉਹੋ ਜਿਹਾ ਹੀ ਆਪਣਾ ਨਿਰਾਦਰ ਲੱਗਦਾ ਹੈ, ਨਿਰਾਦਰ ਤੇ ਆਦਰ ਇਕੋ ਜਿਹੇ ਲੱਗਣ ਲੱਗ ਪਵੇ । ਰਾਜਾ ਤੇ ਕੰਗਲਾ ਉਸ ਦੀ ਨਜ਼ਰ ਵਿੱਚ ਇਕੋ ਜਿਹੇ ਹਨ ।

## ਜੋ ਵਰਤਾਏ ਸਾਈ ਜੁਗਤਿ ॥
## ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥

**ਪਦ ਅਰਥ :** ਵਰਤਾਏ= ਵਰਤਾਉਂਦਾ । ਸਾਈ= ਉਹੀ । ਜੁਗਤਿ= ਤਰੀਕਾ ।

ਕਹੀਐ= ਕਿਹਾ ਜਾ ਸਕਦਾ ਹੈ। ਜੀਵਨ ਮੁਕਤਿ= ਜਿਉਂਦਿਆਂ ਹੀ ਜੋ ਆਤਮ ਗਿਆਨ ਨੂੰ ਪ੍ਰਾਪਤ ਹੋ ਕੇ ਕਰਮ ਜਾਲ ਅਤੇ ਆਵਾ ਗਵਨ ਤੋਂ ਛੁਟਕਾਰਾ ਪਾ ਲਵੇ।

ਅਰਥ : ਪਰਮਾਤਮਾ ਜੋ ਵੀ ਰਜ਼ਾ ਵਰਤਾਉਂਦਾ ਹੈ, ਉਸ ਨੂੰ ਉਹ ਜੀਵਨ ਮੁਕਤ ਵਾਲਾ ਪੁਰਸ਼ ਯਕੀਨ ਕਰ ਲੈਂਦਾ ਹੈ ਕਿ ਵਾਹਿਗੁਰੂ ਨੇ ਜੋ ਕੀਤਾ ਹੈ, ਠੀਕ ਕੀਤਾ ਹੈ।

ਅਥਵਾ : ਇੰਦ੍ਰੀਆਂ ਨੂੰ ਜੋ ਵੀ ਵਰਤਾਉਂਦਾ ਹੈ, ਉਹ ਜੁਗਤੀ ਪੂਰਬਕ ਚਲਾਉਂਦਾ ਹੈ। ਗੁਰੂ ਜੀ ਕਹਿੰਦੇ ਹਨ—ਉਹ ਪੁਰਸ਼ ਜੀਵਨ ਮੁਕਤ ਅਵਸਥਾ ਵਾਲਾ ਕਹੀਦਾ ਹੈ ॥੭॥

## ਸਾਖੀ—ਜੀਵਨ ਮੁਕਤ (ਜੜ੍ਹ ਭਰਥ) ਮਹਾਤਮਾ ਦੀ

ਕਿਸੇ ਦੇਸ਼ ਦਾ ਇਕ ਰਾਜਾ ਸੀ, ਉਸ ਦੇ ਘਰ ਵਿੱਚ ਔਲਾਦ ਨਹੀਂ ਸੀ। ਬੜੇ ਯਤਨ ਕਰਨ ਤੇ ਵੀ ਜਦ ਸੰਤਾਨ ਨਾ ਹੋਈ ਤਾਂ ਉਸ ਨੇ ਔਲਾਦ ਪ੍ਰਾਪਤੀ ਲਈ ਬੜਿਆਂ ਬੜਿਆਂ ਤੋਂ ਪੁਛਿਆ। ਇਕ ਜੋਤਸ਼ੀ ਨੇ ਕਿਹਾ—"ਹੇ ਰਾਜਨ! ਜੇ ਕਰ ਤੁਸੀਂ ਸੰਤਾਂ ਦੀ ਸੇਵਾ ਕਰੋਗੇ ਤਾਂ ਉਨ੍ਹਾਂ ਦੀ ਅਸ਼ੀਰਵਾਦ ਨਾਲ ਅਵੱਸ਼ਯ ਸੰਤਾਨ ਹੋਵੇਗੀ।" ਉਸ ਵੇਲੇ ਰਾਜੇ ਨੇ ਨਦੀ ਦੇ ਕੰਢੇ ਇਕ ਬੜਾ ਭਾਰੀ ਆਸ਼ਰਮ ਬਣਵਾ ਦਿੱਤਾ। ਉਸ ਵਿੱਚ ਸਾਧੂ ਮਹਾਤਮਾ ਆਉਣ ਲੱਗ ਪਏ। ਰਾਣੀ ਸਮੇਤ ਰਾਜਾ ਅੰਨ-ਪਾਣੀ ਬਸਤਰ ਆਦਿਕ ਲਿਜਾ ਕੇ ਹਰ ਤਰ੍ਹਾਂ ਸੰਤਾਂ ਦੀ ਸੇਵਾ ਕਰਨ ਲੱਗ ਪਿਆ। ਇਨ੍ਹਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਇਕ ਮਹਾਤਮਾ ਨੇ ਪੁਛਿਆ, "ਐ ਰਾਜਾ! ਤੂੰ ਕਿਸ ਭਾਵਨਾ ਨਾਲ ਸੇਵਾ ਕਰਦਾ ਹੈਂ ?" ਤਾਂ ਰਾਜੇ ਨੇ ਝੋਲੀ ਅੱਡ ਕੇ ਕਿਹਾ, "ਮਹਾਂ ਪੁਰਸ਼ੋ! ਆਪ ਜੀ ਦੀ ਕਿਰਪਾ ਨਾਲ ਹੋਰ ਤਾਂ ਸਭ ਕੁਝ ਹੈ ਪਰ ਇਕ ਪੁੱਤਰ ਦੀ ਦਾਤ ਨਹੀਂ ਹੈ। ਆਪ ਕਿਰਪਾ ਕਰੋ ਘਰ ਵਿੱਚ ਬੂਟਾ ਲੱਗ ਜਾਵੇ।" ਸੰਤਾਂ ਨੇ ਕਿਹਾ, "ਰਾਜਾ ਫ਼ਿਕਰ ਨਾ ਕਰ, ਤੇਰੇ ਘਰ ਦੋ ਪੁੱਤਰ ਹੋਣਗੇ ਪਰ ਇਕ ਨੂੰ ਗ੍ਰਿਹਸਥੀ ਬਣਾ ਕੇ ਰਾਜ-ਭਾਗ ਦੇ ਦੇਵੀਂ, ਦੂਜੇ ਨੂੰ ਸਾਧੂ ਬਣਾ ਦੇਵੀਂ, ਤੂੰ ਆਪ ਰਾਜ-ਭਾਗ ਦੇ ਕੇ ਜੀਵਨ ਮੁਕਤ ਹੋ ਕੇ ਵਿਚਰੀਂ।

ਸੰਤਾਂ ਦੇ ਵਰ ਕਰਕੇ ਸਮੇਂ ਅਨੁਸਾਰ ਰਾਜੇ ਦੇ ਘਰ ਦੋ ਪੁੱਤਰ ਹੋ ਗਏ। ਉਸ ਦਿਨ ਤੋਂ ਰਾਜੇ ਦੇ ਮਨ ਵਿੱਚ ਸੰਤਾਂ ਪਰ ਬੜੀ ਸ਼ਰਧਾ ਬੱਝ ਗਈ। ਰੋਜ਼ਾਨਾ ਸਤਸੰਗ ਕਰਨ ਲੱਗ ਪਿਆ। ਜਿਸ ਕਰਕੇ ਰਾਜੇ ਦੇ ਮਨ ਨੂੰ ਸ਼ਾਂਤੀ ਆ ਗਈ। ਸ਼ਾਸਤ੍ਰ ਵਿੱਚ ਜੀਵਨ ਮੁਕਤ ਅਵਸਥਾ ਦੇ ਲੱਖਣ ਪੜ੍ਹੇ ਅਤੇ

ਜੀਵਨ ਮੁਕਤ ਅਵਸਥਾ ਵਾਲੇ ਮਹਾਤਮਾ ਦੀ ਤਲਾਸ਼ ਕਰਨ ਲੱਗ ਪਿਆ। ਤਲਾਸ਼ ਕਰਦਿਆਂ ਕਰਦਿਆਂ ਪਤਾ ਲੱਗਾ ਕਿ "ਜੜ੍ਹ ਭਰਥ" ਨਾਮੇ ਮਹਾਤਮਾ ਵਿੱਚ ਜੀਵਨ ਮੁਕਤ ਅਵੱਸਥਾ ਵਾਲੇ ਪੂਰੇ ਲੱਛਣ ਹਨ। ਜੀਵਨ ਮੁਕਤ ਅਵੱਸਥਾ ਵਾਲੇ ਮਹਾਤਮਾ ਵਿੱਚ ਪੰਜ ਗੁਣ ਹੁੰਦੇ ਹਨ :—

੧) ਹਰ ਵੇਲੇ ਆਪਣੇ ਸਰੂਪ ਦਾ ਗਿਆਨ ਰਹਿਣਾ।

੨) ਤ੍ਰਿਸ਼ਨਾ ਅਤੇ ਵਾਸ਼ਨਾ ਆਦਿ ਤੋਂ ਰਹਿਤ ਹੋਣਾ।

੩) ਕਿਸੀ ਨਾਲ ਵਾਦ ਵਿਵਾਦ ਨਹੀਂ ਕਰਨਾ।

੪) ਹਰ ਵੇਲੇ ਦੁੱਖ ਦਾ ਅਭਾਵ ਹੋਣਾ।

੫) ਹਰ ਵੇਲੇ ਮਨ ਵਿੱਚ ਖ਼ੁਸ਼ੀ ਰਹਿਣੀ, ਅਨੰਦ ਵਿੱਚ ਮਸਤ ਰਹਿਣਾ।

ਉਪਰੋਕਤ ਪੰਜ ਗੁਣ ਜੜ੍ਹ ਭਰਥ ਮਹਾਤਮਾ ਵਿੱਚ ਦਿਖਾਈ ਦਿੰਦੇ ਸਨ। ਰਾਜੇ ਨੂੰ ਜੜ੍ਹ ਭਰਥ ਸੰਤਾਂ ਦੇ ਦਰਸ਼ਨ ਕਰਨ ਦੀ ਬੜੀ ਤਾਂਘ ਲੱਗ ਗਈ। ਜੜ੍ਹ ਭਰਥ ਸੰਤਾਂ ਦੀ ਪ੍ਰੀਖਿਆ ਲੈਣ ਵਾਸਤੇ ਰਾਜੇ ਦੇ ਆਪਣੇ ਬਾਗ਼ ਵਿੱਚ ਇਕ ਨਿੰਮ ਦਾ ਬ੍ਰਿਛ ਸੀ ਉਸ ਨਾਲ ਨਿਮੋਲੀਆਂ ਲੱਗੀਆਂ ਹੋਈਆਂ ਸਨ। ਜਿਹੜਾ ਭੀ ਕੋਈ ਸੰਤ ਆਉਂਦਾ ਸੀ ਉਸ ਨੂੰ ਰਾਜਾ ਕਹਿੰਦਾ ਸੀ ਇਸ ਅੰਬ ਦੇ ਬੂਟੇ ਨਾਲ ਛੋਟੀਆਂ ਛੋਟੀਆਂ ਅੰਬੀਆਂ ਲੱਗੀਆਂ ਹੋਈਆਂ ਹਨ, ਫਲ ਪੱਕਣ ਤੇ ਸੇਰ ਸੇਰ ਦੇ ਅੰਬ ਹੋ ਜਾਂਦੇ ਹਨ। ਤੁਸੀਂ ਇਨ੍ਹਾਂ ਫਲਾਂ ਨੂੰ ਖਾ ਕੇ ਜਾਣਾ। ਜਾਣ ਦੀ ਕਾਹਲੀ ਨਾ ਕਰਨੀ। ਉਸ ਨੂੰ ਦੇਖ ਕੇ ਮਹਾਤਮਾ ਕਹਿੰਦੇ ਸਨ— "ਹੇ ਰਾਜਾ! ਇਹ ਤਾਂ ਨਿੰਮ ਦਾ ਦਰਖ਼ਤ ਹੈ, ਅੰਬ ਨਹੀਂ।" ਇਉਂ ਕਹਿ ਕੇ ਚਲੇ ਜਾਂਦੇ ਸਨ ਤੇ ਰਾਜਾ ਸਮਝ ਲੈਂਦਾ ਸੀ ਕਿ ਇਹ ਜੜ੍ਹ ਭਰਥ ਮਹਾਤਮਾ ਨਹੀਂ ਹਨ। ਰਾਜੇ ਨੇ ਉਸ ਬਾਗ਼ ਵਿੱਚ ਇਕ ਤੋਤਾ ਵੀ ਰਖਿਆ ਹੋਇਆ ਸੀ। ਜੋ ਆਏ ਗਏ ਸੰਤਾਂ ਨੂੰ ਅਤੇ ਰਾਜੇ ਨੂੰ ਮਿੱਠੀਆਂ ਮਿੱਠੀਆਂ ਗੱਲਾਂ ਸੁਣਾ ਕੇ ਬੜੇ ਖ਼ੁਸ਼ ਕਰਦਾ ਸੀ ਅਤੇ ਆਏ ਹੋਏ ਸੰਤਾਂ ਨੂੰ ਕਹਿੰਦਾ ਸੀ— "ਸੰਤ ਜੀ! ਮੈਂ ਸੁਣਿਆ ਹੈ ਕਿ ਪ੍ਰਭੂ ਦਾ ਨਾਮ ਜਨਮ ਮਰਨ ਦੇ ਬੰਧਨ ਕੱਟ ਦੇਂਦਾ ਹੈ ਪਰ ਮੇਰਾ ਤਾਂ ਲੋਹੇ ਦਾ ਪਿੰਜਰਾ ਜੋ ਮੇਰੇ ਵਾਸਤੇ ਬੰਧਨ ਰੂਪ ਹੈ, ਇਸ ਨੂੰ ਨਹੀਂ ਕੱਟਦਾ, ਮੈਂ ਰਾਤ ਦਿਨ ਨਾਮ ਲੈਂਦਾ ਰਹਿੰਦਾ ਹਾਂ। ਆਪ ਕੋਈ ਜੁਗਤੀ ਦੱਸੋ, ਜਿਸ ਕਰਕੇ ਮੇਰਾ ਬੰਧਨ ਟੁੱਟ ਜਾਵੇ।" ਮਹਾਤਮਾ ਨੇ ਅਨੇਕਾਂ ਜੁਗਤੀਆਂ ਭੀ ਦੱਸੀਆਂ ਪਰ ਉਸ ਦਾ ਬੰਧਨ (ਪਿੰਜਰਾ) ਨਾ ਟੁੱਟਿਆ।

ਆਖ਼ਿਰ ਇਕ ਦਿਨ ਫਿਰਦੇ ਫਿਰਦੇ ਜੜ੍ਹ ਭਰਥ ਮਹਾਤਮਾ ਵੀ ਆ ਗਏ।

ਜਿਸ ਵੇਲੇ ਬਾਗ਼ ਦੇ ਅੰਦਰ ਵੜੇ ਤਾਂ ਤੋਤੇ ਨੇ ਸ਼ੁਭ ਬਚਨਾਂ ਨਾਲ ਬੜਾ ਸਤਿਕਾਰ ਕੀਤਾ ਅਤੇ ਪ੍ਰਸ਼ਨ ਕੀਤਾ, "ਮਹਾਰਾਜ ਜੀ! ਕੋਈ ਜੁਗਤੀ ਦੱਸੋ, ਜਿਸ ਕਰਕੇ ਇਹ ਲੋਹੇ ਦਾ ਪਿੰਜਰਾ ਟੁੱਟ ਜਾਵੇ ?"

ਸੰਤਾਂ ਨੇ ਕਿਹਾ— ਮਨ ਇੰਦ੍ਰੀਆਂ ਨੂੰ ਰੋਕ ਕੇ ਮੁਰਦੇ ਦੀ ਨਿਆਈਂ ਲੰਮਾ ਪੈ ਜਾ, ਹੁਣੇ ਪਿੰਜਰਾ ਟੁੱਟ ਜਾਏਗਾ। ਰਾਮ ਰਾਮ ਜਪਣ ਕਰਕੇ ਤੋਤੇ ਦਾ ਹਿਰਦਾ ਤਾਂ ਅੱਗੇ ਹੀ ਸ਼ੁਧ ਸੀ, ਸੰਤਾਂ ਦੇ ਬਚਨਾਂ ਅਨੁਸਾਰ ਜਿਸ ਵੇਲੇ ਮਨ ਇੰਦ੍ਰੀਏ ਪ੍ਰਾਣਾਂ ਨੂੰ ਰੋਕ ਕੇ ਲੰਮਾ ਪੈ ਗਿਆ। ਇਤਨੇ ਨੂੰ ਰਾਜਾ ਆ ਗਿਆ। ਤੋਤੇ ਨੇ ਪਹਿਲੇ ਦੀ ਤਰ੍ਹਾਂ ਮਿੱਠੇ ਬਚਨ ਬੋਲ ਕੇ ਸਤਿਕਾਰ ਨਾ ਕੀਤਾ। ਰਾਜੇ ਨੇ ਮਾਲੀ ਤੋਂ ਪੁੱਛਿਆ, "ਤੋਤਾ ਕਿੱਥੇ ਹੈ, ਬੋਲਦਾ ਨਹੀਂ।" ਮਾਲੀ ਨੇ ਕਿਹਾ— "ਜੀ ਉਹ ਤਾਂ ਮਰ ਗਿਆ ਹੈ।" ਉਸ ਵੇਲੇ ਰਾਜੇ ਨੇ ਉਸ ਪਿੰਜਰੇ ਨੂੰ ਆਪਣੇ ਕੋਲ ਮੰਗਵਾ ਕੇ ਤੋਤੇ ਨੂੰ ਪਿੰਜਰੇ ਤੋਂ ਬਾਹਰ ਕਢਿਆ। ਉਸ ਉਤੇ ਹੱਥ ਫੇਰਿਆ। ਗੁਲਾਬ ਅਤਰ ਛਿਣਕਿਆ ਪਰ ਫਿਰ ਵੀ ਤੋਤੇ ਨੇ ਅੱਖ ਨਾ ਖੋਲ੍ਹੀ। ਫਿਰ ਰਾਜੇ ਨੇ ਕਿਹਾ— "ਇਸ ਨੂੰ ਬਾਹਰ ਖੁਲ੍ਹੀ ਹਵਾ ਵਿੱਚ ਰੱਖ ਦਿਓ ਸ਼ਾਇਦ ਹੋਸ਼ ਆ ਜਾਵੇ।"

ਜਿਸ ਵੇਲੇ ਤੋਤੇ ਨੂੰ ਖੁਲ੍ਹੀ ਹਵਾ ਵਿੱਚ ਰੱਖ ਕੇ ਸਾਰੇ ਆਪੋ ਆਪਣੇ ਕੰਮਾਂ ਵਿੱਚ ਲਗ ਗਏ, ਉਸੇ ਵੇਲੇ ਤੋਤੇ ਨੇ ਮੌਕਾ ਵੇਖਿਆ ਕਿ ਹੁਣ ਮੇਰੇ ਪਾਸ ਕੋਈ ਆਦਮੀ ਨਹੀਂ ਹੈ ਤਾਂ ਉਸ ਵੇਲੇ ਇਕ ਦਮ ਉੱਡ ਕੇ ਬ੍ਰਿਛ ਦੀ ਉੱਚੀ ਟਾਹਣੀ 'ਤੇ ਜਾ ਬੈਠਾ ਅਤੇ ਜੜ੍ਹ ਭਰਥ ਜੀ ਦਾ ਧੰਨਵਾਦ ਕਰ ਲੱਗ ਪਿਆ ਕਿ ਇਨ੍ਹਾਂ ਮਹਾਂ ਪੁਰਸ਼ਾਂ ਨੇ ਇਸ਼ਾਰੇ ਮਾਤ੍ਰ ਨਾਲ ਹੀ ਮੇਰੀ ਮੁਕਤੀ ਕਰ ਦਿੱਤੀ ਹੈ। ਜਿਸ ਵੇਲੇ ਇਸ ਗੱਲ ਦਾ ਪਤਾ ਰਾਜੇ ਨੂੰ ਲੱਗਾ ਤਾਂ ਉਹ ਵੀ ਦੌੜ ਕੇ ਸੰਤਾਂ ਦੀ ਚਰਨੀਂ ਆ ਪਿਆ। ਸੁੱਖ-ਸਾਂਦ ਪੁੱਛ ਕੇ ਕਹਿਣ ਲੱਗਾ: ਇਸ ਅੰਬ ਦੇ ਫਲ ਪੱਕ ਕੇ ਸੇਰ ਸੇਰ ਦੇ ਹੋ ਜਾਂਦੇ ਹਨ ਤੇ ਬੜੇ ਮਿੱਠੇ ਹੁੰਦੇ ਹਨ, ਤੁਸੀਂ ਖਾ ਕੇ ਜਾਣਾ, ਛੇਤੀ ਜਾਣ ਦੀ ਕੋਸ਼ਿਸ਼ ਨਾ ਕਰਨੀ। ਜੜ੍ਹ ਭਰਥ ਸੰਤਾਂ ਨੇ ਜਾਣ ਦਾ ਕੋਈ ਸੰਕਲਪ ਨਾ ਕੀਤਾ। ਰਾਜੇ ਨੇ ਕਈ ਤਰ੍ਹਾਂ ਦੀ ਪ੍ਰੀਖਿਆ ਲਈ ਪਰ ਸੰਤਾਂ ਦਾ ਮਨ ਵਿਖੇਪਤਾ ਵਿਚ ਨਾ ਆਇਆ। ਆਖ਼ਿਰ ਰਾਜੇ ਨੇ ਨਿੰਮ੍ਰਤਾ ਵਿੱਚ ਆ ਕੇ ਬੇਨਤੀ ਕੀਤੀ— "ਆਪ ਕੋਈ ਅਜਿਹੀ ਜੁਗਤੀ ਦੱਸੋ, ਜਿਸ 'ਤੇ ਮੈਂ ਭੀ ਘਰ ਵਿੱਚ ਰਹਿ ਕੇ ਸੁਖ ਦੁੱਖ ਆਉਣ ਤੇ ਹਰਖ ਸੋਗ ਦੇ ਸਹਿਤ ਨਾ ਹੋਵਾਂ ਤੇ ਜੀਵਨ ਮੁਕਤ ਅਵੱਸਥਾ ਦਾ ਅਨੰਦ ਲਵਾਂ।"

ਜੜ੍ਹ ਭਰਥ ਸੰਤਾਂ ਨੇ ਕਿਹਾ— "ਹੇ ਰਾਜਨ! ਤਿੰਨ ਗੁਣ ਹੀ ਪੁਰਸ਼ ਨੂੰ

ਦੁਖੀ ਸੁਖੀ ਕਰਦੇ ਹਨ, ਤੂੰ ਤਿੰਨਾਂ ਗੁਣਾਂ ਨੂੰ ਛੱਡ ਦੇ, ਤੇਰਾ ਤਿੰਨਾਂ ਗੁਣਾਂ ਨਾਲ ਕੋਈ ਸਬੰਧ ਨਹੀਂ। ਤੇਰਾ ਸਰੂਪ ਤਿੰਨ ਗੁਣ ਰਹਿਤ ਹੈ।

ਜਿਸ ਤਰ੍ਹਾਂ ਬਦਾਮ ਰੋਗਨ ਦਾ—ਬਦਾਮ ਦੇ ਬ੍ਰਿਛ ਅਤੇ ਪੱਤੇ ਟਾਹਣੀਆਂ, ਫੁੱਲ, ਫਲ ਦੇ ਨਾਲ ਕੋਈ ਸਬੰਧ ਨਹੀਂ ਹੈ। ਬਲਕਿ ਬਦਾਮ ਦੇ ਉਪਰਲੇ ਛਿਲਕੇ ਨੂੰ ਤੋੜ ਕੇ ਅੰਦਰਲੀ ਗਿਰੀ ਨੂੰ ਕੂੰਡੇ ਵਿਚ ਪਾ ਕੇ ਡੰਡੇ ਨਾਲ ਰਗੜ ਕੇ ਉਸ ਵਿਚੋਂ ਬਦਾਮ ਰੋਗਨ ਕੱਢ ਕੇ ਬਾਕੀ ਦਾ ਫੋਗ ਸੁੱਟ ਦੇਈਦਾ ਹੈ।

ਇਸੇ ਤਰ੍ਹਾਂ ਇਹ ਤਿੰਨੇ ਗੁਣ ਅਤੇ ਤਿੰਨੇ (ਕਾਰਨ, ਸੂਖਮ, ਸਥੂਲ) ਸਰੀਰ ਫੋਗ ਰੂਪ ਹਨ। ਤੂੰ ਇਨ੍ਹਾਂ ਵਿੱਚ ਰਹਿੰਦਾ ਹੋਇਆ ਵੀ ਅਸੰਗ ਰੂਪ ਹੈਂ। ਜਿਵੇਂ ਫੋਗ ਨੇ ਆਪਣੇ ਵਿੱਚ ਬਦਾਮ ਰੋਗਨ ਨੂੰ ਛੁਪਾ ਕੇ ਰਖਿਆ ਹੈ, ਦਿਸਦਾ ਨਹੀਂ, ਫੋਗ ਬਦਾਮ ਰੋਗਨ ਦਾ ਬੰਧਨ ਰੂਪ ਹੈ। ਇਸੇ ਤਰ੍ਹਾਂ ਫੋਗ ਰੂਪ ਤਿੰਨਾਂ ਸਰੀਰਾਂ ਤੇ ਤਿੰਨਾਂ ਗੁਣਾਂ ਨੇ ਤੇਰੇ ਸਰੂਪ ਨੂੰ ਛਿਪਾ ਰੱਖਿਆ ਹੈ। ਇਸ ਲਈ ਤੇਰੇ ਸਰੂਪ ਵਿੱਚ ਇਹ ਸਾਰੇ ਬੰਧਨ ਰੂਪ ਹਨ। ਵਿਚਾਰ ਦੁਆਰਾ ਇਨ੍ਹਾਂ ਸਾਰਿਆਂ ਨੂੰ ਛੱਡ ਕੇ ਤੂੰ ਮੁਕਤ ਹੋ ਜਾ। ਮਾਤਾ ਪਿਤਾ, ਇਸਤਰੀ ਪੁੱਤਰ ਆਦਿਕ ਜਿਤਨਿਆਂ ਸਬੰਧੀਆਂ ਵਿੱਚ ਤੇਰੀ ਮਮਤਾ ਹੈ, ਇਨ੍ਹਾਂ ਨੂੰ ਅਸਾਰ ਰੂਪ ਸਮਝ ਕੇ ਤਿਆਗ ਦੇ। ਇਹ ਤੇਰੇ ਸਬੰਧੀ ਨਹੀਂ, ਇਹ ਤਾਂ ਤੇਰੇ ਸਰੀਰ ਦੇ ਸਬੰਧੀ ਹਨ। ਇਨ੍ਹਾਂ ਨੂੰ ਤਿਆਗ ਕੇ ਫਿਰ ਸਰੀਰ ਦੀ ਮਮਤਾ ਨੂੰ ਭੀ ਛੱਡ ਦੇ ਅਤੇ ਮਨ ਬੁੱਧੀ ਆਦਿਕਾਂ ਨੂੰ ਵਿਖੇਪ ਰੂਪ ਸਮਝ ਕੇ ਤਿਆਗ ਦੇ, ਤ੍ਰਿਗੁਣ ਆਤਮਕ ਮਾਇਆ ਜੋ ਸਭ ਦਾ ਕਾਰਨ ਹੈ ਉਸ ਨੂੰ ਭੀ ਤਿਆਗ ਦੇ।

ਇਸ ਤਰ੍ਹਾਂ ਦੇ ਸ਼ੁਭ ਵਿਚਾਰ ਰੂਪ ਡੰਡੇ ਕੂੰਡੇ ਨਾਲ ਆਤਮਾ ਰੂਪੀ ਬਦਾਮ ਰੋਗਨ ਨੂੰ ਕੱਢ ਕੇ ਤ੍ਰਿਗੁਣ ਰੂਪ ਮਾਇਆ ਨੂੰ ਫੋਗ ਰੂਪ ਜਾਣ ਕੇ ਝੂਠੇ ਸਮਝ ਕੇ ਤਿਆਗ ਦੇ। ਜਿਸ ਵੇਲੇ ਮਾਇਆ ਰੂਪ ਤਿੰਨਾਂ ਗੁਣਾਂ ਨੂੰ ਛੱਡ ਦੇਵੇਂਗਾ ਤਾਂ ਤ੍ਰਿਗੁਣ ਅਤੀਤ ਤੁਰੀਆ ਵਸਤੂ ਨੂੰ ਆਪਣਾ ਸਰੂਪ ਨਿਸਚੇ ਕਰ ਕੇ ਜੀਵਨ ਮੁਕਤ ਹੋ ਜਾਏਂਗਾ।"

"ਜੜ੍ਹ ਭਰਥ" ਮਹਾਂ ਪੁਰਸ਼ਾਂ ਤੋਂ ਉਪਦੇਸ਼ ਸੁਣ ਕੇ ਰਾਜਾ ਤਿੰਨਾਂ ਗੁਣਾਂ ਨੂੰ ਛੱਡ ਕੇ ਦੁੱਖ ਸੁਖ ਵਿੱਚ ਸਮ ਹੋ ਕੇ ਰਹਿਣ ਲੱਗ ਪਿਆ। ਅੰਤ ਨੂੰ ਮੁਕਤ ਹੋ ਗਿਆ।

## ਪਾਰਬ੍ਰਹਮ ਕੇ ਸਗਲੇ ਠਾਉ ॥

## ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥

**ਪਦ ਅਰਥ :** ਠਾਉ= ਥਾਂ । ਜਿਤੁ ਜਿਤੁ= ਜਿਸ ਜਿਸ । ਘਰਿ= ਘਰ ਵਿਚ, ਸਰੀਰ ਵਿਚ । ਤੈਸਾ= ਓਹੋ ਜਿਹਾ ।

**ਅਰਥ :** ਪ੍ਰਤੱਖ ਜਾਂ ਜੂਨੀਆਂ ਰੂਪ ਸਾਰੇ ਅਸਥਾਨ ਪਰਮੇਸ਼ਰ ਦੇ ਹਨ । ਜਿਹੜੇ ਵੀ ਸਰੀਰ-ਘਰ ਵਿੱਚ ਜੀਵ ਨੂੰ ਰੱਖਦਾ ਹੈ, ਉਸ ਦਾ ਓਹੋ ਜਿਹਾ ਨਾਮ ਪੈ ਜਾਂਦਾ ਹੈ । ਕੁੱਤਾ, ਬਿੱਲਾ, ਖੋਤਾ, ਘੋੜਾ, ਹਾਥੀ, ਸ਼ੇਰ ਆਦਿ ।

ਜਿਵੇਂ ਉੱਪਰ ਆਖ ਆਏ ਹਨ : "ਅਪਰਸ, ਵੈਸ਼ਨਵ, ਭਗਉਤੀ, ਪੰਡਿਤ ਜੀਵਨ ਮੁਕਤਿ ।"

ਜਿਹੋ ਜਿਹਾ ਕੰਮ ਇਹ ਜੀਵ ਕਰਦਾ ਹੈ, ਉਹੋ ਜਿਹਾ ਉਸ ਦਾ ਨਾਮ ਪੈ ਜਾਂਦਾ ਹੈ ।

## ਆਪੇ ਕਰਨ ਕਰਾਵਨ ਜੋਗੁ ॥
## ਪ੍ਰਭ ਭਾਵੈ ਸੋਈ ਫੁਨਿ ਹੋਗੁ ॥

**ਪਦ ਅਰਥ :** ਕਰਾਵਨ ਜੋਗੁ= ਕਰਾਉਣ ਦੀ ਯੋਗਤਾ ਰੱਖਦਾ ਹੈ । ਭਾਵੈ= ਚੰਗਾ ਲਗਦਾ ਹੈ । ਸੋਈ= ਓਹੀ । ਫੁਨਿ= ਫਿਰ । ਹੋਗੁ= ਹੋਵੇਗਾ ।

**ਅਰਥ :** ਆਪ ਹੀ ਓਹ ਕਰਨ ਲਾਇਕ ਤੇ ਕਰਾਉਣ ਦੇ ਸਮਰੱਥ ਹੈ। ਜੋ ਪ੍ਰਭੂ ਨੂੰ ਭਾਉਂਦਾ ਹੈ, ਉਹੋ ਹੀ ਫਿਰ ਹੁੰਦਾ ਹੈ ।

## ਪਸਰਿਓ ਆਪਿ ਹੋਇ ਅਨਤ ਤਰੰਗ ॥
## ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥

**ਪਦ ਅਰਥ :** ਪਸਰਿਓ= ਫੈਲਿਆ । ਅਨਤ= ਬੇਅੰਤ । ਤਰੰਗ= ਲਹਿਰਾਂ। ਲਖੇ ਨ ਜਾਹਿ= ਜਾਣੇ ਨਹੀਂ ਜਾਂਦੇ । ਰੰਗ= ਤਮਾਸ਼ੇ ।

**ਅਰਥ :** ਆਪ ਹੀ ਪਰਮੇਸ਼ਰ ਬੇਅੰਤ ਲਹਿਰਾਂ ਰੂਪ ਹੋ ਕੇ ਫੈਲ ਰਿਹਾ ਹੈ। ਉਸ ਪਾਰਬ੍ਰਹਮ ਦੇ ਕੌਤਕ ਜਾਣੇ ਨਹੀਂ ਜਾਂਦੇ ।

## ਜੈਸੀ ਮਤਿ ਦੇਇ ਤੈਸਾ ਪਰਗਾਸ ॥
## ਪਾਰਬ੍ਰਹਮੁ ਕਰਤਾ ਅਬਿਨਾਸ ॥

**ਪਦ ਅਰਥ :** ਮਤਿ= ਅਕਲ, ਸਿਖਿਆ । ਪਰਗਾਸ= ਪ੍ਰਕਾਸ਼, ਗਿਆਨ ।

**ਅਰਥ :** ਜਿਹੋ ਜਿਹੀ ਸਿਖਿਆ ਦੇਂਦਾ ਹੈ, ਤੈਸਾ ਹੀ ਗਿਆਨ ਹੁੰਦਾ ਹੈ। ਉਹ ਪਰਾ ਰੂਪ ਵਿਆਪਕ ਪਰਮੇਸ਼ਰ ਨਾਸ ਤੋਂ ਰਹਿਤ ਹੈ।

## ਸਦਾ ਸਦਾ ਸਦਾ ਦਇਆਲ ॥
## ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥੮॥੯॥

**ਪਦ ਅਰਥ :** ਭਏ= ਰਹਿੰਦੇ। ਨਿਹਾਲ= ਖ਼ੁਸ਼, ਖਿੜੇ।

**ਅਰਥ :** ਉਹ ਪ੍ਰਭੂ ਪਿੱਛੇ ਵੀ ਸਦਾ ਦਿਆਲੂ ਸੀ, ਹੁਣ ਵੀ ਸਦਾ ਦਿਆਲੂ ਹੈ, ਅੱਗੇ ਵੀ ਸਦਾ ਦਿਆਲੂ ਹੋਵੇਗਾ। ਗੁਰੂ ਜੀ ਕਹਿੰਦੇ ਹਨ— ਜੋ ਉਸ ਦਾ ਸਿਮਰਨ ਕਰਦੇ ਹਨ, ਉਹ ਸਦਾ ਖ਼ੁਸ਼ ਰਹਿੰਦੇ (ਭਾਵ ਫੁੱਲ ਦੀ ਤਰ੍ਹਾਂ ਖਿੜੇ ਰਹਿੰਦੇ) ਹਨ ॥੮॥੯॥

## ਸਲੋਕੁ ॥
## ਉਸਤਤਿ ਕਰਹਿ ਅਨੇਕ ਜਨ
## ਅੰਤੁ ਨ ਪਾਰਾਵਾਰ ॥

**ਪਦ ਅਰਥ :** ਉਸਤਤਿ= ਵਡਿਆਈ। ਕਰਹਿ= ਕਰਦੇ ਹਨ। ਪਾਰਾਵਾਰ= ਪਾਰਲੇ, ਉਰਲੇ ਬੰਨੇ ਦਾ।

**ਅਰਥ :** ਅਨੇਕਾਂ ਬੰਦੇ ਉਸ ਪਰਮਾਤਮਾ ਦੀ ਸ਼ਾਲਾਘਾ ਕਰਦੇ ਹਨ, ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

## ਨਾਨਕ ਰਚਨਾ ਪ੍ਰਭਿ ਰਚੀ
## ਬਹੁ ਬਿਧਿ ਅਨਿਕ ਪ੍ਰਕਾਰ ॥੧॥

**ਪਦ ਅਰਥ :** ਰਚਨਾ= ਸ੍ਰਿਸ਼ਟੀ, ਦੁਨੀਆ। ਰਚੀ= ਬਣਾਈ। ਬਹੁ ਬਿਧਿ= ਕਈ ਤਰ੍ਹਾਂ ਦੀ। ਅਨਿਕ ਪ੍ਰਕਾਰ= ਕਈ ਕਿਸਮਾਂ ਦੀ।

**ਅਰਥ :** ਸਤਿਗੁਰੂ ਜੀ ਫ਼ੁਰਮਾਉਂਦੇ ਹਨ— ਕਈ ਤਰ੍ਹਾਂ ਤੇ ਕਈ ਕਿਸਮਾਂ ਦੀ ਪ੍ਰਭੂ ਨੇ ਦੁਨੀਆਂ ਬਣਾਈ ਹੈ ॥੧॥

ਗੁਰੂ ਸਾਹਿਬ ਜੀ ਹੁਣ ਇਸ ਅਸ਼ਟਪਦੀ ਦੀ ਪਹਿਲੀ ਪਉੜੀ ਵਿੱਚ ਪਹਿਲਾਂ ਚੰਗੇ ਪੁਰਸ਼ਾਂ ਦਾ ਵਰਣਨ ਕਰਦੇ ਹਨ—

# ਅਸਟਪਦੀ ॥

## ਕਈ ਕੋਟਿ ਹੋਏ ਪੂਜਾਰੀ ॥
## ਕਈ ਕੋਟਿ ਆਚਾਰ ਬਿਉਹਾਰੀ ॥

**ਪਦ ਅਰਥ :** ਆਚਾਰ= ਚੰਗੇ-ਚੰਗੇ ਧਾਰਮਿਕ ਕੰਮ । ਬਿਉਹਾਰੀ= ਕਰਨ ਵਾਲੇ ।

**ਅਰਥ :** ਕਈ ਕ੍ਰੋੜਾਂ ਪਰਮੇਸ਼ਰ ਦੀ ਪੂਜਾ ਕਰਨ ਵਾਲੇ ਪੁਜਾਰੀ ਹੋਏ ਹਨ। (ਇਸ ਸੰਸਾਰ ਵਿਚ) ਕਈ ਕ੍ਰੋੜਾਂ ਚੰਗੇ-ਚੰਗੇ ਧਾਰਮਿਕ ਕੰਮ ਕਰਨ ਵਾਲੇ ਹਨ ।

## ਕਈ ਕੋਟਿ ਭਏ ਤੀਰਥ ਵਾਸੀ ॥
## ਕਈ ਕੋਟਿ ਬਨ ਭ੍ਰਮਹਿ ਉਦਾਸੀ ॥

**ਪਦ ਅਰਥ :** ਭਏ= ਹੋਏ । ਵਾਸੀ= ਵੱਸਣ ਵਾਲੇ । ਬਨ= ਜੰਗਲ । ਭ੍ਰਮਹਿ= ਫਿਰਦੇ ਹਨ । ਉਦਾਸੀ= ਉਪਰਾਮ ।

**ਅਰਥ :** ਕਈ ਕ੍ਰੋੜਾਂ ਪੁਰਸ਼ ਤੀਰਥਾਂ ਪਰ ਵੱਸਣ ਵਾਲੇ ਹੋਏ ਹਨ । ਕਈ ਕ੍ਰੋੜਾਂ ਮਨੁੱਖ ਉਪਰਾਮ ਹੋ ਕੇ ਜੰਗਲਾਂ ਵਿੱਚ ਫਿਰਦੇ ਹਨ ।

## ਕਈ ਕੋਟਿ ਬੇਦ ਕੇ ਸ੍ਰੋਤੇ ॥
## ਕਈ ਕੋਟਿ ਤਪੀਸੁਰ ਹੋਤੇ ॥

**ਪਦ ਅਰਥ :** ਸ੍ਰੋਤੇ= ਸੁਣਨ ਵਾਲੇ । ਤਪੀਸੁਰ (ਤਪੀ+ਈਸ਼ਰ)= ਵੱਡੇ-ਵੱਡੇ ਤਪੀ ।

**ਅਰਥ :** ਕਈ ਕ੍ਰੋੜਾਂ ਵੇਦਾਂ ਦੇ ਸੁਣਨ ਵਾਲੇ ਹੋ ਰਹੇ ਹਨ । ਕਈ ਕ੍ਰੋੜਾਂ ਤਪੀਆਂ ਦੇ ਈਸ਼ਰ (ਵੱਡੇ-ਵੱਡੇ ਤਪੀਸ਼ੁਰ) ਹੋ ਰਹੇ ਹਨ ।

## ਕਈ ਕੋਟਿ ਆਤਮ ਧਿਆਨੁ ਧਾਰਹਿ ॥
## ਕਈ ਕੋਟਿ ਕਬਿ ਕਾਬਿ ਬੀਚਾਰਹਿ ॥

**ਪਦ ਅਰਥ :** ਆਤਮ= ਆਪਣੇ ਸਰੂਪ ਦਾ । ਧਿਆਨੁ= ਸੁਰਤੀ । ਧਾਰਹਿ= ਜੋੜਦੇ ਹਨ । ਕਬਿ (ਕਵਿ)= ਕਵੀ । ਕਾਬਿ= ਕਵਿਤਾਂ ।

**ਅਰਥ :** ਕਈ ਕ੍ਰੋੜਾਂ ਪੁਰਸ਼ ਆਪਣੇ ਸਰੂਪ ਦਾ ਧਿਆਨ ਧਾਰਦੇ ਹਨ। ਕਈ ਕ੍ਰੋੜਾਂ ਪੁਰਸ਼ ਕਵੀ ਹੋ ਕੇ ਕਾਵਯ ਸ਼ਾਸਤ੍ਰ ਨੂੰ ਵਿਚਾਰਦੇ ਹਨ।

**ਕਈ ਕੋਟਿ ਨਵਤਨ ਨਾਮ ਧਿਆਵਹਿ॥**
**ਨਾਨਕ ਕਰਤੇ ਕਾ ਅੰਤੁ ਨ ਪਾਵਹਿ॥੧॥**

**ਪਦ ਅਰਥ :** ਨਵਤਨ= ਨਵੇਂ-ਨਵੇਂ। ਧਿਆਵਹਿ= ਧਿਆਉਂਦੇ ਹਨ।

**ਅਰਥ :** ਕਈ ਕ੍ਰੋੜਾਂ ਐਸੇ (ਸ਼ੇਸ਼ਨਾਗ ਆਦਿਕ) ਹਨ, ਜੋ ਪਰਮੇਸ਼ਰ ਦਾ ਨਵੇਂ ਤੋਂ ਨਵਾਂ ਨਾਮ ਧਿਆਉਂਦੇ ਹਨ। ਗੁਰੂ ਜੀ ਕਹਿੰਦੇ ਹਨ— ਪਰ ਉਹ ਕਰਤੇ ਦਾ ਅੰਤ ਨਹੀਂ ਪਾ ਸਕਦੇ॥੧॥

ਹੁਣ ਮਾਇਆ ਵਿੱਚ ਫਸੇ ਪੁਰਸ਼ਾਂ ਦਾ ਜ਼ਿਕਰ ਕਰਦੇ ਹਨ—

**ਕਈ ਕੋਟਿ ਭਏ ਅਭਿਮਾਨੀ॥**
**ਕਈ ਕੋਟਿ ਅੰਧ ਅਗਿਆਨੀ॥**

**ਪਦ ਅਰਥ :** ਅਭਿਮਾਨੀ= ਹੰਕਾਰੀ। ਅੰਧ= ਅੰਨ੍ਹੇ। ਅਗਿਆਨੀ= ਮੂਰਖ।

**ਅਰਥ :** ਕਈ ਕ੍ਰੋੜਾਂ ਪੁਰਸ਼ ਹੰਕਾਰੀ ਹੋ ਰਹੇ ਹਨ। ਕਈ ਕ੍ਰੋੜਾਂ ਪੁਰਸ਼ ਅੰਨ੍ਹੇ ਅਗਿਆਨੀ ਹੋ ਰਹੇ ਹਨ। ਭਾਵ ਸਰੂਪ ਗਿਆਨ ਤੋਂ ਰਹਿਤ ਹੋ ਰਹੇ ਹਨ।

**ਕਈ ਕੋਟਿ ਕਿਰਪਨ ਕਠੋਰ॥**
**ਕਈ ਕੋਟਿ ਅਭਿਗ ਆਤਮ ਨਿਕੋਰ॥**

**ਪਦ ਅਰਥ :** ਕਿਰਪਨ= ਕੰਜੂਸ। ਕਠੋਰ= ਕਰੜਾ। ਅਭਿਗ= ਅਭਿੱਜ। ਆਤਮ= ਮਨ। ਨਿਕੋਰ (ਨਿ+ਕੋਰ), ਨਿ= ਵਿਸ਼ੇਸ਼ ਕਰਕੇ, ਕੋਰ= ਕੋਰੇ।

**ਅਰਥ :** ਕਈ ਕ੍ਰੋੜਾਂ ਸੂਮ ਮਨੁੱਖ ਹਨ, ਕਈ ਕ੍ਰੋੜਾਂ ਕਠੋਰ ਦਿਲ ਵਾਲੇ ਹਨ। ਕਈ ਕ੍ਰੋੜਾਂ ਪੁਰਸ਼ ਅਭਿੱਜ ਹਨ, ਪਰਮੇਸ਼ਰ ਦੇ ਨਾਮ ਵਿੱਚ ਭਿੱਜਦੇ ਨਹੀਂ ਅਤੇ ਮਨ ਉਨ੍ਹਾਂ ਦਾ ਭਗਤੀ-ਰੰਗ ਤੋਂ ਕੋਰਾ ਹੈ।

**ਕਈ ਕੋਟਿ ਪਰ ਦਰਬ ਕਉ ਹਿਰਹਿ॥**
**ਕਈ ਕੋਟਿ ਪਰ ਦੂਖਨਾ ਕਰਹਿ॥**

**ਪਦ ਅਰਥ :** ਪਰ ਦਰਬ= ਬਿਗਾਨੇ ਧਨ । ਕਉ= ਨੂੰ । ਹਿਰਹਿ= ਚੁਰਾਉਂਦੇ, ਚੋਰੀ ਕਰਦੇ ਹਨ । ਪਰ ਦੂਖਨਾ= ਦੂਜਿਆਂ ਦੀ ਨਿੰਦਾ, ਹੋਰਨਾਂ 'ਤੇ ਦੋਸ਼ । ਕਰਹਿ= ਕਰਦੇ ਹਨ ।

**ਅਰਥ :** ਕਈ ਕ੍ਰੋੜਾਂ ਪੁਰਸ਼ ਪਰਾਏ ਧਨ ਨੂੰ ਚੁਰਾਉਂਦੇ ਹਨ । ਕਈ ਕ੍ਰੋੜਾਂ ਪੁਰਸ਼ ਦੂਸਰਿਆਂ 'ਤੇ ਦੋਸ਼ ਹੀ ਲਾਉਂਦੇ ਰਹਿੰਦੇ ਹਨ ।

## ਕਈ ਕੋਟਿ ਮਾਇਆ ਸ੍ਰਮ ਮਾਹਿ ॥
## ਕਈ ਕੋਟਿ ਪਰਦੇਸ ਭ੍ਰਮਾਹਿ ॥

**ਪਦ ਅਰਥ :** ਮਾਇਆ= ਧਨ, ਦੌਲਤ । ਸ੍ਰਮ= ਥਕੇਵਾਂ, ਮਿਹਨਤ । ਭ੍ਰਮਾਹਿ= ਫਿਰਦੇ ਹਨ ।

**ਅਰਥ :** ਕਈ ਕ੍ਰੋੜਾਂ ਪੁਰਸ਼ ਧਨ-ਦੌਲਤ ਵਿੱਚ ਕਈ ਤਰ੍ਹਾਂ ਦੀ ਮਿਹਨਤ ਵਿੱਚ ਜੁਟੇ ਰਹਿੰਦੇ ਹਨ । ਕਈ ਕ੍ਰੋੜਾਂ ਪੁਰਸ਼ ਦੂਜੇ ਦੇਸ਼ਾਂ ਵਿੱਚ ਭਟਕਦੇ ਫਿਰਦੇ ਹਨ ।

## ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥
## ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥੨॥

**ਪਦ ਅਰਥ :** ਜਿਤੁ ਜਿਤੁ= ਜਿਸ ਪਾਸੇ ਵੀ, ਜਿਧਰ ਵੀ । ਕਰਤੇ ਕੀ= ਅਕਾਲ ਪੁਰਖ ਦੀ । ਜਾਨੈ= ਜਾਣਦਾ ਹੈ । ਰਚਨਾ= ਸ੍ਰਿਸ਼ਟੀ, ਸੰਸਾਰ ।

**ਅਰਥ :** ਜਿਸ ਪਾਸੇ ਵੀ ਤੁਸੀਂ ਲਗਾਉਂਦੇ ਹੋ, ਉਧਰ ਹੀ ਇਹ ਜੀਵ ਲੱਗਦਾ ਹੈ । ਗੁਰੂ ਜੀ ਕਹਿੰਦੇ ਹਨ— ਅਕਾਲ ਪੁਰਖ ਦੀ ਰਚਨਾ (ਦਾ ਭੇਦ) ਵਾਹਿਗੁਰੂ ਆਪ ਜੀ ਜਾਣਦਾ ਹੈ ॥੨॥

ਹੁਣ ਸੰਸਾਰ ਦੀ ਕੁਲ ਜਨਤਾ ਦੀ ਗਿਣਤੀ ਕਰਦੇ ਹਨ—

## ਕਈ ਕੋਟਿ ਸਿਧ ਜਤੀ ਜੋਗੀ ॥
## ਕਈ ਕੋਟਿ ਰਾਜੇ ਰਸ ਭੋਗੀ ॥

**ਪਦ ਅਰਥ :** ਸਿਧ= ਕਰਮ ਸਾਧਨਾ ਵਿੱਚ ਕਾਮਯਾਬ ਹੋਇਆ ਜੋਗੀ । ਜਤੀ= ਜਿਸ ਨੇ ਕਾਮ ਦੀਆਂ ਵਾਸ਼ਨਾਵਾਂ 'ਤੇ ਕਾਬੂ ਪਾ ਲਿਆ ਹੈ । ਜੋਗੀ= ਭਜਨ-ਬੰਦਗੀ ਵਿਚ ਜੁੜਿਆ ਹੋਇਆ ਸਾਧੂ । ਰਸ ਭੋਗੀ= ਕਈ ਤਰ੍ਹਾਂ ਦੇ ਸੁਆਦਲੇ ਭੋਜਨਾਂ ਦਾ ਸੁਆਦ ਲੈਣ ਵਾਲੇ ।

ਅਰਥ : ਕਈ ਕ੍ਰੋੜਾਂ ਸਿਧ, ਕਈ ਕ੍ਰੋੜਾਂ ਜਤੀ, ਕਈ ਕ੍ਰੋੜਾਂ ਜੋਗੀ ਹਨ। ਕਈ ਕ੍ਰੋੜਾਂ ਮੌਜਾਂ ਮਾਣਨ ਵਾਲੇ ਰਾਜੇ ਹਨ।

**ਕਈ ਕੋਟਿ ਪੰਖੀ ਸਰਪ ਉਪਾਏ॥**
**ਕਈ ਕੋਟਿ ਪਾਥਰ ਬਿਰਖ ਨਿਪਜਾਏ॥**

ਪਦ ਅਰਥ : ਉਪਾਏ= ਪੈਦਾ ਕੀਤੇ। ਨਿਪਜਾਏ= ਉਗਾਏ।

ਅਰਥ : (ਉਸ ਪ੍ਰਭੂ ਨੇ) ਕਈ ਕ੍ਰੋੜਾਂ ਕਿਸਮਾਂ ਦੇ ਪੰਛੀ ਪੈਦਾ ਕੀਤੇ ਹਨ, ਕਈ ਕ੍ਰੋੜਾਂ ਸੱਪ ਪੈਦਾ ਕੀਤੇ। (ਫੇਰ ਪ੍ਰਭੂ ਨੇ) ਕਈ ਕ੍ਰੋੜਾਂ ਪੱਥਰ ਤੇ ਰੁੱਖ ਉਗਾਏ ਹਨ।

**ਕਈ ਕੋਟਿ ਪਵਣ ਪਾਣੀ ਬੈਸੰਤਰ॥**
**ਕਈ ਕੋਟਿ ਦੇਸ ਭੂ ਮੰਡਲ॥**

ਪਦ ਅਰਥ : ਪਵਣ= ਹਵਾ। ਬੈਸੰਤਰ= ਅੱਗ। ਭੂ= ਧਰਤੀ। ਮੰਡਲ= ਚੱਕਰ।

ਅਰਥ : (ਨਿਰੰਕਾਰ ਨੇ) ਕਈ ਕ੍ਰੋੜਾਂ ਪੌਣ, ਪਾਣੀ ਤੇ ਅਗਨ ਦੇਵਤਾ ਆਦਿ ਉਤਪੰਨ ਕੀਤੇ ਹਨ। (ਫਿਰ ਪ੍ਰਭੂ ਨੇ) ਕਈ ਕ੍ਰੋੜਾਂ ਦੇਸ਼ ਅਤੇ ਕਈ ਕ੍ਰੋੜਾਂ ਧਰਤੀਆਂ ਦੇ ਚੱਕਰ ਬਣਾਏ ਹਨ।

**ਕਈ ਕੋਟਿ ਸਸੀਅਰ ਸੂਰ ਨਖੵਤ੍ਰ॥**
**ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ॥**

ਪਦ ਅਰਥ : ਸਸੀਅਰ= ਚੰਦ੍ਰਮਾ। ਸਸੀ+ਅਰ= ਚੰਦ੍ਰਮਾ ਤੇ ਅਰ (ਅਰਿ) ਵੈਰੀ, ਰਾਹੂ ਕੇਤੂ। ਸੂਰ= ਸੂਰਜ। ਨਖੵਤ੍ਰ= ਤਾਰੇ। ਦਾਨਵ= ਦੈਂਤ, ਰਾਖਸ਼।

ਅਰਥ : ਕਈ ਕ੍ਰੋੜਾਂ ਚੰਦ੍ਰਮਾ, ਸੂਰਜ ਅਤੇ ਇਨ੍ਹਾਂ ਦੇ ਦੁਸ਼ਮਣ ਰਾਹੂ ਕੇਤੂ ਤੇ ਤਾਰੇ ਬਣਾਏ ਹਨ। ਕਈ ਕ੍ਰੋੜਾਂ ਦੇਵਤੇ, ਦੈਂਤ ਤੇ ਇੰਦਰ ਬਣਾਏ ਹਨ, ਜਿਸ ਇੰਦਰ ਦੇ ਸਿਰ ਤੇ ਛਤ੍ਰ ਸੋਭਦਾ ਹੈ।

**ਸਗਲ ਸਮਗ੍ਰੀ ਅਪਨੈ ਸੂਤਿ ਧਾਰੈ॥**
**ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ॥੩॥**

ਪਦ ਅਰਥ : ਸਮਗ੍ਰੀ= ਦੁਨੀਆਂ ਦੇ ਪਦਾਰਥ। ਸੂਤਿ= ਹੁਕਮ, ਸੱਤਾ,

ਮਰਯਾਦਾ। ਜਿਸੁ ਜਿਸੁ= ਜਿਸ ਵੀ ਮਨੁੱਖ ਨੂੰ। ਨਿਸਤਾਰੈ= ਤਾਰਦਾ ਹੈ।

**ਅਰਥ** : ਸਾਰੀ ਸਮੱਗਰੀ ਨੂੰ ਆਪਣੇ ਹੁਕਮ (ਸੱਤਾ) ਰੂਪ ਧਾਗੇ ਵਿੱਚ ਧਾਰਦਾ ਹੈ। ਗੁਰੂ ਜੀ ਕਹਿੰਦੇ ਹਨ— ਜਿਸ ਜਿਸ ਮਨੁੱਖ ਨੂੰ ਚੰਗਾ ਲੱਗਦਾ ਹੈ, ਉਸੇ ਨੂੰ ਤਾਰ ਲੈਂਦਾ ਹੈ ॥੩॥

## ਕਈ ਕੋਟਿ ਰਾਜਸ ਤਾਮਸ ਸਾਤਕ ॥
## ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥

**ਪਦ ਅਰਥ** : ਰਾਜਸ ਤਾਮਸ ਸਾਤਕ= ਮਾਇਆ ਦੇ ਤਿੰਨ ਗੁਣ—ਰਜੋ, ਸਤੋ, ਤਮੋ। ਅਰੁ= ਅਤੇ।

**ਅਰਥ** : ਕਈ ਕ੍ਰੋੜਾਂ ਰਜੋ ਗੁਣ, ਤਮੋ ਗੁਣ ਤੇ ਸਤੋ ਗੁਣ ਹੋਏ ਹਨ। ਵਾ :— ਰਾਜਸੀ, ਤਾਮਸੀ, ਸ਼ਾਂਤਕੀ ਪੁਰਸ਼ ਹੋਏ ਹਨ। ਕਈ ਕ੍ਰੋੜਾਂ ਵੇਦ, ਪੁਰਾਣ, ਸਿੰਮ੍ਰਤੀਆਂ ਅਤੇ ਸ਼ਾਸਤ੍ਰ ਹੋਏ ਹਨ।

## ਕਈ ਕੋਟਿ ਕੀਏ ਰਤਨ ਸਮੁਦ ॥
## ਕਈ ਕੋਟਿ ਨਾਨਾ ਪ੍ਰਕਾਰ ਜੰਤ ॥

**ਪਦ ਅਰਥ** : ਕੀਏ= ਕੀਤੇ। ਰਤਨ ਸਮੁਦ (ਸਮੁੰਦ)= ਰਤਨਾਂ ਦੇ ਸਮੁੰਦਰ ਭਾਵ ਕ੍ਰੋੜਾਂ ਹੀ ਰਤਨ ਵਿਚ ਹਨ। ਨਾਨਾ ਪ੍ਰਕਾਰ= ਕਈ ਤਰ੍ਹਾਂ ਦੇ।

**ਅਰਥ** : ਕਈ ਕ੍ਰੋੜਾਂ ਰਤਨਾਂ ਦੇ ਸਮੁੰਦਰ ਪੈਦਾ ਕੀਤੇ ਹਨ, ਭਾਵ ਸਮੁੰਦਰ ਵਿਚ ਕ੍ਰੋੜਾਂ ਰਤਨ ਹਨ। ਕਈ ਕ੍ਰੋੜਾਂ ਬੇਅੰਤ ਪ੍ਰਕਾਰ ਦੇ ਜੀਵ ਬਣਾ ਦਿਤੇ ਹਨ।

## ਕਈ ਕੋਟਿ ਕੀਏ ਚਿਰ ਜੀਵੇ ॥
## ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥

**ਪਦ ਅਰਥ** : ਚਿਰ ਜੀਵੇ= ਲੰਮੀ ਉਮਰ ਵਾਲੇ*। ਗਿਰੀ= ਪਹਾੜ। ਮੇਰ (ਸੁਮੇਰ)= ਇਕ ਖ਼ਾਸ ਪਹਾੜ ਜੋ ਭਾਗਵਤ ਅਤੇ ਵਿਸ਼ਨੂੰ ਪੁਰਾਣ ਅਨੁਸਾਰ ਸੁਵਰਨ ਦਾ (ਮੰਨਿਆ ਜਾਂਦਾ) ਹੈ। ਸੁਵਰਨ= ਸੋਨਾ। ਥੀਵੇ= ਹੋ ਗਏ, ਬਣ

** ਪੁਰਾਣਾਂ ਵਿਚ ਚਿਰਜੀਵੀਆਂ ਬਾਰੇ ਲਿਖਿਆ ਹੈ, ਜੋ ਪ੍ਰਲੈ ਤੱਕ ਨਹੀਂ ਮਰਦੇ : ਮਾਰਕੰਡੇਯ, ਅਸ੍ਵਥਾਮਾ, ਬਲਿ, ਹਨੂਮਾਨ, ਵਿਭੀਸ਼ਨ, ਕ੍ਰਿਪਾਚਾਰਯ, ਪਰਸ਼ੁਰਾਮ, ਕਾਕਭਸੁੰਡ, ਲੋਮਸ ਰਿਖੀ ਆਦਿ*

ਗਏ ।

**ਅਰਥ :** ਕਈ ਕ੍ਰੋੜਾਂ ਪੁਰਸ਼ ਚਿਰ ਜੀਉਣ ਵਾਲੇ ਕੀਤੇ ਹਨ । ਕਈ ਕ੍ਰੋੜਾਂ ਸਾਧਾਰਨ ਪਹਾੜ ਤੇ ਪਹਾੜੀਆਂ ਕੀਤੀਆਂ ਹਨ ਅਤੇ ਕਈ ਕ੍ਰੋੜਾਂ ਸੋਨੇ ਦੇ ਸੁਮੇਰ ਪਰਬਤ ਬਣਾਉਣਾ ਕੀਤੇ ਹਨ।

## ਕਈ ਕੋਟਿ ਜਖ੍ ਕਿੰਨਰ ਪਿਸਾਚ॥
## ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥

**ਪਦ ਅਰਥ :** ਜਖ੍ (ਯਗ)= ਦੇਵਤਿਆਂ ਦੀ ਇਕ ਖ਼ਾਸ ਜਾਤੀ, ਕੁਬੇਰ ਦੀ ਕੁਲ ਵਿਚ ਪੈਦਾ ਹੋਏ ਦੇਵਤੇ । ਇਹ ਜਖ ਗੰਦਮਾਦਨ ਪਹਾੜ 'ਤੇ ਰਹਿੰਦੇ ਮੰਨੇ ਹਨ । ਦੇਵਤਿਆਂ ਤੋਂ ਹੇਠਾਂ ਅਤੇ ਮਨੁੱਖਾਂ ਤੋਂ ਉੱਪਰ ਮੰਨੇ ਜਾਂਦੇ ਹਨ। ਕਿੰਨਰ= ਹਾਹਾ ਹੂ ਹੂ ਗੰਧਰਬਾਂ ਨਾਲ ਜੋੜੀ ਵਜਾਉਣ ਵਾਲੇ । ਪਿਸਾਚ= ਭੂਤਾਂ ਦੀ ਇਕ ਜਾਤੀ ਹੈ । ਸੂਕਰ= ਸੂਰ । ਮ੍ਰਿਗਾਚ= ਹਿਰਨਾਂ ਨੂੰ ਖਾਣ ਵਾਲੇ ਸ਼ੇਰ ਆਦਿ ।

**ਅਰਥ :** ਕਈ ਕ੍ਰੋੜਾਂ ਜਕਸ਼, ਕਿੰਨਰ ਤੇ ਪਿਸਾਚ ਕੀਤੇ ਹਨ । ਕਈ ਕ੍ਰੋੜਾਂ ਭੂਤ, ਪ੍ਰੇਤ, ਸੂਰ, ਹਿਰਨਾਂ ਨੂੰ ਖਾਣ ਵਾਲੇ ਸ਼ੇਰ ਆਦਿ ਪੈਦਾ ਕੀਤੇ ਹਨ।

## ਸਭ ਤੇ ਨੇਰੈ ਸਭਹੂ ਤੇ ਦੂਰਿ॥
## ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ ॥੪॥

**ਪਦ ਅਰਥ :** ਅਲਿਪਤੁ= ਨਿਰਲੇਪ, ਬੇਦਾਗ। ਭਰਪੂਰਿ= ਵਿਆਪਕ ।

**ਅਰਥ :** ਸਭ ਗੁਰਮੁਖਾਂ ਦੇ ਨੇੜੇ ਹੈ, ਸਭ ਮਨਮੁਖਾਂ ਤੋਂ ਦੂਰ ਹੈ । ਗੁਰੂ ਜੀ ਕਹਿੰਦੇ ਹਨ— ਉਹ ਪ੍ਰਭੂ ਆਪ ਨਿਰਲੇਪ ਭੀ ਹੈ ਅਤੇ ਸਾਰਿਆਂ ਵਿੱਚ ਵਿਆਪਕ ਵੀ ਹੈ ॥੪॥

## ਕਈ ਕੋਟਿ ਪਾਤਾਲ ਕੇ ਵਾਸੀ॥
## ਕਈ ਕੋਟਿ ਨਰਕ ਸੁਰਗ ਨਿਵਾਸੀ॥

**ਪਦ ਅਰਥ :** ਵਾਸੀ= ਵੱਸਣ ਵਾਲੇ ।

**ਅਰਥ :** ਕਈ ਕ੍ਰੋੜਾਂ ਜੀਵ ਪਤਾਲ ਵਿੱਚ ਵਸਣ ਵਾਲੇ (ਸ਼ੇਸ਼ਨਾਗ ਆਦਿਕ) ਕੀਤੇ ਹਨ । ਕਈ ਕ੍ਰੋੜਾਂ ਨਰਕਾਂ ਸੁਰਗਾਂ ਵਿੱਚ ਵਸਦੇ (ਭਾਵ ਦੁਖੀ

ਤੇ ਸੁਖੀ) ਹਨ।

**ਕਈ ਕੋਟਿ ਜਨਮਹਿ ਜੀਵਹਿ ਮਰਹਿ॥**
**ਕਈ ਕੋਟਿ ਬਹੁ ਜੋਨੀ ਫਿਰਹਿ॥**

**ਪਦ ਅਰਥ :** ਜੋਨੀ ਫਿਰਹਿ= ਬਹੁਤ ਜੂਨਾਂ ਵਿਚ ਫਿਰਦੇ ਹਨ।

**ਅਰਥ :** ਕਈ ਕ੍ਰੋੜਾਂ ਜੰਮਦੇ, ਜੀਂਵਦੇ ਅਤੇ ਮਰਦੇ ਰਹਿੰਦੇ ਹਨ। ਕਈ ਕ੍ਰੋੜਾਂ ਬਹੁਤ ਜੂਨੀਆਂ ਵਿੱਚ ਫਿਰਦੇ ਹਨ।

**ਕਈ ਕੋਟਿ ਬੈਠਤ ਹੀ ਖਾਹਿ ॥**
**ਕਈ ਕੋਟਿ ਘਾਲਹਿ ਥਕਿ ਪਾਹਿ॥**

**ਪਦ ਅਰਥ :** ਬੈਠਤ= ਬਹਿ ਕੇ। ਖਾਹਿ= ਖਾਂਦੇ ਹਨ। ਘਾਲਹਿ= ਮਿਹਨਤ ਕਰ ਕਰ ਕੇ। ਥਕਿ ਪਾਹਿ= ਥੱਕ ਜਾਂਦੇ ਹਨ।

**ਅਰਥ :** ਕਈ ਕ੍ਰੋੜਾਂ ਅਜਿਹੇ ਪੁਰਸ਼ ਹਨ ਜੋ ਬੈਠੇ ਹੀ ਖਾਂਦੇ ਹਨ (ਕੋਈ ਕਮਾਈ ਨਹੀਂ ਕਰਦੇ) ਅਤੇ ਕਈ ਕ੍ਰੋੜਾਂ (ਅਜਿਹੇ ਹਨ ਜੋ ਰੋਟੀ ਦੀ ਖ਼ਾਤਰ) ਮਿਹਨਤ ਕਰਦੇ ਹਨ ਤੇ ਥੱਕ-ਟੁੱਟ ਜਾਂਦੇ ਹਨ।

*ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥ (ਅੰਗ ੪੭੫)*

**ਕਈ ਕੋਟਿ ਕੀਏ ਧਨਵੰਤ॥**
**ਕਈ ਕੋਟਿ ਮਾਇਆ ਮਹਿ ਚਿੰਤ॥**

**ਪਦ ਅਰਥ :** ਕੀਏ ਧਨਵੰਤ= ਅਮੀਰ ਬਣਾ ਦਿਤੇ। ਮਾਇਆ ਮਹਿ= ਧਨ ਕਮਾਉਣ ਦੇ ਚੱਕਰ ਵਿਚ ਫਸੇ ਰਹਿੰਦੇ ਹਨ। ਚਿੰਤ= ਫ਼ਿਕਰ, ਸੋਚ।

**ਅਰਥ :** ਕਈ ਕ੍ਰੋੜਾਂ ਪੁਰਸ਼ ਧਨਾਢ ਪੈਦਾ ਕੀਤੇ ਹਨ। ਕਈ ਕ੍ਰੋੜਾਂ ਅਜਿਹੇ ਹਨ ਜੋ ਦੌਲਤ ਇਕੱਠੀ ਕਰਨ ਦੇ ਚੱਕਰ ਵਿਚ ਫਸੇ ਰਹਿੰਦੇ ਹਨ ਤੇ ਉਨ੍ਹਾਂ ਨੂੰ ਧਨ ਕਮਾਉਣ ਦਾ ਹੀ ਫ਼ਿਕਰ ਲੱਗਾ ਰਹਿੰਦਾ ਹੈ।

**ਜਹ ਜਹ ਭਾਣਾ ਤਹ ਤਹ ਰਾਖੇ॥**
**ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ॥੫॥**

**ਪਦ ਅਰਥ :** ਜਹ ਜਹ= ਜਿਥੇ ਕਿਥੇ। ਭਾਣਾ= ਭਾਉਂਦਾ, ਚੰਗਾ ਲੱਗਦਾ

ਹੈ । ਰਾਖੇ= ਰੱਖਦਾ । ਹਾਥੇ= ਹੱਥ ਵਿਚ।

**ਅਰਥ :** ਜਿਥੇ ਜਿਥੇ ਪਰਮੇਸ਼ਰ (ਰੱਖਣਾ) ਚਾਹੁੰਦਾ ਹੈ, ਓਥੇ ਓਥੇ ਰੱਖਦਾ ਹੈ । ਗੁਰੂ ਜੀ ਕਹਿੰਦੇ ਹਨ— ਸਭ ਕੁਝ ਪ੍ਰਭੂ ਦੇ ਹੱਥ ਵਿੱਚ ਹੀ ਹੈ ॥੫॥

ਹੁਣ ਪਰਮੇਸ਼ਰ ਦੇ ਪ੍ਰੇਮੀ ਪੁਰਸ਼ਾਂ ਦਾ ਵਰਣਨ ਕਰਦੇ ਹਨ—

**ਕਈ ਕੋਟਿ ਭਏ ਬੈਰਾਗੀ ॥**
**ਰਾਮ ਨਾਮ ਸੰਗਿ ਤਿਨਿ ਲਿਵ ਲਾਗੀ ॥**

**ਪਦ ਅਰਥ :** ਬੈਰਾਗੀ= ਵੈਰਾਗਵਾਨ, ਉਪਰਾਮ। ਸੰਗਿ= ਨਾਲ । ਲਿਵ= ਸੁਰਤਿ।

**ਅਰਥ :** ਕਈ ਕ੍ਰੋੜਾਂ ਸੰਸਾਰ ਦੀ ਮੋਹ-ਮਾਇਆ ਤੋਂ ਵੈਰਾਗਵਾਨ ਹੋਏ ਹਨ। ਉਨ੍ਹਾਂ ਦੀ ਲਿਵ ਪਰਮੇਸ਼ਰ ਦੇ ਨਾਮ ਨਾਲ ਲੱਗ ਗਈ ਹੈ।

**ਕਈ ਕੋਟਿ ਪ੍ਰਭ ਕਉ ਖੋਜੰਤੇ ॥**
**ਆਤਮ ਮਹਿ ਪਾਰਬ੍ਰਹਮੁ ਲਹੰਤੇ ॥**

**ਪਦ ਅਰਥ :** ਕਉ= ਨੂੰ । ਖੋਜੰਤੇ= ਭਾਲਦੇ । ਲਹੰਤੇ= ਜਾਣ ਲੈਂਦੇ ਹਨ ।

**ਅਰਥ :** ਕਈ ਕ੍ਰੋੜਾਂ ਪੁਰਸ਼ ਪ੍ਰਭੂ ਨੂੰ ਖੋਜਦੇ ਹਨ । ਉਹ ਮਨ ਵਿੱਚ ਹੀ ਪਰਮਾਤਮਾ ਨੂੰ ਜਾਣ ਲੈਂਦੇ ਹਨ ।

**ਕਈ ਕੋਟਿ ਦਰਸਨ ਪ੍ਰਭ ਪਿਆਸ ॥**
**ਤਿਨ ਕਉ ਮਿਲਿਓ ਪ੍ਰਭੁ ਅਬਿਨਾਸ ॥**

**ਪਦ ਅਰਥ :** ਪਿਆਸ= ਚਾਹਨਾਂ, ਤਾਂਘ, ਇੱਛਾ । ਮਿਲਿਓ= ਮਿਲ ਜਾਂਦਾ ਹੈ । ਅਬਿਨਾਸ= ਨਾਸ ਰਹਿਤ ।

**ਅਰਥ :** ਕਈ ਕ੍ਰੋੜਾਂ ਐਸੇ ਹਨ, ਜਿਨ੍ਹਾਂ ਨੂੰ ਪ੍ਰਭੂ ਦੇ ਦਰਸ਼ਨ ਦੀ ਚਾਹ ਲੱਗ ਰਹੀ ਹੈ । (ਜਿਨ੍ਹਾਂ ਨੂੰ ਚਾਹ ਲੱਗੀ ਹੈ) ਉਨ੍ਹਾਂ ਨੂੰ ਨਾਸ-ਰਹਿਤ ਪ੍ਰਭੂ ਮਿਲ ਪੈਂਦਾ ਹੈ ।

**ਕਈ ਕੋਟਿ ਮਾਗਹਿ ਸਤਸੰਗੁ ॥**
**ਪਾਰਬ੍ਰਹਮ ਤਿਨ ਲਾਗਾ ਰੰਗੁ ॥**

**ਅਰਥ :** ਕਈ ਕ੍ਰੋੜਾਂ ਸਤਿਸੰਗ ਕਰਨੀ ਮੰਗਦੇ ਹਨ । ਉਨ੍ਹਾਂ ਨੂੰ ਅਕਾਲ ਪੁਰਖ ਦਾ ਪ੍ਰੇਮ ਲੱਗਾ ਰਹਿੰਦਾ ਹੈ ।

## ਜਿਨ ਕਉ ਹੋਏ ਆਪਿ ਸੁਪ੍ਰਸੰਨ ॥
## ਨਾਨਕ ਤੇ ਜਨ ਸਦਾ ਧਨਿ ਧੰਨਿ ॥੬॥

**ਪਦ ਅਰਥ :** ਜਿਨ ਕਉ= ਜਿਨ੍ਹਾਂ ਉੱਤੇ । ਹੋਏ= ਹੁੰਦਾ । ਸੁਪ੍ਰਸੰਨ= ਖ਼ੁਸ਼ । ਤੇ= ਉਹ । ਧਨਿ ਧੰਨਿ= ਬਹੁਤ ਹੀ ਚੰਗੇ ਭਾਗਾਂ ਵਾਲੇ ।

**ਅਰਥ :** ਜਿਨ੍ਹਾਂ ਉਤੇ ਉਹ ਪ੍ਰਮੇਸ਼ਰ ਆਪ ਪ੍ਰਸੰਨ ਹੋਇਆ ਹੈ । ਗੁਰੂ ਜੀ ਕਹਿੰਦੇ ਹਨ— ਉਹ ਪੁਰਸ਼ ਹਮੇਸ਼ਾਂ ਧੰਨਤਾ ਦੇ ਯੋਗ ਹਨ ॥੬॥

## ਕਈ ਕੋਟਿ ਖਾਣੀ ਅਰੁ ਖੰਡ ॥
## ਕਈ ਕੋਟਿ ਅਕਾਸ ਬ੍ਰਹਮੰਡ ॥

**ਪਦ ਅਰਥ :** ਖਾਣੀ= ਖਾਣੀਆਂ । ਸੰਸਾਰ ਦੀ ਬਣਤਰ ਦੇ ਚਾਰ ਸਾਧਨ ਵਿਦਵਾਨਾਂ ਨੇ ਮੰਨੇ ਹਨ :— ਅੰਡਜ : ਆਂਡਿਆਂ ਤੋਂ ਪੈਦਾ ਹੋਣ ਵਾਲੇ ਜੀਵ (ਕੱਛੂ ਕੁੰਮੇ, ਮੱਛੀਆਂ, ਕੋਹੜ ਕਿਰਲੀਆਂ, ਚਿੜੀ ਜਾਂ ਕਬੂਤਰ, ਸੱਪ ਮੁਰਗੀਆਂ ਆਦਿ) । ਜੇਰਜ : ਜਿਉਰ (ਝਿੱਲੀ) 'ਚੋਂ ਪੈਦਾ ਹੋਣ ਵਾਲੇ ਪਸ਼ੂ ਮਨੁੱਖ ਆਦਿ । ਸੇਤਜ : (ਸ੍ਵੇਤਜ) ਪਸੀਨੇ 'ਚੋਂ ਪੈਦਾ ਹੋਣ ਵਾਲੇ ਜੀਵ ਜੂਆਂ, ਲੀਖਾਂ ਆਦਿ । ਉਤਭੁਜ : ਪਾਣੀ ਦੀ ਰਾਹੀਂ ਜ਼ਮੀਨ 'ਚੋਂ ਪੈਦਾ ਹੋਣ ਵਾਲੇ ਬਨਾਸਪਤੀ, ਪੱਥਰ ਪਹਾੜ ਆਦਿ । ਅਰੁ= ਅਤੇ । ਖੰਡ= ਟੁਕੜੇ, ਹਿੱਸੇ ਧਰਤੀ ਦੇ ਨੌਂ ਹਿੱਸੇ ਜਿਨ੍ਹਾਂ ਨੂੰ ਧਾਰਮਿਕ ਗ੍ਰੰਥਾਂ ਵਿਚ ਨੌਂ ਖੰਡ ਕਿਹਾ ਹੈ । ਬ੍ਰਹਮੰਡ= ਸਮੁੱਚਾ ਵਿਸ਼੍ਵ ।

**ਅਰਥ :** ਕਈ ਕ੍ਰੋੜਾਂ ਖਾਣੀਆਂ ਅਤੇ ਖੰਡ ਕੀਤੇ ਹਨ । ਕਈ ਕ੍ਰੋੜਾਂ ਅਕਾਸ਼ ਤੇ ਬ੍ਰਹਮੰਡ ਬਨਾਉਣਾ ਕੀਤੇ ਹਨ ।

## ਕਈ ਕੋਟਿ ਹੋਏ ਅਵਤਾਰ ॥
## ਕਈ ਜੁਗਤਿ ਕੀਨੋ ਬਿਸਥਾਰ ॥

**ਪਦ ਅਰਥ :** ਅਵਤਾਰ= ਪੈਦਾ ਹੋਏ, ਵਿਸ਼ਨੂੰ ਦੇ ਕਈ ਅਵਤਾਰ । ਜੁਗਤਿ= ਢੰਗਾਂ ਨਾਲ, ਤਰੀਕਿਆਂ ਨਾਲ । ਕੀਨੋ= ਕੀਤਾ । ਬਿਸਥਾਰ= ਫੈਲਾਅ, ਖਿਲਾਰਾ ।

**ਅਰਥ :** ਕਈ ਕ੍ਰੋੜਾਂ ਹੀ ਵਿਸ਼ਨੂੰ ਦੇ ਅਵਤਾਰ ਪੈਦਾ ਹੋਏ ਹਨ । ਕਈ ਜੁਗਤੀਆਂ ਨਾਲ ਇਸ ਸੰਸਾਰ ਦਾ ਵਿਸਤਾਰ ਕੀਤਾ ਹੈ ।

**ਕਈ ਬਾਰ ਪਸਰਿਓ ਪਾਸਾਰ ॥**
**ਸਦਾ ਸਦਾ ਇਕੁ ਏਕੰਕਾਰ ॥**

**ਪਦ ਅਰਥ :** ਪਸਰਿਓ= ਖਿਲਾਰਿਆ, ਫੈਲਾਇਆ । ਪਾਸਾਰ= ਖਿਲਾਰਾ । ਏਕੰਕਾਰ= ਪ੍ਰਭੂ ।

**ਅਰਥ :** ਉਸ ਪਰਮੇਸ਼ਰ ਨੇ ਕਈ ਵਾਰ ਇਸ ਸੰਸਾਰ ਪਸਾਰੇ ਨੂੰ ਪਸਾਰਨਾ ਕੀਤਾ ਹੈ । ਪਰ ਨਿਤ ਰੂਪ ਜੋ ਏਕੰਕਾਰ ਹੈ, ਉਹ ਸਦਾ ਇਕ ਰੂਪ ਹੀ ਰਹਿੰਦਾ ਹੈ ।

**ਕਈ ਕੋਟਿ ਕੀਨੇ ਬਹੁ ਭਾਤਿ ॥**
**ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥**

**ਪਦ ਅਰਥ :** ਭਾਤਿ= ਕਿਸਮਾਂ । ਮਾਹਿ= ਵਿਚ । ਸਮਾਤਿ= ਸਮਾ ਜਾਂਦੇ ਹਨ, ਲੀਨ ਹੋ ਜਾਂਦੇ ।

**ਅਰਥ :** ਕਈ ਕਿਸਮਾਂ ਦੇ ਜੀਵ ਕ੍ਰੋੜਾਂ ਹੀ ਪੈਦਾ ਕੀਤੇ ਹਨ । ਉਹ ਜੀਵ ਪ੍ਰਭੂ ਤੋਂ ਪੈਦਾ ਹੋ ਕੇ ਪ੍ਰਭੂ ਵਿੱਚ ਹੀ ਲੀਨ ਹੋ ਜਾਂਦੇ ਹਨ ।

**ਤਾ ਕਾ ਅੰਤੁ ਨ ਜਾਨੈ ਕੋਇ ॥**
**ਆਪੇ ਆਪਿ ਨਾਨਕ ਪ੍ਰਭੁ ਸੋਇ ॥੭॥**

**ਅਰਥ :** ਉਸ ਪ੍ਰਭੂ ਦਾ ਅੰਤ ਕੋਈ ਵੀ ਨਹੀਂ ਜਾਣਦਾ* । ਗੁਰੂ ਜੀ ਕਹਿੰਦੇ ਹਨ— ਉਹ ਪ੍ਰਭੂ ਆਪੇ ਆਪ ਸਾਰੇ ਪਰੀ-ਪੂਰਨ ਹੋ ਰਿਹਾ ਹੈ ॥੭॥

**ਕਈ ਕੋਟਿ ਪਾਰਬ੍ਰਹਮ ਕੇ ਦਾਸ ॥**
**ਤਿਨ ਹੋਵਤ ਆਤਮ ਪਰਗਾਸ ॥**

**ਪਦ ਅਰਥ :** ਹੋਵਤ= ਹੋ ਜਾਂਦਾ ਹੈ । ਆਤਮ= ਆਪਣੇ ਆਪ ਦਾ। ਪਰਗਾਸ= ਚਾਨਣ ।

---

*ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥ (੮੯੪)

**ਅਰਥ :** (ਇਸ ਸੰਸਾਰ ਰਚਨਾ ਵਿੱਚ) ਜਿਹੜੇ ਕਈ ਕ੍ਰੋੜਾਂ ਪਰਮਾਤਮਾ ਦੇ ਸੇਵਕ ਬਣੇ ਹੋਏ ਹਨ। ਉਨ੍ਹਾਂ ਨੂੰ ਆਪਣੇ ਆਪੇ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

**ਕਈ ਕੋਟਿ ਤਤ ਕੇ ਬੇਤੇ॥**
**ਸਦਾ ਨਿਹਾਰਹਿ ਏਕੋ ਨੇਤ੍ਰੇ॥**

**ਪਦ ਅਰਥ :** ਤਤ= ਸਿਧਾਂਤ। ਬੇਤੇ= ਜਾਣਨ ਵਾਲੇ। ਨਿਹਾਰਹਿ= ਦੇਖਦੇ ਹਨ। ਨੇਤ੍ਰੇ= ਅੱਖਾਂ ਨਾਲ।

**ਅਰਥ :** ਕਈ ਕ੍ਰੋੜਾਂ, ਸਿਧਾਂਤ ਦੇ ਜਾਣਨ ਵਾਲੇ ਹੋਏ ਹਨ। ਉਹ ਅੱਖਾਂ ਨਾਲ ਸਦਾ ਇਕ ਨੂੰ ਹੀ ਵੇਖਦੇ ਹਨ।

**ਕਈ ਕੋਟਿ ਨਾਮ ਰਸੁ ਪੀਵਹਿ॥**
**ਅਮਰ ਭਏ ਸਦ ਸਦ ਹੀ ਜੀਵਹਿ॥**

**ਪਦ ਅਰਥ :** ਅਮਰ= ਮੌਤ-ਰਹਿਤ। ਸਦ ਸਦ ਹੀ= ਹਮੇਸ਼ਾ। ਜੀਵਹਿ= ਜੀਉਂਦੇ ਹਨ।

**ਅਰਥ :** ਜਿਹੜੇ ਕਈ ਕ੍ਰੋੜਾਂ ਨਾਮ-ਰਸ ਨੂੰ ਪੀਂਦੇ ਹਨ। ਉਹ ਮੌਤ ਤੋਂ ਰਹਿਤ ਹੋ ਕੇ ਹਮੇਸ਼ਾਂ ਹੀ ਜੀਉਂਦੇ ਹਨ।

**ਕਈ ਕੋਟਿ ਨਾਮ ਗੁਨ ਗਾਵਹਿ॥**
**ਆਤਮ ਰਸਿ ਸੁਖਿ ਸਹਜਿ ਸਮਾਵਹਿ॥**

**ਅਰਥ :** ਜਿਹੜੇ ਕਈ ਕ੍ਰੋੜਾਂ ਪਰਮੇਸ਼ਰ ਦਾ ਨਾਮ ਜਪਦੇ ਹੋਏ ਉਸ ਦੇ ਗੁਣ ਗਾਉਂਦੇ ਹਨ। ਉਹ ਸੁਭਾਵਿਕ ਹੀ ਸੁਖ ਸਰੂਪ ਆਤਮ-ਰਸ ਵਿੱਚ ਸਮਾਉਂਦੇ ਹਨ।

**ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ॥**
**ਨਾਨਕ ਓਇ ਪਰਮੇਸੁਰ ਕੇ ਪਿਆਰੇ ॥੮॥੧੦॥**

**ਪਦ ਅਰਥ :** ਸਮਾਰੇ= ਸੰਭਾਲਦਾ ਹੈ, ਚੇਤੇ ਰੱਖਦਾ ਹੈ। ਓਇ= ਉਹ ਗੁਰਮੁਖ ਜਨ। ਪਿਆਰੇ= ਪਿਆਰ ਵਾਲੇ।

**ਅਰਥ :** ਉਹ ਪਰਮੇਸ਼ਰ ਆਪਣੇ ਭਗਤਾਂ ਨੂੰ ਹਰ ਦਮ ਚੇਤੇ ਰੱਖਦਾ ਹੈ।

ਗੁਰੂ ਜੀ ਕਹਿੰਦੇ ਹਨ— ਜਿਨ੍ਹਾਂ ਨੂੰ ਸੰਭਾਲਦਾ ਹੈ, ਓਹੀ ਪਰਮੇਸ਼ਰ ਦੇ ਅਸਲ ਪਿਆਰ ਵਾਲੇ ਆਖੇ ਜਾਂਦੇ ਹਨ ॥੮॥੧੦॥

## ਸਲੋਕੁ ॥

## ਕਰਣ ਕਾਰਣ ਪ੍ਰਭੁ ਏਕੁ ਹੈ
## ਦੂਸਰ ਨਾਹੀ ਕੋਇ ॥

**ਪਦ ਅਰਥ :** ਕਰਣ= ਕਰਤਾ, ਪ੍ਰਪੰਚ । ਕਾਰਣ= ਸੰਸਾਰ ਦੇ ਕਾਰਨ, ਸਾਧਨ— ਜੋ ਪੰਜ ਤੱਤ ਹਨ ।

**ਅਰਥ :** (ਸਭ ਕੁਝ ਦੇ) ਕਰਨ ਕਰਾਉਣ ਵਾਲਾ ਜੋ ਕੇਵਲ ਇਕ ਪਰਮਾਤਮਾ ਹੀ ਹੈ, ਸਾਰੇ ਸੰਸਾਰ ਦੇ ਸਾਧਨ ਜੋ ਮਹਤੱਤ ਆਦਿਕ ਹਨ, ਉਨ੍ਹਾਂ ਦਾ ਕਾਰਨ ਜੋ ਇਕ ਪ੍ਰਭੂ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ ।

## ਨਾਨਕ ਤਿਸੁ ਬਲਿਹਾਰਣੈ
## ਜਲਿ ਥਲਿ ਮਹੀਅਲਿ ਸੋਇ ॥੧॥

**ਪਦ ਅਰਥ :** ਜਲਿ= ਪਾਣੀ ਵਿਚ । ਥਲਿ= ਖ਼ੁਸ਼ਕ ਰੇਗਸਤਾਨਾਂ ਵਿਚ । ਮਹੀ= ਧਰਤੀ । ਅਲਿ= ਅਕਾਸ਼, ਜਾਂ ਮਹੀਤਲ, ਧਰਤੀ ਦੇ ਤਲ ਉੱਤੇ । ਸੋਇ= ਉਹ ।

**ਅਰਥ :** ਗੁਰੂ ਜੀ ਕਹਿੰਦੇ ਹਨ— ਅਸੀਂ ਕੁਰਬਾਨ ਜਾਂਦੇ ਹਾਂ ਉਸ ਵਾਹਿਗੁਰੂ ਤੋਂ ਜੋ (ਪ੍ਰਭੂ) ਜਲਾਂ, ਥਲਾਂ, ਧਰਤੀ, ਅਕਾਸ਼ ਵਿੱਚ ਮੌਜੂਦ ਹੈ ॥੧॥

## ਅਸਟਪਦੀ ॥

## ਕਰਨ ਕਰਾਵਨ ਕਰਨੈ ਜੋਗੁ ॥
## ਜੋ ਤਿਸੁ ਭਾਵੈ ਸੋਈ ਹੋਗੁ ॥

**ਪਦ ਅਰਥ :** ਕਰਨੈ ਜੋਗੁ= ਕਰਨ ਦੀ ਤਾਕਤ ਰੱਖਦਾ ਹੈ । ਭਾਵੈ= ਚੰਗਾ ਲੱਗਦਾ ਹੈ । ਸੋਈ= ਓਹੀ । ਹੋਗੁ= ਹੁੰਦਾ ਹੈ ।

**ਅਰਥ :** ਸਾਰੇ ਸੰਸਾਰ ਦੇ ਕਰਨ ਸਾਧਨ ਜੋ ਮਹਤੱਤ ਆਦਿਕ ਹਨ, ਉਨ੍ਹਾਂ ਦੁਆਰੇ ਕਰਾਉਣ ਵਾਲਾ ਭੀ ਆਪ ਹੈ ਅਤੇ ਕਰਨ ਯੋਗ ਵੀ ਆਪ

ਹੈ। ਜੋ ਕੰਮ ਓਸ ਪਰਮੇਸ਼ਰ ਨੂੰ ਭਾਉਂਦਾ ਹੈ, ਓਹੋ ਕੁਝ ਹੁੰਦਾ ਹੈ ।

## ਖਿਨ ਮਹਿ ਥਾਪਿ ਉਥਾਪਨਹਾਰਾ ॥
## ਅੰਤੁ ਨਹੀ ਕਿਛੁ ਪਾਰਾਵਾਰਾ ॥

**ਪਦ ਅਰਥ :** ਖਿਨ ਮਹਿ= ਅੱਖ ਫਰਕਣ ਵਿਚ । ਥਾਪਿ= ਬਣਾ ਕੇ । ਉਥਾਪਨਹਾਰਾ= ਖ਼ਤਮ ਕਰਨ ਵਾਲਾ ।

**ਅਰਥ :** ਅੱਖ ਦੇ ਫੋਰ ਵਿਚ ਪੈਦਾ, ਪਾਲਣਾ ਅਤੇ ਨਾਸ ਕਰਨ ਵਾਲਾ ਹੈ । ਉਸ ਦੇ ਪਾਰ ਉਰਵਾਰ ਦਾ ਕੁਝ ਅੰਤ ਨਹੀਂ ਆਉਂਦਾ ।

## ਹੁਕਮੇ ਧਾਰਿ ਅਧਰ ਰਹਾਵੈ ॥
## ਹੁਕਮੇ ਉਪਜੈ ਹੁਕਮਿ ਸਮਾਵੈ ॥

**ਪਦ ਅਰਥ :** ਹੁਕਮੇ= ਹੁਕਮ ਵਿਚ । ਧਾਰਿ= ਬਣਾ ਕੇ । ਅਧਰ= ਆਸਰੇ ਬਿਨਾਂ । ਰਹਾਵੈ= ਰੱਖਦਾ ਹੈ । ਉਪਜੈ= ਪੈਦਾ ਹੁੰਦਾ ਹੈ । ਸਮਾਵੈ= ਲੀਨ ਹੁੰਦਾ ਹੈ ।

**ਅਰਥ :** (ਉਹ ਪਰਮੇਸ਼ਰ ਆਪ) ਆਸਰੇ ਤੋਂ ਰਹਿਤ ਹੈ, ਹੋਰਨਾਂ ਨੂੰ ਆਪਣੇ ਹੁਕਮ ਵਿਚ ਧਾਰ ਰੱਖਦਾ ਹੈ । ਵਾ :— ਅਕਾਸ਼ ਆਦਿਕਾਂ ਨੂੰ ਆਪਣੇ ਹੁਕਮ ਵਿੱਚ ਧਾਰ ਰੱਖਦਾ ਹੈ । ਉਸ ਦੇ ਹੁਕਮ ਵਿਚ ਸਾਰੇ ਜੀਵ ਪੈਦਾ ਹੁੰਦੇ ਹਨ, ਹੁਕਮ ਵਿਚ ਹੀ ਮਰ ਜਾਂਦੇ ਹਨ ।

*੧) ਹੁਕਮੇ ਜੰਮਣੁ ਹੁਕਮੇ ਮਰਣਾ ॥ (ਅੰਗ ੫੬੪)*
*੨) ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥ (ਅੰਗ ੧੨੩੯)*

## ਹੁਕਮੇ ਊਚ ਨੀਚ ਬਿਉਹਾਰ ॥
## ਹੁਕਮੇ ਅਨਿਕ ਰੰਗ ਪਰਕਾਰ ॥

**ਪਦ ਅਰਥ :** ਊਚ= ਉੱਚੇ । ਨੀਚ= ਨੀਵੇਂ, ਛੋਟੇ-ਵੱਡੇ । ਬਿਉਹਾਰ= ਕੰਮ-ਕਾਰ । ਅਨਿਕ ਰੰਗ ਪਰਕਾਰ= ਅਨੇਕਾਂ ਕਿਸਮਾਂ ਦੇ ਤਮਾਸ਼ੇ, ਖੇਡਾਂ ।

**ਅਰਥ :** ਉਸ ਦੇ ਹੁਕਮ ਵਿਚ ਹੀ ਊਚ ਅਤੇ ਨੀਚ ਦਾ ਕੰਮ-ਕਾਜ (ਕਾਰ-ਵਿਹਾਰ) ਹੋ ਰਿਹਾ ਹੈ । ਉਸ ਦੇ ਹੁਕਮ ਵਿੱਚ ਹੀ ਕਈ ਤਰ੍ਹਾਂ ਦੇ (ਰੰਗ ਤਮਾਸ਼ੇ) ਹੋ ਰਹੇ ਹਨ ।

ਨੋਟ : ਬਿਉਹਾਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੨੧ ਵਾਰ ਆਉਂਦਾ ਹੈ।

## ਕਰਿ ਕਰਿ ਦੇਖੈ ਅਪਨੀ ਵਡਿਆਈ ॥
## ਨਾਨਕ ਸਭ ਮਹਿ ਰਹਿਆ ਸਮਾਈ ॥੧॥

**ਪਦ ਅਰਥ :** ਦੇਖੈ= ਦੇਖਦਾ ਹੈ । ਵਡਿਆਈ= ਇੱਛਾ, ਬਜ਼ੁਰਗੀ, ਉੱਚਤਾ, ਮਹਿਮਾ ।

**ਅਰਥ :** ਉਹ ਪਰਮੇਸ਼ਰ ਆਪਣੀ ਇੱਛਾ ਅਨੁਸਾਰ ਆਪ ਹੀ ਪੈਦਾ ਕਰ ਕੇ ਵੇਖਣਾ ਕਰਦਾ ਹੈ । ਗੁਰੂ ਜੀ ਕਹਿੰਦੇ ਹਨ— ਸਾਰਿਆਂ ਵਿੱਚ ਉਹ ਪਰਮੇਸ਼ਰ ਆਪ ਸਮਾ ਰਿਹਾ ਹੈ ॥੧॥

## ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥
## ਪ੍ਰਭ ਭਾਵੈ ਤਾ ਪਾਥਰ ਤਰਾਵੈ ॥

**ਪਦ ਅਰਥ :** ਭਾਵੈ= ਚੰਗਾ ਲਗੇ । ਗਤਿ ਪਾਵੈ= ਮੁਕਤੀ ਪਾ ਲੈਂਦਾ ਹੈ।

**ਅਰਥ :** ਪ੍ਰਭੂ ਨੂੰ ਭਾਅ ਜਾਵੇ ਤਾਂ ਇਹ ਜੀਵ ਨਾਮ ਜਪ ਕੇ ਮੁਕਤੀ ਪਾ ਲੈਂਦਾ ਹੈ । ਪ੍ਰਭੂ ਨੂੰ ਭਾਵੇ ਤਾਂ ਪੱਥਰਾਂ ਵਰਗੇ ਕਠੋਰ ਦਿਲ ਵਾਲਿਆਂ ਨੂੰ ਤਰਾਉਂਦਾ ਹੈ ।

# ਸਾਖੀ—ਸ਼ੂਮ ਸ਼ਾਹੂਕਾਰ ਦੀ

ਇਕ ਸੇਠ ਸਹਾਰਨਪੁਰ ਵਿਚ ਰਹਿ ਕੇ ਸ਼ਾਹੂਕਾਰੇ ਦਾ ਕੰਮ ਕਰਦਾ ਹੁੰਦਾ ਸੀ । ਉਸ ਦੇ ਦੋ ਲੜਕੇ ਸਨ । ਸਮੇਂ ਅਨੁਸਾਰ ਦੋਹਾਂ ਦੇ ਵਿਆਹ ਕਰ ਦਿੱਤੇ। ਇੱਕ ਦਿਨ ਆਪਣੀ ਉਮਰ ਭੋਗ ਕੇ ਉਸ ਸ਼ਾਹੂਕਾਰ ਦੀ ਇਸਤਰੀ ਮਰ ਗਈ। ਘਰ ਵਾਲੀ ਦਾ ਗ਼ਮ ਉਸ ਨੂੰ ਖਾ ਗਿਆ ਅਤੇ ਮੰਜੇ 'ਤੇ ਪਿਆ ਰਹਿੰਦਾ ਤੇ ਬਲਗਮ ਸੁੱਟਦਾ ਰਹਿੰਦਾ ਸੀ । ਨੂੰਹਾਂ ਦੇਖ ਕੇ ਬਹੁਤ ਨਫ਼ਰਤ ਕਰਦੀਆਂ ਸਨ, ਕਿਉਂਕਿ ਸੂਮ ਬੜਾ ਸੀ, ਕਿਸੇ ਨੂੰ ਖਾਣ ਪੀਣ ਵਾਸਤੇ ਮਾਇਆ ਨਹੀਂ ਸੀ ਦਿੰਦਾ । ਇਸ ਕਰਕੇ ਨੂੰਹਾਂ ਨੇ ਆਪਣੇ ਪਤੀਆਂ ਨੂੰ ਕਿਹਾ— ਤੁਸੀਂ ਆਪਣੇ ਪਿਤਾ ਨੂੰ ਹਰਿਦੁਆਰ ਲੈ ਜਾਓ । ਉਥੇ ਜਾ ਕੇ ਦਾਨ ਪੁੰਨ ਅਤੇ ਗੰਗਾ ਇਸ਼ਨਾਨ, ਕੁਝ ਸਤਸੰਗ ਕਰੇਗਾ, ਜਿਸ ਕਰਕੇ ਇਸ ਦੀ ਉਮਰ ਸਫਲ ਹੋ ਜਾਏਗੀ । ਦੋਹਾਂ ਲੜਕਿਆਂ ਨੇ ਪਿਤਾ ਨੂੰ ਹਰਿਦੁਆਰ ਜਾਣ

ਵਾਸਤੇ ਕਿਹਾ ਪਰ ਉਹ ਨਾ ਮੰਨਿਆ । ਫਿਰ ਰਿਸ਼ਤੇਦਾਰਾਂ ਨੂੰ ਸੱਦ ਕੇ ਉਨ੍ਹਾਂ ਪਾਸੋਂ ਵੀ ਕਹਾਇਆ ਕਿ ਤੁਹਾਡਾ ਪਿਛਲਾ ਸਮਾਂ ਹੈ, ਸਾਰੇ ਸੰਕਲਪ ਛੱਡ ਕੇ ਹਰਿਦੁਆਰ ਜਾ ਕੇ ਸਤਸੰਗ ਤੇ ਇਸ਼ਨਾਨ ਵਗ਼ੈਰਾ ਕਰੋ, ਤੁਹਾਡੇ ਪੁੱਤਰ ਲਾਇਕ ਹਨ, ਇਹ ਵਾਰੋ ਵਾਰੀ ਤੁਹਾਡੇ ਪਾਸ ਰਹਿ ਕੇ ਸੇਵਾ ਕਰਨਗੇ ਪਰ ਉਹ ਨਾ ਮੰਨਿਆ । ਗੁੱਸੇ ਵਿੱਚ ਆ ਕੇ ਕਹਿੰਦਾ ਹੈ ਅਜੇ ਤਾਂ ਮੈਂ ਜਿਊਂਦਾ ਹਾਂ ਤੁਸੀਂ ਮੈਨੂੰ ਹੁਣੇ ਘਰ ਵਿੱਚੋਂ ਬਾਹਰ ਕੱਢਦੇ ਹੋ, ਮੈਂ ਗੰਗਾ ਪਰ ਬਿਲਕੁਲ ਨਹੀਂ ਜਾਵਾਂਗਾ । ਗੰਗਾ ਦਾ ਪਾਣੀ ਠੰਢਾ ਤੇ ਵਾਈ ਵਾਲਾ ਹੁੰਦਾ ਹੈ । ਇਸ ਲਈ ਨਾ ਮੈਂ ਗੰਗਾ ਜਲ ਪੀਵਾਂਗਾ, ਨਾ ਹੀ ਇਸ਼ਨਾਨ ਕਰਾਂਗਾ । ਉਥੋਂ ਦੇ ਸਾਧ ਤੇ ਬ੍ਰਾਹਮਣ ਠੱਗ ਹੁੰਦੇ ਹਨ, ਉਹ ਤਾਂ ਮੈਨੂੰ ਠੱਗ ਕੇ ਖਾ ਜਾਣਗੇ। ਇਸ ਕਰਕੇ ਮੈਂ ਉਨ੍ਹਾਂ ਦਾ ਦਰਸ਼ਨ ਕਰਨਾ ਭੀ ਨਹੀਂ ਚਾਹੁੰਦਾ ।

ਉਹ ਸੇਠ ਆਪਣੇ ਸਵਾਸ ਪੂਰੇ ਕਰ ਕੇ ਮਰ ਗਿਆ । ਉਸ ਦੇ ਮਰ ਜਾਣ ਤੇ ਸਾਰੇ ਸਾਕ-ਸਬੰਧੀ ਇਕੱਠੇ ਹੋ ਗਏ । ਸਾਰਿਆਂ ਨੇ ਸਲਾਹ ਕੀਤੀ ਕਿ ਪਿਤਾ ਜੀ ਦਾ ਸਸਕਾਰ ਗੰਗਾ ਪਰ ਹੀ ਕਰੀਏ ਅਤੇ ਸਤਾਰੀਏ ਦਾ ਭੰਡਾਰਾ ਵੀ ਉਥੇ ਹੀ ਕਰਾਂਗੇ । ਇਸ ਤਰ੍ਹਾਂ ਵਿਚਾਰ ਕਰ ਕੇ ਬੜੀ ਸੋਹਣੀ ਪਾਲਕੀ ਸਜਾ ਕੇ ਉਸ ਵਿੱਚ ਪਿਤਾ ਦੀ ਦੇਹ ਰੱਖ ਕੇ ਹਰਿਦੁਆਰ ਵੱਲ ਚਲ ਪਏ । ਰਸਤੇ ਵਿਚ ਰਾਤ ਪੈ ਗਈ । ਇਕ ਧਰਮਸਾਲਾ ਸੀ, ਸਾਰੇ ਦੇ ਸਾਰੇ ਉਥੇ ਹੀ ਰਹਿ ਪਏ । ਗਰਮੀ ਦਾ ਮੌਸਮ ਹੋਣ ਕਰਕੇ ਪਾਲਕੀ ਅੰਦਰ ਰੱਖ ਦਿੱਤੀ, ਬਾਕੀ ਦੇ ਸਾਰੇ ਸਬੰਧੀ ਬਾਹਰ ਆ ਕੇ ਲੰਮੇ ਪੈ ਗਏ ਤੇ ਆਪਸ ਵਿਚ ਗੱਲਾਂ ਕਰਨ ਲੱਗ ਪਏ ਕਿ ਪਿਤਾ ਜੀ ਨੂੰ ਗੰਗਾ 'ਤੇ ਰਹਿਣ ਲਈ ਬਹੁਤ ਕਿਹਾ ਸੀ ਪਰ ਨਾ ਮੰਨੇ, ਗੰਗਾ ਮਈਆ ਨੂੰ ਗਾਲ੍ਹੀਆਂ ਦੇਂਦਾ ਸੀ । ਹੁਣ ਤਾਂ ਉਸ ਦੀਆਂ ਹੱਡੀਆਂ ਗੰਗਾ ਵਿਚ ਪ੍ਰਵਾਹ ਕਰ ਆਵਾਂਗੇ, ਜਿਸ ਕਰ ਕੇ ਇਸ ਦੀ ਗਤੀ ਹੋ ਜਾਵੇਗੀ, ਇਸੇ ਤਰ੍ਹਾਂ ਗੱਲਾਂ ਕਰਦੇ-ਕਰਦੇ ਸੌਂ ਗਏ ।

ਅੰਦਰ ਇਕ ਕੋੜ੍ਹੀ ਰਹਿੰਦਾ ਸੀ, ਉਹ ਸਭ ਗੱਲਾਂ ਸੁਣਦਾ ਰਿਹਾ ਤੇ ਆਪਣੇ ਮਨ ਵਿਚ ਸੋਚਿਆ, ਇਥੇ ਤਾਂ ਮੈਨੂੰ ਕੋਈ ਪੁੱਛਦਾ ਨਹੀਂ, ਹਰਿਦੁਆਰ ਬੜੇ-ਬੜੇ ਦਾਨੀ ਆਉਂਦੇ ਹਨ, ਜੋ ਦਾਨ ਪੁੰਨ ਕਰਦੇ ਹਨ, ਉਥੇ ਮੇਰਾ ਗੁਜ਼ਾਰਾ ਚੰਗਾ ਹੋਵੇਗਾ, ਇਸ ਲਈ ਮੈਂ ਹਰਿਦੁਆਰ ਚਲਾ ਜਾਵਾਂ ਤਾਂ ਚੰਗਾ ਹੈ । ਇਹ ਗੱਲ ਸੋਚ ਕੇ ਮੁਰਦੇ ਨੂੰ ਆਪਣੇ ਆਸਣ 'ਤੇ ਰੱਖ ਦਿੱਤਾ ਤੇ ਆਪਣ ਮੁਰਦਾ ਬਣ ਕੇ ਉਸ ਪਾਲਕੀ ਵਿੱਚ ਸੌਂ ਗਿਆ । ਸਵੇਰ ਹੋਣ ਸਾਰ ਸਾਰੇ ਲੋਕ ਉਠ ਕੇ ਉਸ ਪਾਲਕੀ ਨੂੰ ਚੁੱਕ ਕੇ ਹਰਿਦੁਆਰ ਵੱਲ ਤੁਰ ਪਏ।

ਜਿਸ ਵੇਲੇ ਹਰਿਦੁਆਰ ਪਹੁੰਚ ਗਏ ਬ੍ਰਾਹਮਣ ਸਾਧੂ ਇਕੱਠੇ ਕਰ ਕੇ ਪਿਤਾ ਦਾ ਸਸਕਾਰ ਕਰਨ ਵਾਸਤੇ ਪਾਲਕੀ ਖੋਲ੍ਹਣ ਲੱਗੇ ਓਸ ਵੇਲੇ ਕੋਹੜੀ ਨੇ ਅੰਗ ਹਿਲਾਏ, ਦੇਖ ਕੇ ਸਭ ਹੈਰਾਨ ਹੋ ਗਏ ਕਿ ਮੁਰਦਾ ਜ਼ਿੰਦਾ ਹੋ ਗਿਆ, ਜਦ ਕਪੜਾ ਲਾਹ ਕੇ ਵੇਖਿਆ ਤਾਂ ਪਾਲਕੀ ਵਿਚੋਂ ਕੋੜ੍ਹੀ ਨਿਕਲਿਆ, ਦੇਖ ਕੇ ਡਰ ਗਏ ਕਿ ਇਹ ਕੋਹੜੀ ਕਿਥੋਂ ਆ ਗਿਆ ਹੈ ? ਜਦ ਉਸ ਤੋਂ ਪੁੱਛਿਆ ਤਾਂ ਉਸ ਨੇ ਸਾਰਾ ਹਾਲ ਸੁਣਾਇਆ ਕਿ ਤੁਹਾਡਾ ਪਿਤਾ ਉਥੇ ਹੀ ਹੈ। ਰਾਤ ਨੂੰ ਜਿਸ ਧਰਮਸਾਲਾ ਵਿੱਚ ਤੁਸੀਂ ਠਹਿਰੇ ਸੀ ਮੈਂ ਉਥੇ ਭੁੱਖਾ-ਭਾਣਾ ਰਹਿੰਦਾ ਸਾਂ ਇਸ ਕਰਕੇ ਮੈਂ ਪਾਲਕੀ 'ਚ ਲੰਮਾ ਪੈ ਗਿਆ ਤੇ ਇਥੇ ਪੁੱਜ ਗਿਆ ਹਾਂ ਇਥੇ ਰੱਜ ਕੇ ਖਾਵਾਂਗਾ। ਇਉਂ ਸੁਣ ਕੇ ਆਪਸ ਵਿੱਚ ਕਹਿਣ ਲੱਗੇ 'ਸਾਡਾ ਪਿਤਾ ਜਿਊਂਦਿਆਂ ਗੰਗਾ 'ਤੇ ਨਹੀਂ ਆਇਆ ਪਰ ਮਰ ਕੇ ਵੀ ਨਹੀਂ ਆਉਂਦਾ ਪਿਆ।' ਬਾਕੀ ਦੇ ਆਦਮੀ ਉਥੇ ਰਹੇ ਇਕ ਉਸ ਦਾ ਲੜਕਾ ਤੇ ਇਕ ਹੋਰ ਦੋਵੇਂ ਮਿਲ ਕੇ ਉਸ ਨੂੰ ਲੈਣ ਆਏ, ਆ ਕੇ ਵੇਖਿਆ ਕਿ ਮੁਰਦਾ ਉਥੇ ਹੀ ਪਿਆ ਹੈ। ਉਹ ਉਸ ਮੁਰਦੇ ਨੂੰ ਘਰ ਦੀ ਘੋੜੀ 'ਤੇ ਬੰਨ੍ਹ ਕੇ, ਉਪਰ ਦੋਵੇਂ ਅਸਵਾਰ ਹੋ ਕੇ ਚਲ ਪਏ। ਮੁਰਦੇ ਕਰਕੇ ਘੋੜੀ ਐਸੀ ਡਰੀ ਜੋ ਮੁੜ ਕੇ ਫਿਰ ਸਹਾਰਨ ਪੁਰ ਹੀ ਆ ਗਈ। ਲੋਕ ਵੇਖ ਕੇ ਹੱਸਣ ਲੱਗ ਪਏ ਤੇ ਪੁਛਦੇ ਹਨ ਇਹ ਕੀ ਹੋਇਆ ? ਇਸ ਨੂੰ ਤਾਂ ਪਾਲਕੀ ਵਿੱਚ ਲਿਟਾ ਕੇ ਹਰਿਦੁਆਰ ਲੈ ਗਏ ਸਨ ਇਥੇ ਘੋੜੀ 'ਤੇ ਵਾਪਸ ਕਿਵੇਂ ਆ ਗਿਆ ਹੈ ? ਉਨ੍ਹਾਂ ਨੂੰ ਸਾਰਾ ਹਾਲ ਸੁਣਾਇਆ। ਫਿਰ ਸਾਰਿਆਂ ਨੇ ਕਿਹਾ— ਜਿਹੜੇ ਹਰਿਦੁਆਰ ਸਬੰਧੀ ਬੈਠੇ ਹਨ ਉਨ੍ਹਾਂ ਸਾਰਿਆਂ ਨੂੰ ਬੁਲਾ ਕੇ ਇਸ ਦਾ ਸਸਕਾਰ ਇਥੇ ਹੀ ਕਰੋ। ਸਾਰਿਆਂ ਨੂੰ ਬੁਲਾ ਕੇ ਉਸ ਦਾ ਸਸਕਾਰ ਸਹਾਰਨਪੁਰ ਹੀ ਕੀਤਾ ਗਿਆ। ਚੌਥੇ ਦਿਨ ਉਸ ਦੀਆਂ ਹੱਡੀਆਂ ਚੁਣ ਕੇ ਆਪਣੇ ਪ੍ਰੋਹਤ ਨੂੰ ਸੱਦ ਕੇ ਕਿਹਾ— ਤੁਸੀਂ ਆਪ ਹੀ ਜਾ ਕੇ ਇਸ ਦੀਆਂ ਹੱਡੀਆਂ ਗੰਗਾ ਜੀ ਵਿੱਚ ਪਾ ਆਓ।

ਸਭ ਨੇ ਆਪੋ ਆਪਣੀ ਮਰਜ਼ੀ ਮੁਤਾਬਿਕ ਪ੍ਰੋਹਤ ਨੂੰ ਕਿਸੀ ਨੇ ਦੋ ਰੁਪਏ, ਕਿਸੀ ਨੇ ਪੰਜ ਰੁਪਏ, ਕਿਸੇ ਨੇ ਸੱਤ ਰੁਪਏ, ਕਿਸੀ ਨੇ ਦਸ ਰੁਪਏ ਦਿਤੇ, ਇਸ ਤਰ੍ਹਾਂ ੧੦੦ ਰੁਪਿਆ ਇਕੱਠਾ ਹੋ ਗਿਆ। ਜਿਸ ਵੇਲੇ ਪ੍ਰੋਹਤ ਹੱਡੀਆਂ ਲੈ ਕੇ ਸ਼ਹਿਰ ਤੋਂ ਬਾਹਰ ਆਇਆ ਤਾਂ ਮਨ ਵਿੱਚ ਸੋਚਿਆ ਜੇਕਰ ਇਹ ਰੁਪਿਆ ਮੈਂ ਨਾਲ ਲਿਜਾਵਾਂਗਾ ਤਾਂ ਰਾਹ ਵਿੱਚ ਕੋਈ ਡਾਕੂ ਲੁੱਟ ਲਵੇਗਾ। ਇਸ ਲਈ ਘਰ ਰੱਖ ਆਵਾਂ ਤਾਂ ਚੰਗਾ ਹੈ। ਇਹ ਵਿਚਾਰ ਕਰ ਕੇ ਬਾਹਰ ਜੰਗਲ ਵਿੱਚ ਇਕ ਦਰੱਖ਼ਤ ਦੀ ਟਾਹਣੀ ਨਾਲ ਉਹ ਹੱਡੀਆਂ ਵਾਲੀ ਗੁਥਲੀ ਬੰਨ੍ਹ ਕੇ ਆਪ

ਘਰ ਆ ਗਿਆ ।

ਪਿਛੋਂ ਇਕ ਭੰਗੀ ਲੱਕੜੀਆਂ ਲੈਣ ਵਾਸਤੇ ਉਸੇ ਜੰਗਲ ਵਿੱਚ ਪੁੱਜ ਗਿਆ । ਉਸੇ ਦਰਖ਼ਤ 'ਤੇ ਚੜ੍ਹ ਗਿਆ, ਗੁਥਲੀ ਦੇਖ ਕੇ ਉਸ ਨੂੰ ਭੁਲੇਖਾ ਪੈ ਗਿਆ ਕਿ ਇਸ ਵਿੱਚ ਧਨ ਹੋਵੇਗਾ । ਇਹ ਵਿਚਾਰ ਕਰ ਕੇ ਗੁਥਲੀ ਲਾਹ ਕੇ ਹੇਠਾਂ ਉਤਰ ਆਇਆ । ਦੂਰ ਜਾ ਕੇ ਗੁਥਲੀ ਖੋਲ੍ਹ ਕੇ ਢੇਰੀ ਕੀਤੀ। ਹੱਡੀਆਂ ਤਾਂ ਇਧਰ ਉਧਰ ਸੁੱਟ ਦਿੱਤੀਆਂ, ਉਸ ਵਿਚੋਂ ਪੈਸੇ, ਰੁਪਏ, ਸੋਨਾ ਤੇ ਬਿਬਾਣ ਦੇ ਵੇਹੜ ਵਾਲਾ ਕਪੜਾ ਇਹ ਚੀਜ਼ਾਂ ਲੈ ਕੇ ਘਰ ਚਲਾ ਗਿਆ ।

ਪਿਛੋਂ ਪ੍ਰੋਹਤ ਆ ਕੇ ਵੇਖਦਾ ਹੈ ਕਿ ਗੁੱਥੀ ਕੋਈ ਨਾ ਮਿਲੀ ਬੜੀ ਤਲਾਸ਼ ਕੀਤੀ ਪਰ ਕੋਈ ਪਤਾ ਨਾ ਲੱਗਾ— ਫਿਰ ਹਰਿਦੁਆਰ ਜਾ ਕੇ ਉਥੋਂ ਝੂਠੀਆਂ ਚਿੱਠੀਆਂ ਲਿਖਵਾ ਕੇ ਉਨ੍ਹਾਂ ਦੇ ਘਰ ਆ ਕੇ ਦਿੱਤੀਆਂ ਤੇ ਕਿਹਾ— ਤੁਹਾਡੇ ਪਿਤਾ ਦੇ ਫੁੱਲ ਗੰਗਾ ਵਿਚ ਪ੍ਰਵਾਹ ਕਰ ਆਇਆ ਹਾਂ, ਇਤਨੇ ਵਿਚ ਉਹ ਨਿਸਚਿੰਤ ਹੋ ਗਏ ਕਿ ਸਾਡੇ ਪਿਤਾ ਦੀਆਂ ਹੱਡੀਆਂ ਗੰਗਾ ਵਿਚ ਪਹੁੰਚ ਗਈਆਂ ਹਨ ।

ਪਾਲਕੀ ਦੇ ਆਸੇ ਪਾਸੇ ਜੋ ਵੇਹੜ ਵਾਲਾ ਖੀਨ-ਖਾਬ ਦਾ ਕਪੜਾ ਗੁੱਥੀ ਵਿਚੋਂ ਭੰਗੀ ਨੂੰ ਮਿਲਿਆ ਸੀ ਛੇ ਮਹੀਨੇ ਤੋਂ ਬਾਅਦ ਉਸ ਦੀ ਕੁੜਤੀ ਸਿਵਾ ਕੇ ਉਸ ਨੇ ਆਪਣੇ ਗਲ ਪਾ ਲਈ ਤੇ ਸੇਠ ਦੇ ਘਰ ਸਫ਼ਾਈ ਕਰਨ ਲਈ ਆ ਗਿਆ । ਸਫ਼ਾਈ ਕਰ ਰਿਹਾ ਸੀ ਤਾਂ ਸੇਠ ਦੀ ਨੂੰਹ ਨੇ ਉਸ ਕਪੜੇ ਨੂੰ ਪਛਾਣ ਲਿਆ ਤੇ ਆਪਣੇ ਪੱਤੀ ਨੂੰ ਆ ਕੇ ਆਖਿਆ । ਉਸ ਨੇ ਉਸੀ ਵੇਲੇ ਭੰਗੀ ਨੂੰ ਤਾੜ ਕੇ ਪੁਛਿਆ, ਤਾਂ ਭੰਗੀ ਨੇ ਸੱਚ-ਸੱਚ ਦੱਸ ਦਿੱਤਾ ਕਿ ਮੈਂ ਜੰਗਲ ਵਿਚ ਲੱਕੜਾਂ ਲੈਣ ਗਿਆ ਸੀ ਉਥੇ ਬ੍ਰਿਛ ਨਾਲ ਇਕ ਗੁੱਥੀ ਟੰਗੀ ਹੋਈ ਸੀ । ਉਸ ਨੂੰ ਲਾਹ ਕੇ ਫੋਲਿਆ, ਹੱਡੀਆਂ ਤਾਂ ਦੂਰ-ਦੂਰ ਸੁੱਟ ਦਿੱਤੀਆਂ, ਵਿਚੋਂ ਰੁਪਏ, ਪੈਸੇ, ਸੋਨਾ ਵਗੈਰਾ ਕੱਢ ਕੇ ਮੈਂ ਵਰਤ ਲਿਆ ਹੈ ਤੇ ਉਸ ਕਪੜੇ ਦੀ ਕੁੜਤੀ ਬਣਾ ਕੇ ਪਹਿਨ ਲਈ ਹੈ । ਪੁੱਤਰਾਂ ਨੇ ਬਰਾਦਰੀ ਵਿਚੋਂ ਮੁਖੀ ਆਦਮੀ ਬੁਲਾ ਕੇ ਉਸ ਪਰੋਹਤ ਨੂੰ ਸੱਦ ਕੇ ਪੁਛਿਆ ਜੋ ਤੂੰ ਚਿੱਠੀ ਹਰਿਦੁਆਰੋਂ ਲਿਖਾ ਕੇ ਆਂਦੀ ਹੈ, ਉਹ ਸੱਚੀ ਹੈ ਜਾਂ ਝੂਠੀ । ਸਚ ਕਹੁ, ਨਹੀਂ ਤਾਂ ਤੈਨੂੰ ਪ੍ਰੋਹਤ-ਪੁਣੇ ਤੋਂ ਹਟਾ ਦਿੱਤਾ ਜਾਵੇਗਾ । ਇਹ ਗੱਲ ਸੁਣ ਕੇ ਪ੍ਰੋਹਤ ਡਰ ਗਿਆ ਤੇ ਇਕ ਜੁਗਤੀ ਦੀ ਗੱਲ ਕਹੀ ਕਿ ਤੁਹਾਡਾ ਪਿਉ ਜਿਉਂਦਿਆਂ ਹੋਇਆਂ ਸਾਰੀ ਉਮਰ ਗੰਗਾ ਤੇ ਨਹੀਂ ਗਿਆ, ਮਰ ਜਾਣ ਤੇ ਵੀ ਤੁਸੀਂ ਸਾਰੇ

ਪਾਲਕੀ ਵਿਚ ਪਾ ਕੇ ਲੈ ਗਏ, ਫਿਰ ਵੀ ਉਹ ਨਾ ਗਿਆ, ਰਾਹ ਵਿਚ ਹੀ ਰਹਿ ਗਿਆ ਤੇ ਮੈਂ ਇਕੱਲੇ ਬੁਢੇ ਬ੍ਰਾਹਮਣ ਨਾਲ ਕਿਵੇਂ ਜਾ ਸਕਦਾ ਸੀ ? ਇਹ ਗੱਲ ਸੁਣ ਕੇ ਸਭਨਾਂ ਵਿਚਾਰਿਆ, ਉਹ ਹਰੀ ਤੋਂ ਬੇਮੁਖ ਸੀ, ਹਰੀ ਨੂੰ ਭਾਇਆ ਨਹੀਂ, ਇਸ ਕਰਕੇ ਇਸ ਦੀ ਮੁਕਤੀ ਨਹੀਂ ਹੋਈ। ਵਾ :— ਪੱਥਰ ਵਾਂਗ ਕਠੋਰ ਦਿਲ ਹਿਰਦੇ ਵਾਲਿਆਂ ਨੂੰ ਸੰਸਾਰ-ਸਮੁੰਦਰ ਤੋਂ ਤਾਰ ਦਿੰਦਾ ਹੈ।

## ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥
## ਪ੍ਰਭ ਭਾਵੈ ਤਾ ਹਰਿ ਗੁਣ ਭਾਖੈ ॥

**ਪਦ ਅਰਥ :** ਰਾਖੈ= ਰੱਖ ਲੈਂਦਾ ਹੈ। ਭਾਖੈ= ਕਹਿੰਦਾ, ਜਪਦਾ, ਗਾਉਂਦਾ ਹੈ।

**ਅਰਥ :** ਪ੍ਰਭੂ ਨੂੰ ਭਾਵੇ ਤਾਂ ਸਵਾਸਾਂ ਤੋਂ ਬਿਨਾਂ ਰਖਦਾ ਹੈ। ਜਿਵੇਂ ਸੁਰਾਂਕ ਰਾਜੇ ਨੂੰ ਰਖਿਆ ਸੀ। ਪ੍ਰਭੂ ਨੂੰ ਭਾਵੇ ਤਾਂ ਇਹ ਜੀਵ ਹਰੀ ਦੇ ਗੁਣਾਂ ਨੂੰ ਉਚਾਰਦਾ ਹੈ।

## ਸਾਖੀ—ਸੁਰਾਂਕ ਰਾਜੇ ਦੀ

ਪੜ ਲੰਕਾ ਨਿਵਾਸੀ ਰਾਜੇ ਸੁਰਾਂਕ ਨੇ ਸੁਣਿਆ ਕਿ ਕੁਰਕਛੇਤਰ ਵਿੱਚ ਕੌਰਵਾਂ ਤੇ ਪਾਂਡਵਾਂ ਦਾ ਜੰਗ ਹੋਣ ਲੱਗਾ ਹੈ ਅਤੇ ਉਥੇ ਸ੍ਰੀ ਕ੍ਰਿਸ਼ਨ ਜੀ ਵੀ ਆਏ ਹੋਏ ਹਨ। ਰਾਜਾ ਸੁਰਾਂਕ ਜੰਗ ਦੇਖਣ ਲਈ ਕੁਰਕਛੇਤਰ ਵਿੱਚ ਪੁੱਜ ਗਿਆ। ਰਾਜੇ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਪੁਛਿਆ—ਤੁਸੀਂ ਕਿਵੇਂ ਆਏ ਹੋ ? ਅਤੇ ਕੀ ਕੰਮ ਕਰੋਗੇ ?

ਰਾਜਾ ਸੁਰਾਂਕ—"ਜੀ, ਮੈਂ ਯੁੱਧ ਦੇਖਣ ਲਈ ਆਇਆ ਹਾਂ ਅਤੇ ਜਿਹੜਾ ਪਾਸਾ ਹਾਰਦਾ ਦੇਖਾਂਗਾ, ਓਸ ਦੀ ਮਦਦ ਕਰਾਂਗਾ।"

ਭਗਵਾਨ ਕ੍ਰਿਸ਼ਨ ਜੀ ਨੇ ਕਿਹਾ—"ਬਈ ਮਿੱਤਰਾ! ਤੂੰ ਇਹ ਤਾਂ ਦੱਸ, ਤੇਰੇ ਵਿਚ ਤਾਕਤ ਕਿੰਨੀ ਕੁ ਹੈ ?"

"ਮੈਂ ਜਿਸ ਕੁਲ ਦੇ ਇਕ ਆਦਮੀ ਨੂੰ ਤੀਰ ਮਾਰਾਂ, ਉਸ ਦੀ ਸਾਰੀ ਕੁਲ ਆਪਣੇ ਆਪ ਖ਼ਤਮ ਹੋ ਜਾਂਦੀ ਹੈ।" ਰਾਜੇ ਨੇ ਕਿਹਾ।

ਸ੍ਰੀ ਕ੍ਰਿਸ਼ਨ ਜੀ ਨੇ ਉਸ ਰਾਜੇ ਦੀ ਤਾਕਤ ਪਰਖਣ ਲਈ ਇਕ ਦਰੱਖ਼ਤ ਦੇ ਕੁਝ ਕੁ ਪੱਤੇ ਤੋੜ ਕੇ ਆਪਣੇ ਪੈਰਾਂ ਹੇਠ ਨੱਪ ਲਏ ਅਤੇ ਰਾਜੇ ਨੂੰ ਕਿਹਾ—"ਤੁਸੀਂ ਇੱਕ ਪੱਤੇ ਨੂੰ ਤੀਰ ਮਾਰੋ।"

ਜਦੋਂ ਰਾਜੇ ਸੁਰਾਂਕ ਨੇ ਇਕ ਪੱਤੇ ਨੂੰ ਤੀਰ ਮਾਰਿਆ ਤਾਂ ਦਰੱਖ਼ਤ ਦੇ ਜਿੰਨੇ ਪੱਤੇ ਸਨ। ਸਭ ਨੂੰ ਛੇਕ ਪੈ ਗਏ। ਜੋ ਪੱਤੇ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਚਰਨਾਂ ਹੇਠ ਦਬਾਏ ਸਨ ਉਨ੍ਹਾਂ ਵਿੱਚ ਵੀ ਛੇਕ ਹੋ ਗਏ। ਸ੍ਰੀ ਕ੍ਰਿਸ਼ਨ ਜੀ ਨੇ ਸੋਚਿਆ ਅਸੀਂ ਕੌਰਵਾਂ ਨੂੰ ਹਰਾਉਣਾ ਹੈ ਤੇ ਇਸ ਨੇ ਉਨ੍ਹਾਂ ਦੀ ਮਦਦ ਕਰਨੀ ਹੈ, ਇਹ ਗੱਲ ਤਾਂ ਉਲਟ ਹੋ ਗਈ। ਇਸ ਦਾ ਸਿਰ ਕਿਉਂ ਨਾ ਕੱਟ ਲਈਏ।

"ਐ ਰਾਜਾ! ਜੋ ਸੂਰਵੀਰ ਹੁੰਦਾ ਹੈ, ਉਹ ਦਾਨੀ ਵੀ ਜ਼ਰੂਰ ਹੁੰਦਾ ਹੈ?" ਭਗਵਾਨ ਕ੍ਰਿਸ਼ਨ ਜੀ ਨੇ ਕਿਹਾ।

"ਮੈਂ ਦਾਨੀ ਵੀ ਹਾਂ, ਮੇਰੇ ਪਾਸੋਂ ਜੇ ਕੋਈ ਸਿਰ ਵੀ ਮੰਗ ਲਵੇ, ਮੈਂ ਦੇ ਸਕਦਾ ਹਾਂ।" ਰਾਜੇ ਨੇ ਕਿਹਾ।

ਭਗਵਾਨ ਕ੍ਰਿਸ਼ਨ ਜੀ—"ਐ ਰਾਜਨ! ਤੂੰ ਫਿਰ ਸਾਨੂੰ ਆਪਣਾ ਸਿਰ ਦਾਨ ਕਰ ਦੇ।"

ਰਾਜੇ ਕਿਹਾ—"ਭਗਵਾਨ ਜੀ! ਸਿਰ ਤਾਂ ਜ਼ਰੂਰ ਦੇ ਦੇਵਾਂ ਪਰ ਮੈਂ ਤਾਂ ਜੰਗ ਦੇਖਣ ਲਈ ਆਇਆ ਸੀ। ਮੇਰੀ ਇਹ ਇੱਛਾ ਪੂਰੀ ਨਹੀਂ ਹੋਣੀ।"

ਕ੍ਰਿਸ਼ਨ ਜੀ ਨੇ ਕਿਹਾ—"ਇਹ ਸਾਡਾ ਬਚਨ ਰਿਹਾ ਤੂੰ ਯੁੱਧ ਜ਼ਰੂਰ ਦੇਖੇਂਗਾ, ਅਸੀਂ ਤੇਰਾ ਸਿਰ ਕੱਟ ਕੇ ਅਕਾਸ਼ ਵਿੱਚ ਟਿਕਾ ਦੇਂਦੇ ਹਾਂ ਜਿਥੋਂ ਤੂੰ ਜੰਗ ਦਾ ਸਾਰਾ ਨਜ਼ਾਰਾ ਤੱਕਦਾ ਰਹੀਂ।

ਸ੍ਰੀ ਕ੍ਰਿਸ਼ਨ ਜੀ ਨੇ ਉਸ ਦਾ ਸਿਰ ਕੱਟ ਕੇ ਅਕਾਸ਼ ਵਿੱਚ ਟਿਕਾ ਦਿੱਤਾ। ਜੀਵਨ-ਸ਼ਕਤੀ ਸਿਰ ਵਿੱਚ ਹੀ ਟਿਕੀ ਰਹੀ, ਜੰਗ ਦਾ ਸਾਰਾ ਨਜ਼ਾਰਾ ਤੱਕਦਾ ਰਿਹਾ। ਜੰਗ ਦੀ ਸਮਾਪਤੀ ਹੋਈ, ਕ੍ਰਿਸ਼ਨ ਜੀ ਨੇ ਉਸ ਦਾ ਸਿਰ ਹੇਠਾਂ ਉਤਾਰ ਕੇ ਪੁਛਿਆ—"ਐ ਰਾਜਾ! ਤੂੰ ਜੰਗ ਕਿਹੋ ਜਿਹਾ ਦੇਖਿਆ ਹੈ?"

ਉਸ ਵੇਲੇ ਰਾਜੇ ਸੁਰਾਂਕ ਨੇ ਕਿਹਾ—"ਭਗਵਾਨ ਜੀ! ਮੈਨੂੰ ਤਾਂ ਤੁਸੀਂ ਹੀ ਸਾਰਾ ਜੰਗ ਕਰਦੇ ਨਜ਼ਰ ਆਉਂਦੇ ਸੀ, ਬਾਕੀ ਤਾਂ ਸਾਰੇ ਐਵੇਂ ਨਾ-ਮਾਤਰ ਹੀ ਜੰਗ ਕਰਦੇ ਦਿਸਦੇ ਸਨ।"

ਇਹ ਸੁਣ ਕੇ ਸਭ ਨੂੰ ਯਕੀਨ ਆਇਆ ਕਿ ਭਗਵਾਨ ਦਾ ਆਪਣਾ ਖ਼ਿਆਲ ਹੀ ਕੌਰਵਾਂ ਨੂੰ ਖ਼ਤਮ ਕਰਨ ਦਾ ਸੀ। ਪਰਮਾਤਮਾ ਦੀ ਤਾਕਤ ਨਾਲ ਹੀ ਸੁਰਾਂਕ ਰਾਜੇ ਦੇ ਸਿਰ ਵਿੱਚ ਜੀਵਨ ਸ਼ਕਤੀ ਰਹੀ। (ਮਹਾਂਭਾਰਤ)

## ਪ੍ਰਭ ਭਾਵੈ ਤਾ ਪਤਿਤ ਉਧਾਰੈ॥

## ਆਪਿ ਕਰੈ ਆਪਨ ਬੀਚਾਰੈ ॥

**ਪਦ ਅਰਥ :** ਪਤਿਤ= ਪਾਪੀ, ਆਚਰਨ ਤੋਂ ਡਿਗਿਆ ਹੋਇਆ ਬੰਦਾ। ਉਧਾਰੈ= ਤਾਰ ਦੇਂਦਾ ਹੈ।

**ਅਰਥ :** ਪ੍ਰਭੂ ਨੂੰ ਭਾਵੇ ਤਾਂ ਪਾਪੀਆਂ ਨੂੰ ਤਾਰ ਦਿੰਦਾ ਹੈ। ਉਹ ਆਪਣੇ ਵੀਚਾਰ ਨੂੰ ਸਦਾ ਆਪ ਹੀ ਕਰਦਾ ਹੈ, ਉਹ ਵਾਹਿਗੁਰੂ ਹੋਰ ਕਿਸੇ ਪਾਸੋਂ ਸਲਾਹ ਨਹੀਂ ਲੈਂਦਾ।

## ਦੂਹਾ ਸਿਰਿਆ ਕਾ ਆਪਿ ਸੁਆਮੀ ॥
## ਖੇਲੈ ਬਿਗਸੈ ਅੰਤਰਜਾਮੀ ॥

**ਪਦ ਅਰਥ :** ਦੂਹਾ ਸਿਰਿਆ ਕਾ= ਦੋ ਸਿਰੇ ਲੋਕ ਤੇ ਪ੍ਰਲੋਕ। ਖੇਲੈ= ਖੇਡਾਂ ਖੇਡਦਾ ਹੈ। ਬਿਗਸੈ= ਖ਼ੁਸ਼ ਹੁੰਦਾ ਹੈ। ਅੰਤਰਜਾਮੀ= ਦਿਲਾਂ ਦੇ ਅੰਦਰ ਦੀਆਂ ਜਾਣਨ ਵਾਲਾ।

**ਅਰਥ :** (ਲੋਕ ਪ੍ਰਲੋਕ, ਗੁਰਮੁਖ ਮਨਮੁਖ, ਦੇਵਤਾ ਦੈਂਤ, ਇਨ੍ਹਾਂ) ਦੋਹਾਂ ਸਿਰਿਆਂ ਦਾ ਮਾਲਕ ਉਹ ਆਪ ਪਰਮੇਸ਼ਰ ਹੈ। ਆਪ ਹੀ ਸੰਸਾਰ ਖੇਡ ਨੂੰ ਵੇਖ ਕੇ ਖ਼ੁਸ਼ ਹੁੰਦਾ ਹੈ, ਆਪ ਹੀ ਅੰਤਰਜਾਮੀ ਹੈ।

## ਜੋ ਭਾਵੈ ਸੋ ਕਾਰ ਕਰਾਵੈ ॥
## ਨਾਨਕ ਦ੍ਰਿਸਟੀ ਅਵਰੁ ਨ ਆਵੈ ॥੨॥

**ਪਦ ਅਰਥ :** ਦ੍ਰਿਸਟੀ= ਨਜ਼ਰ ਵਿਚ। ਅਵਰੁ= ਹੋਰ। ਆਵੈ= ਆਉਂਦਾ।

**ਅਰਥ :** ਜੋ ਉਸ ਨੂੰ ਭਾਉਂਦਾ ਹੈ, ਓਹੀ ਕੰਮ ਕਰਾਉਂਦਾ ਹੈ। ਗੁਰੂ ਜੀ ਕਹਿੰਦੇ ਹਨ—ਉਸ ਪ੍ਰਭੂ ਤੋਂ ਬਿਨਾਂ ਸਾਨੂੰ ਤਾਂ ਕੋਈ ਨਜ਼ਰ ਨਹੀਂ ਆਉਂਦਾ॥੨॥

## ਕਹੁ ਮਾਨੁਖ ਤੇ ਕਿਆ ਹੋਇ ਆਵੈ ॥
## ਜੋ ਤਿਸੁ ਭਾਵੈ ਸੋਈ ਕਰਾਵੈ ॥

**ਪਦ ਅਰਥ :** ਕਹੁ= ਦੱਸੋ। ਤੇ= ਤੋਂ। ਕਿਆ= ਕੀ। ਸੋਈ= ਓਹੀ। ਕਰਾਵੈ= ਕਰਾਉਂਦਾ ਹੈ।

**ਅਰਥ :** ਦੱਸੋ, ਮਨੁੱਖ ਤੋਂ ਕੀ ਹੋ ਆਉਂਦਾ ਹੈ ? ਜੋ ਉਸ ਪਰਮੇਸ਼ਰ ਨੂੰ ਭਾਉਂਦਾ ਹੈ, ਓਹੀ ਕੰਮ ਇਸ ਪਾਸੋਂ ਕਰਾਉਂਦਾ ਹੈ।

**ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥**
**ਜੋ ਤਿਸੁ ਭਾਵੈ ਸੋਈ ਕਰੇਇ॥**

ਪਦ ਅਰਥ : ਹਾਥਿ= ਵਸ ਵਿੱਚ, ਹੱਥ ਵਿੱਚ । ਲੇਇ= ਲੈ ਲਵੇ । ਕਰੇਇ= ਕਰਦਾ ਹੈ ।

ਅਰਥ : ਜੇਕਰ ਇਸ ਮਨੁੱਖ ਦੇ ਹੱਥ ਵਿਚ ਹੋਵੇ ਤਾਂ ਸਭ ਕੁਝ ਆਪਣੇ ਆਪ ਹੀ ਲੈ ਲਵੇ । ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਇਹ ਜੀਵ ਓਹੀ ਕੁਝ ਕਰਦਾ ਹੈ ।

**ਅਨਜਾਨਤ ਬਿਖਿਆ ਮਹਿ ਰਚੈ॥**
**ਜੇ ਜਾਨਤ ਆਪਨ ਆਪ ਬਚੈ॥**

ਪਦ ਅਰਥ : ਅਨਜਾਨਤ= ਨਾ-ਸਮਝੀ ਵਿਚ । ਬਿਖਿਆ= ਮਾਇਆ, ਵਿਕਾਰ । ਰਚੈ= ਜੁੜਦਾ, ਫਸਦਾ, ਰੁਝ ਜਾਂਦਾ ਹੈ । ਬਚੈ= ਬਚਿਆ ਰਹੇ ।

ਅਰਥ : ਬੇਸਮਝੀ ਕਾਰਨ ਇਹ ਜੀਵ ਵਿਸ਼ਿਆਂ (ਮਾਇਆ) ਵਿਚ ਜਾ ਫਸਦਾ ਹੈ । ਜੇ ਕੁਝ ਜਾਣਦਾ ਹੋਵੇ ਕਿ (ਇਸ ਦਾ ਫਲ ਦੁੱਖ ਹੈ) ਤਾਂ ਆਪਣੇ ਆਪ ਬਚ ਜਾਵੇ ।

**ਭਰਮੇ ਭੂਲਾ ਦਹ ਦਿਸਿ ਧਾਵੈ॥**
**ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ॥**

ਪਦ ਅਰਥ : ਦਹ ਦਿਸਿ= ਦਸ ਦਿਸ਼ਾਵਾਂ— (ਪੂਰਬ, ਪੱਛਮ, ਉੱਤਰ, ਦੱਖਣ ਨੈਰਤ, ਅਗਨਿ, ਈਸਾਨ, ਵਾਇਵ, ਧਰਤੀ ਤੇ ਅਕਾਸ਼) ਦਸੀਂ ਪਾਸੀਂ। ਧਾਵੈ= ਦੌੜਦਾ ਹੈ । ਚਾਰਿ ਕੁੰਟ= ਚਾਰੇ ਨੁੱਕਰਾਂ ਵਿੱਚ ।

ਅਰਥ : ਭਰਮ ਵਿੱਚ ਭੁੱਲਾ ਹੋਇਆ ਦਸਾਂ ਦਿਸ਼ਾਂ ਵਿਚ ਲੌ-ਲਈ ਕਰਦਾ ਦੌੜਦਾ-ਫਿਰਦਾ ਹੈ ਅਤੇ ਇਕ ਨਿਮਖ ਵਿਚ ਹੀ (ਖ਼ਿਆਲੀ ਉਡਾਰੀਆਂ ਕਰਕੇ) ਚਹੁੰ ਕੁੰਟਾਂ ਵਿਚ ਫਿਰ ਆਉਂਦਾ ਹੈ ।

**ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ ॥**
**ਨਾਨਕ ਤੇ ਜਨ ਨਾਮਿ ਮਿਲੇਇ॥੩॥**

ਪਦ ਅਰਥ : ਭਗਤਿ ਦੇਇ= ਬੰਦਗੀ ਦੇਂਦਾ ਹੈ । ਤੇ= ਉਹ । ਜਨ=

ਮਨੁੱਖ। ਨਾਮਿ= ਨਾਮ ਵਿਚ, ਪਰਮਾਤਮਾ ਵਿਚ। ਮਿਲੇਇ= ਜੁੜਦੇ ਹਨ।

**ਅਰਥ :** ਪਰਮੇਸ਼ਰ ਕਿਰਪਾ ਕਰ ਕੇ ਜਿਸ ਨੂੰ ਆਪਣੀ ਭਗਤੀ ਦਿੰਦਾ ਹੈ। ਗੁਰੂ ਜੀ ਕਹਿੰਦੇ ਹਨ—ਉਹ ਪੁਰਸ਼ ਨਾਮ ਵਿਚ ਅਭੇਦ ਹੁੰਦਾ ਹੈ ॥੩॥

## ਖਿਨ ਮਹਿ ਨੀਚ ਕੀਟ ਕਉ ਰਾਜ ॥
## ਪਾਰਬ੍ਰਹਮ ਗਰੀਬ ਨਿਵਾਜ ॥

**ਪਦ ਅਰਥ :** ਨੀਚ= ਨੀਵੇਂ। ਕੀਟ= ਕੀੜਾ, ਕਮਜ਼ੋਰ। ਰਾਜ= ਰਾਜ-ਭਾਗ। ਪਾਰਬ੍ਰਹਮ= ਪਰਮਾਤਮਾ। ਗਰੀਬ ਨਿਵਾਜ= ਗ਼ਰੀਬਾਂ ਨੂੰ ਵਡਿਆਉਣ ਵਾਲਾ।

**ਅਰਥ :** ਉਹ ਪਾਰਬ੍ਰਹਮ ਐਸਾ ਗ਼ਰੀਬਾਂ ਨੂੰ ਨਿਵਾਜ਼ਣ (ਵਡਿਆਉਣ) ਵਾਲਾ ਹੈ। ਜੋ ਇਕ ਖਿਨ ਵਿਚ ਹੀ ਕੀੜੇ ਵਰਗੇ ਨੀਵੇਂ ਪੁਰਸ਼ ਨੂੰ ਰਾਜ-ਭਾਗ ਦੇ ਦਿੰਦਾ ਹੈ।

## ਜਾ ਕਾ ਦ੍ਰਿਸਟਿ ਕਛੂ ਨ ਆਵੈ ॥
## ਤਿਸੁ ਤਤਕਾਲ ਦਹ ਦਿਸ ਪ੍ਰਗਟਾਵੈ ॥

**ਪਦ ਅਰਥ :** ਜਾ ਕਾ ਕਛੂ= ਜਿਸ ਮਨੁੱਖ ਦਾ ਕੋਈ ਵੀ ਗੁਣ। ਦ੍ਰਿਸਟਿ ਨ= ਨਜ਼ਰ ਨਹੀਂ। ਤਤਕਾਲ= ਸ਼ੀਘਰ। ਪ੍ਰਗਟਾਵੈ= ਮਸ਼ਹੂਰ ਕਰ ਦਿੰਦਾ ਹੈ।

**ਅਰਥ :** ਜਿਸ ਮਨੁੱਖ ਦਾ ਗੁਣ ਕੁਛ ਵੀ ਨਿਗਾਹ ਨਾ ਆਉਂਦਾ ਹੋਵੇ। ਉਸ ਨੂੰ ਸ਼ੀਘਰ ਹੀ ਦਸੀਂ ਪਾਸੀਂ ਉੱਘਾ (ਮਸ਼ਹੂਰ) ਕਰ ਦਿੰਦਾ ਹੈ।

## ਜਾ ਕਉ ਅਪੁਨੀ ਕਰੈ ਬਖਸੀਸ ॥
## ਤਾ ਕਾ ਲੇਖਾ ਨ ਗਨੈ ਜਗਦੀਸ ॥

**ਪਦ ਅਰਥ :** ਕਰੈ= ਕਰਦਾ ਹੈ। ਬਖਸੀਸ= ਬਖ਼ਸ਼ਿਸ਼। ਲੇਖਾ= ਕਰਮਾਂ ਦਾ ਹਿਸਾਬ। ਨ ਗਨੈ= ਗਿਣਦਾ ਨਹੀਂ।

**ਅਰਥ :** ਜਗਤ ਦਾ ਮਾਲਕ ਪਰਮੇਸ਼ਰ ਜਿਸ ਨੂੰ ਆਪਣੀ ਬਖ਼ਸ਼ਿਸ਼ ਕਰਦਾ ਹੈ। ਉਸ ਦੇ ਕਰਮਾਂ ਦਾ ਉਹ ਵਾਹਿਗੁਰੂ ਲੇਖਾ ਨਹੀਂ ਗਿਣਦਾ।

## ਜੀਉ ਪਿੰਡੁ ਸਭ ਤਿਸ ਕੀ ਰਾਸਿ ॥
## ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ ॥

**ਪਦ ਅਰਥ :** ਜੀਉ= ਜਿੰਦ । ਪਿੰਡੁ= ਸਰੀਰ । ਰਾਸਿ= ਪੂੰਜੀ, ਦੌਲਤ, ਸੁਆਸਾਂ ਦੀ ਦੌਲਤ । ਘਟਿ ਘਟਿ= ਹਰੇਕ ਸਰੀਰ ਵਿਚ । ਬ੍ਰਹਮ= ਪਰਮਾਤਮਾ । ਪ੍ਰਗਾਸ= ਨੂਰ, ਜਲਵਾ।

**ਅਰਥ :** ਜੀਵ ਨੂੰ ਸਰੀਰ ਆਦਿਕ ਸਾਰੀ ਪੂੰਜੀ ਉਸ ਪ੍ਰਭੂ ਦੀ ਦਿੱਤੀ ਹੋਈ ਹੈ । ਉਸ ਪ੍ਰਮਾਤਮਾ ਦਾ ਹਰੇਕ ਸਰੀਰ ਵਿੱਚ ਨੂਰ ਦਿਸ ਰਿਹਾ ਹੈ ।

## ਅਪਨੀ ਬਣਤ ਆਪਿ ਬਨਾਈ ॥
## ਨਾਨਕ ਜੀਵੈ ਦੇਖਿ ਬਡਾਈ ॥੪॥

**ਪਦ ਅਰਥ :** ਬਣਤ= ਬਨਾਵਟ, ਸੰਸਾਰ, ਰਚਨਾ । ਜੀਵੈ= ਜੀਉਂਦਾ ਹਾਂ। ਬਡਾਈ= ਮਹੱਤਤਾ, ਵਡੱਪਨਾ ।

**ਅਰਥ :** ਆਪਣੀ ਸੰਸਾਰ ਰਚਨਾ ਪ੍ਰਭੂ ਨੇ ਆਪ ਹੀ **ਬਣਾਈ ਹੈ** । ਗੁਰੂ ਜੀ ਕਹਿੰਦੇ ਹਨ— ਮੈਂ ਉਸ ਦੀ ਵਡਿਆਈ ਨੂੰ ਵੇਖ ਕੇ ਜੀਉਂਦਾ ਹਾਂ ॥੪॥

## ਇਸ ਕਾ ਬਲੁ ਨਾਹੀ ਇਸੁ ਹਾਥ ॥
## ਕਰਨ ਕਰਾਵਨ ਸਰਬ ਕੋ ਨਾਥ ॥

**ਪਦ ਅਰਥ :** ਬਲੁ= ਤਾਕਤ । ਹਾਥ= ਹੱਥ ਵਿੱਚ, ਵਸ ਵਿੱਚ । ਨਾਥ= ਸੁਆਮੀ।

**ਅਰਥ :** ਇਸ ਜੀਵ ਦੀ ਤਾਕਤ ਇਸ ਦੇ ਆਪਣੇ ਹੱਥ ਵਿੱਚ ਨਹੀਂ ਹੈ। ਕਿਉਂਕਿ ਸਭ ਕਰਤੱਬਾਂ ਦੇ ਕਰਨ ਕਰਾਉਣ ਵਾਲਾ ਉਹ ਆਪ ਹੀ ਸਭ ਦਾ ਸੁਆਮੀ ਹੈ ।

## ਆਗਿਆਕਾਰੀ ਬਪੁਰਾ ਜੀਉ ॥
## ਜੋ ਤਿਸੁ ਭਾਵੈ ਸੋਈ ਫੁਨਿ ਥੀਉ ॥

**ਪਦ ਅਰਥ :** ਆਗਿਆਕਾਰੀ= ਹੁਕਮ ਵਿਚ ਤੁਰਨ ਵਾਲਾ, ਹੁਕਮੀ ਬੰਦਾ, ਗੁਲਾਮ । ਬਪੁਰਾ= ਵਿਚਾਰਾ । ਜੀਉ= ਜੀਵ । ਸੋਈ= ਉਹੀ । ਫੁਨਿ= ਫੇਰ। ਥੀਉ= ਹੁੰਦਾ ।

**ਅਰਥ :** ਇਹ ਵਿਚਾਰਾ ਜੀਵ ਤਾਂ ਉਸ ਹਰੀ ਦੇ ਹੁਕਮ ਵਿਚ ਚੱਲਣ ਵਾਲਾ (ਗੁਲਾਮ) ਹੈ । ਪਰ ਓਹੋ ਕੁਝ ਹੁੰਦਾ ਹੈ, ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ।

## ਕਬਹੂ ਊਚ ਨੀਚ ਮਹਿ ਬਸੈ ॥
## ਕਬਹੂ ਸੋਗ ਹਰਖ ਰੰਗਿ ਹਸੈ ॥

**ਪਦ ਅਰਥ :** ਕਬਹੂ= ਕਦੇ । ਊਚ ਨੀਚ= ਉੱਚੀਆਂ ਤੇ ਨੀਵੀਆਂ । ਬਸੈ= ਵੱਸਦਾ ਹੈ । ਸੋਗ= ਚਿੰਤਾ । ਹਰਖ= ਖ਼ੁਸ਼ੀ । ਰੰਗਿ= ਮੌਜ ਵਿਚ । ਹਸੈ= ਹਸਦਾ ਹੈ।

**ਅਰਥ :** ਕਦੇ ਤਾਂ ਇਹ ਜੀਵ ਊਚ ਨੀਚ ਜੂਨੀਆਂ, ਵਾ :— ਅਸਥਾਨਾਂ ਵਿਚ ਵਸਦਾ ਹੈ । ਕਦੇ ਤਾਂ ਕਰਮਾਂ ਅਨੁਸਾਰ ਚਿੰਤਾ ਕਰ ਕੇ ਰੋਂਦਾ ਹੈ ਅਤੇ ਕਦੇ ਖ਼ੁਸ਼ੀ 'ਚ ਮੌਜ ਵਿਚ ਹੱਸਦਾ ਹੈ ।

## ਕਬਹੂ ਨਿੰਦ ਚਿੰਦ ਬਿਉਹਾਰ ॥
## ਕਬਹੂ ਊਭ ਅਕਾਸ ਪਇਆਲ ॥

**ਪਦ ਅਰਥ :** ਨਿੰਦ ਚਿੰਦ= ਨਿੰਦਿਆ ਤੇ ਉਸਤਤਿ । ਬਿਉਹਾਰ= ਆਹਰ ਵਿਚ । ਊਭ= ਉੱਚਾ । ਪਇਆਲ= ਪਤਾਲ ।

**ਅਰਥ :** ਕਦੇ ਨਿੰਦਿਆ ਅਤੇ ਉਸਤਤੀ ਦਾ ਕੰਮ ਕਰਦਾ । ਕਦੇ ਖ਼ੁਸ਼ੀ ਦੇ ਕਾਰਨ ਉੱਚੇ ਅਕਾਸ਼ ਵਿਚ ਚੜ੍ਹ ਜਾਂਦਾ ਹੈ ਅਤੇ ਕਦੇ ਫ਼ਿਕਰਾਂ ਦੇ ਕਾਰਨ ਪਾਤਾਲ ਵਿਚ ਡਿੱਗ ਜਾਂਦਾ ਹੈ ।

## ਕਬਹੂ ਬੇਤਾ ਬ੍ਰਹਮ ਬੀਚਾਰ ॥
## ਨਾਨਕ ਆਪਿ ਮਿਲਾਵਣਹਾਰ ॥੫॥

**ਪਦ ਅਰਥ :** ਬੇਤਾ= ਜਾਣਨ ਵਾਲਾ, ਭੇਦ ਜਾਣਨ ਵਾਲਾ । ਬ੍ਰਹਮ= ਪਰਮਾਤਮਾ । ਮਿਲਾਵਣਹਾਰ= ਮਿਲਾਉਣ ਵਾਲਾ ।

**ਅਰਥ :** ਕਦੇ ਸ਼ਾਸਤ੍ਰਾਂ ਦਾ ਜਾਣਕਾਰ ਹੋ ਕੇ ਪ੍ਰਭੂ ਦਾ ਵੀਚਾਰ ਕਰਦਾ ਹੈ । ਗੁਰੂ ਜੀ ਕਹਿੰਦੇ ਹਨ— ਪਰ ਜੀਵ ਨੂੰ ਆਪਣੇ ਨਾਲ ਮਿਲਾ ਲੈਣ ਵਾਲਾ ਉਹ ਪ੍ਰਭੂ ਆਪ ਹੀ ਹੈ ॥੫॥

## ਕਬਹੂ ਨਿਰਤਿ ਕਰੈ ਬਹੁ ਭਾਤਿ ॥
## ਕਬਹੂ ਸੋਇ ਰਹੈ ਦਿਨੁ ਰਾਤਿ ॥

**ਪਦ ਅਰਥ :** ਨਿਰਤਿ= ਨਾਚ, ਡਾਂਸ । ਕਰੈ= ਕਰਦਾ ਹੈ । ਭਾਤਿ= ਕਿਸਮ ।

ਸੋਇ= ਸੁੱਤਾ । ਰਹੈ= ਰਹਿੰਦਾ ਹੈ ।

**ਅਰਥ :** ਕਦੇ ਇਹ ਜੀਵ ਕਈ ਕਿਸਮ ਦਾ ਨਾਚ ਕਰਦਾ ਹੈ । ਕਦੇ ਇਹ ਜੀਵ ਦਿਨ ਰਾਤ ਸੁੱਤਾ ਹੀ ਰਹਿੰਦਾ ਹੈ ।

## ਕਬਹੂ ਮਹਾ ਕ੍ਰੋਧ ਬਿਕਰਾਲ ॥
## ਕਬਹੂੰ ਸਰਬ ਕੀ ਹੋਤ ਰਵਾਲ ॥

**ਪਦ ਅਰਥ :** ਕ੍ਰੋਧ= ਗੁੱਸਾ । ਬਿਕਰਾਲ= ਡਰਾਉਣਾ । ਹੋਤ= ਹੁੰਦਾ ਹੈ । ਰਵਾਲ= ਧੂੜੀ ।

**ਅਰਥ :** ਕਦੇ ਬੜੇ ਗੁੱਸੇ ਕਰਕੇ ਭਿਆਨਕ ਰੂਪ ਦਿੱਸਣ ਲੱਗ ਪੈਂਦਾ ਹੈ ਤੇ ਕਦੇ ਇਹ ਜੀਵ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਰਹਿੰਦਾ ਹੈ ।

## ਕਬਹੂ ਹੋਇ ਬਹੈ ਬਡ ਰਾਜਾ ॥
## ਕਬਹੁ ਭੇਖਾਰੀ ਨੀਚ ਕਾ ਸਾਜਾ ॥

**ਪਦ ਅਰਥ :** ਹੋਇ ਬਹੈ= ਹੋ ਬਹਿੰਦਾ ਹੈ । ਭੇਖਾਰੀ= ਮੰਗਤਾ । ਸਾਜਾ= ਬਣਾਵਟ, ਸਾਂਗ ।

**ਅਰਥ :** ਕਦੇ ਇਹ ਜੀਵ ਰਾਜੇ ਵਾਂਗ ਵੱਡਾ ਹੋ ਕੇ ਬਣ ਬਣ ਬੈਠਦਾ ਹੈ ਤੇ ਕਦੇ ਮੰਗਤੇ ਵਾਲਾ ਨੀਵਾਂ ਸਾਂਗ ਬਣਾ ਲੈਂਦਾ ਹੈ ।

## ਕਬਹੂ ਅਪਕੀਰਤਿ ਮਹਿ ਆਵੈ ॥
## ਕਬਹੂ ਭਲਾ ਭਲਾ ਕਹਾਵੈ ॥

**ਪਦ ਅਰਥ :** ਅਪਕੀਰਤਿ= ਬਦਨਾਮੀ । ਭਲਾ ਭਲਾ= ਬਹੁਤ ਹੀ ਚੰਗਾ, ਨੇਕ । ਕਹਾਵੈ= ਅਖਵਾਉਂਦਾ ਹੈ ।

**ਅਰਥ :** ਕਦੇ ਤਾਂ ਆਪਣੇ ਅਪਜਸ ਕਰਾਉਣ ਵਿਚ ਆਉਂਦਾ ਹੈ । ਕਦੇ ਆਪਣੇ ਆਪ ਨੂੰ ਬੜਾ ਨੇਕ ਕਹਾਉਂਦਾ ਹੈ ।

## ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥
## ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥੬॥

**ਪਦ ਅਰਥ :** ਰਾਖੈ= ਰੱਖਦਾ ਹੈ । ਤਿਵ ਹੀ= ਉਵੇਂ ਹੀ । ਰਹੈ= ਰਹਿੰਦਾ

ਹੈ। ਪ੍ਰਸਾਦਿ= ਕਿਰਪਾ ਨਾਲ। ਸਚੁ= ਪਰਮਾਤਮਾ। ਕਹੈ= ਸਿਮਰਦਾ ਹੈ।

**ਅਰਥ :** ਜਿਵੇਂ ਪ੍ਰਭੂ ਰਖਦਾ ਹੈ ਉਸੀ ਤਰ੍ਹਾਂ ਇਹ ਜੀਵ ਆਪਣੀ ਜ਼ਿੰਦਗੀ ਬਤੀਤ ਕਰਦਾ ਹੈ। ਗੁਰੂ ਜੀ ਕਹਿੰਦੇ ਹਨ— ਜਿਸ ਉੱਤੇ ਗੁਰੂ ਦੀ ਕਿਰਪਾ ਹੁੰਦੀ ਹੈ, ਉਹੀ ਪ੍ਰਭੂ ਨੂੰ ਸਿਮਰਦਾ ਹੈ ॥੬॥

## ਕਬਹੂ ਹੋਇ ਪੰਡਿਤੁ ਕਰੇ ਬਖ੍ਯ੍ਯਾਨੁ ॥
## ਕਬਹੂ ਮੋਨਿ ਧਾਰੀ ਲਾਵੈ ਧਿਆਨੁ ॥

**ਪਦ ਅਰਥ :** ਪੰਡਿਤੁ= ਵਿਦਵਾਨ। ਹੋਇ= ਬਣ ਕੇ। ਬਖ੍ਯ੍ਯਾਨੁ (ਬਖਿਆਨੁ)= ਉਪਦੇਸ਼। ਮੋਨਿ ਧਾਰੀ= ਮੋਨੀ, ਚੁੱਪ ਵੱਟ ਕੇ। ਲਾਵੈ= ਲਾਉਂਦਾ ਹੈ। ਧਿਆਨੁ= ਕਿਸੇ ਖ਼ਾਸ ਵਸਤੂ ਵਿਰਤੀ ਦਾ ਲੀਨ ਹੋਣਾ, ਕਿਸੇ ਖ਼ਾਸ ਵਿਸ਼ੇ 'ਤੇ ਸੁਰਤੀ ਜੋੜਨੀ, ਖ਼ਿਆਲ ਕਰਨਾ।

**ਅਰਥ :** ਕਦੇ ਇਹ ਜੀਵ ਪੰਡਿਤ ਬਣ ਕੇ (ਸ਼ਾਸਤ੍ਰਾਂ ਦਾ) ਉਪਦੇਸ਼ ਕਰਦਾ ਹੈ। ਕਦੇ ਇਹ ਜੀਵ ਮੋਨੀ ਬਣ ਕੇ (ਭਾਵ ਚੁੱਪ ਧਾਰ ਕੇ) ਧਿਆਨ ਲਾਉਂਦਾ ਹੈ।

## ਕਬਹੂ ਤਟ ਤੀਰਥ ਇਸਨਾਨ ॥
## ਕਬਹੂ ਸਿਧ ਸਾਧਿਕ ਮੁਖਿ ਗਿਆਨ ॥

**ਪਦ ਅਰਥ :** ਤਟ= ਨਦੀ ਦਾ ਕੰਢਾ। ਤੀਰਥ= ਜਿਥੇ ਧਾਰਮਿਕ ਭਾਵਨਾ ਨਾਲ ਲੋਕ ਪਾਪ ਦੂਰ ਕਰਨ ਵਾਸਤੇ ਜਾਣ[1], ਪਵਿੱਤਰ ਅਸਥਾਨ।[2] ਸਿਧ= ਯੋਗ ਸਾਧਨਾ ਵਿਚ ਪੁੱਗਾ ਹੋਇਆ ਜੋਗੀ। ਸਾਧਿਕ= ਯੋਗ ਸਾਧਨਾ ਕਰਨ

---

੧. *ਸੰਨਿਆਸੀਆਂ ਦਾ ਇਕ ਫਿਰਕਾ, ਜੋ ਨਦੀਆਂ, ਤਲਾਵਾਂ ਦੇ ਕਿਨਾਰੇ ਬੈਠ ਕੇ ਤਪ ਸਾਧਨ ਕਰਦਾ ਹੈ ਤੇ ਰੋਟੀ-ਪਾਣੀ ਗਜ਼ਾ ਕਰਕੇ ਛਕਦਾ ਹੈ। ਉਸ ਵੱਲ ਗੁਰੂ ਜੀ ਦਾ ਇਸ਼ਾਰਾ ਹੈ।*

੨. *ਸੰਸਾਰ ਦੇ ਸਾਰੇ ਧਰਮਾਂ ਨੇ ਆਪਣੇ ਆਪਣੇ ਨਿਸਚੇ ਅਨੁਸਾਰ ਪਵਿੱਤਰ ਥਾਂ ਤੀਰਥ ਮੰਨ ਰੱਖੇ ਹਨ। ਕਈਆਂ ਨੇ ਦਰਸ਼ਨ ਅਤੇ ਸਪਰਸ਼ ਮਾਤ੍ਰ ਤੋਂ ਹੀ ਤੀਰਥਾਂ ਨੂੰ ਮੁਕਤੀ ਦਾ ਸਾਧਨ ਨਿਸਚੇ ਕੀਤਾ ਹੈ। ਗੁਰਮਤਿ ਅਨੁਸਾਰ ਧਰਮ ਦੀ ਸਿਖਿਆ ਅਤੇ ਇਤਿਹਾਸ ਦੀ ਘਟਨਾ ਤੋਂ ਕੋਈ ਲਾਭ ਲੈਣ ਲਈ ਤੀਰਥਾਂ 'ਤੇ ਜਾਣਾ ਬਹੁਤ ਹੀ ਚੰਗੀ ਗੱਲ ਹੈ। ਜਗਤ ਗੁਰੂ, ਗੁਰੂ ਨਾਨਕ ਸਾਹਿਬ ਜੀ ਨੇ ਸੱਚਾ ਤੀਰਥ ਜੋ ਸਾਡੇ ਲੋਕਾਂ ਨੂੰ ਦੱਸਿਆ ਹੈ ਉਹ ਇਹ ਹੈ ਕਿ—*

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥* (ਅੰਗ ੬੮੭)

ਵਾਲਾ, ਜਗਿਆਸੂ। ਮੁਖਿ= ਮੂੰਹੋਂ।

**ਅਰਥ :** ਕਦੇ ਇਹ ਜੀਵ ਤੀਰਥਾਂ ਦੇ ਕਿਨਾਰਿਆਂ ਪਰ ਰਹਿ ਕੇ ਤੀਰਥਾਂ ਵਿਚ ਹੀ ਇਸ਼ਨਾਨ ਕਰਦਾ ਰਹਿੰਦਾ ਹੈ। ਕਦੇ ਇਹ ਜੀਵ ਸਿਧ ਤੇ ਜਗਿਆਸੂ ਹੋ ਕੇ ਮੂੰਹੋਂ ਗਿਆਨ ਦੀਆਂ ਗੱਲਾਂ ਕਰਦਾ ਹੈ।

## ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥
## ਅਨਿਕ ਜੋਨਿ ਭਰਮੈ ਭਰਮੀਆ ॥

**ਪਦ ਅਰਥ :** ਕੀਟ= ਕੀੜਾ। ਹਸਤਿ= ਹਾਥੀ। ਪਤੰਗ= ਭੰਵਟ (ਰੌਸ਼ਨੀ ਨੂੰ ਦੇਖ ਕੇ ਉਸ 'ਤੇ ਮਰ ਮਿਟਣ ਵਾਲਾ ਜੀਵ)। ਭਰਮੈ= ਫਿਰਦਾ ਹੈ। ਭਰਮੀਆ= ਭਰਮ-ਵਹਿਮ ਦਾ ਜਕੜਿਆ (ਫਸਿਆ) ਹੋਇਆ।

**ਅਰਥ :** ਕਦੇ ਇਹ ਜੀਵ ਕੀੜੇ, ਹਾਥੀ ਪਤੰਗੇ ਆਦਿ ਜੀਅ ਹੋ ਕੇ, ਅਨੇਕ ਜੂਨੀਆਂ ਵਿਚ ਵਹਿਮਾਂ 'ਚ ਫਸਿਆ ਫਿਰਦਾ ਹੈ।

## ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥
## ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥

**ਪਦ ਅਰਥ :** ਨਾਨਾ= ਅਨੇਕਾਂ ਸਰੂਪ। ਜਿਉਂ= ਜਿਵੇਂ। ਸ੍ਵਾਗੀ (ਸ੍ਵਾਂਗੀ)= ਬਹੁ ਰੂਪੀਆ, ਬਾਜ਼ੀਗਰ, ਤਮਾਸ਼ਾ ਕਰਨ ਵਾਲਾ। ਭਾਵੈ= ਚੰਗਾ ਲੱਗਦਾ ਹੈ। ਨਚਾਵੈ= ਨਚਾਉਂਦਾ ਹੈ।

**ਅਰਥ :** ਜਿਵੇਂ ਬਹੁਰੂਪੀਆ (ਨਕਲੀਆ) ਕਈ ਤਰ੍ਹਾਂ ਦੇ ਰੂਪ ਬਣਾ-ਬਣਾ ਕੇ ਦਿਖਾਉਂਦਾ ਹੈ। ਓਸੇ ਤਰ੍ਹਾਂ ਪ੍ਰਭੂ ਨੂੰ ਜਿਵੇਂ ਭਾਉਂਦਾ ਹੈ, ਉਸੇ ਢੰਗ ਨਾਲ ਜੀਵ ਨੂੰ ਨਚਾਉਂਦਾ ਹੈ।

## ਜੋ ਤਿਸੁ ਭਾਵੈ ਸੋਈ ਹੋਇ ॥
## ਨਾਨਕ ਦੂਜਾ ਅਵਰੁ ਨ ਕੋਇ ॥੭॥

**ਪਦ ਅਰਥ :** ਸੋਈ= ਉਹੀ। ਹੋਇ= ਹੁੰਦਾ ਹੈ। ਦੂਜਾ ਅਵਰੁ= ਉਸ ਵਰਗੀ ਤਾਕਤ ਵਾਲਾ।

**ਅਰਥ :** ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਉਹੋ ਕੁਝ ਹੁੰਦਾ ਹੈ। ਗੁਰੂ ਜੀ ਕਹਿੰਦੇ ਹਨ— ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ ॥੭॥

## ਕਬਹੂ ਸਾਧਸੰਗਤਿ ਇਹੁ ਪਾਵੈ ॥
## ਉਸੁ ਅਸਥਾਨ ਤੇ ਬਹੁਰਿ ਨ ਆਵੈ ॥

**ਪਦ ਅਰਥ :** ਬਹੁਰਿ= ਮੁੜ, ਵਾਪਿਸ । ਤੇ= ਤੋਂ । ਬਹੁਰਿ= ਮੁੜ ਕੇ ।

**ਅਰਥ :** ਜੇ ਕਦੇ ਇਹ ਜੀਵ ਸਤ ਸੰਗਤਿ (ਵਿੱਚ ਬੈਠਣਾ) ਪਾ ਲਵੇ ਤਾਂ ਉਸ ਸਤਸੰਗ ਅਸਥਾਨ ਤੋਂ ਉਦਾਸ ਹੋ ਕੇ ਮੁੜ (ਸੰਸਾਰਕ ਧੰਦਿਆਂ ਦੀ ਤਰਫ਼) ਨਹੀਂ ਆਉਂਦਾ । ਅਥਵਾ :— ਫਿਰ ਉਹ ਜੂਨੀਆਂ ਵਿੱਚ ਨਹੀਂ ਆਉਂਦਾ।

## ਅੰਤਰਿ ਹੋਇ ਗਿਆਨ ਪਰਗਾਸੁ ॥
## ਉਸੁ ਅਸਥਾਨ ਕਾ ਨਹੀ ਬਿਨਾਸੁ ॥

**ਅਰਥ :** ਸਤਸੰਗ ਦੇ ਪ੍ਰਤਾਪ ਕਰਕੇ ਹੀ ਇਸ ਜੀਵ ਦੇ ਹਿਰਦੇ ਅੰਦਰ ਗਿਆਨ ਦਾ ਚਾਨਣਾ ਹੋ ਜਾਂਦਾ ਹੈ । (ਫਿਰ ਗਿਆਨ ਦਾ ਚਾਨਣ ਇਸ ਨੂੰ ਉਸ ਅਸਥਾਨ ਤੇ ਲੈ ਜਾਂਦਾ ਹੈ) ਜਿਸ ਟਿਕਾਣੇ ਦਾ ਕਦੇ ਨਾਸ ਨਹੀਂ ਹੁੰਦਾ।

## ਮਨ ਤਨ ਨਾਮਿ ਰਤੇ ਇਕ ਰੰਗਿ ॥
## ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥

**ਪਦ ਅਰਥ :** ਨਾਮਿ= ਨਾਮ ਵਿਚ । ਰਤੇ= ਜੁੜੇ ਹਨ । ਰੰਗਿ= ਪ੍ਰੇਮ ਨਾਲ। ਬਸਹਿ= ਵਸਦੇ ਹਨ ।

**ਅਰਥ :** ਸਤਸੰਗ ਵਿੱਚ ਮਨੋ ਤਨੋ ਜੋ ਇਕ ਪ੍ਰਭੂ ਦੇ ਨਾਮ-ਰੰਗ ਵਿਚ ਲੀਨ ਰਹਿੰਦੇ ਹਨ, ਉਹ ਫਿਰ ਹਮੇਸ਼ਾਂ ਹੀ ਪਰਮਾਤਮਾ ਦੇ ਨਾਲ ਵਸਦੇ ਹਨ।

## ਜਿਉ ਜਲ ਮਹਿ ਜਲੁ ਆਇ ਖਟਾਨਾ ॥
## ਤਿਉ ਜੋਤੀ ਸੰਗਿ ਜੋਤਿ ਸਮਾਨਾ ॥

**ਪਦ ਅਰਥ :** ਜਲ ਮਹਿ= ਪਾਣੀ ਵਿਚ । ਜਲੁ= ਪਾਣੀ । ਖਟਾਨਾ= ਮਿਲ ਜਾਂਦਾ ਹੈ । ਜੋਤੀ= ਜੋਤੀ ਸਰੂਪ, ਪਰਮਾਤਮਾ । ਸੰਗਿ= ਨਾਲ । ਜੋਤਿ= ਆਤਮਾ ਰੂਹ । ਸਮਾਨਾ= ਸਮਾਅ ਜਾਂਦੀ ਹੈ ।

**ਅਰਥ :** ਜਿਵੇਂ ਸਮੁੰਦਰ ਦੇ ਪਾਣੀ ਵਿੱਚ ਨਦੀਆਂ ਦਾ ਪਾਣੀ ਆ ਕੇ ਮਿਲ ਜਾਂਦਾ ਹੈ । ਉਸੇ ਤਰ੍ਹਾਂ ਉਹ ਮਨੁੱਖ, (ਜੋ ਮਨੋਂ ਤਨੋਂ ਨਾਮ ਵਿਚ ਪ੍ਰੇਮ

ਪੂਰਬਕ ਜੁੜੇ ਰਹਿੰਦੇ ਹਨ) ਪਰਮਾਤਮਾ ਨਾਲ ਅਭੇਦ ਹੋ ਜਾਂਦੇ ਹਨ ।

ੳ) *ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥*
*(ਬਿਲਾਵਲੁ ਮ: ੫, ਅੰਗ ੮੪੬)*

ਅ) *ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥*
*ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥*
*(ਧਨਾਸਰੀ ਕਬੀਰ, ਅੰਗ ੬੯੨)*

ੲ) *ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥*
*ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥*
*(ਮਾਰੂ ਮ: ੫, ਅੰਗ ੧੦੭੬)*

## ਮਿਟਿ ਗਏ ਗਵਨ ਪਾਏ ਬਿਸ੍ਰਾਮ ॥
## ਨਾਨਕ ਪ੍ਰਭ ਕੈ ਸਦ ਕੁਰਬਾਨ ॥੮॥੧੧॥

**ਪਦ ਅਰਥ :** ਮਿਟਿ ਗਏ= ਮੁੱਕ ਗਏ । ਗਵਨ= ਗੇੜੇ, ਚੱਕਰ, ਜਨਮ ਮਰਨ ਦੇ ਗੇੜੇ । ਪਾਏ= ਪਾ ਲਿਆ । ਬਿਸ੍ਰਾਮ= ਟਿਕਾਣਾ, ਅਰਾਮ । ਕੈ= ਤੋਂ ।

**ਅਰਥ :** (ਉਨ੍ਹਾਂ ਦੇ ਚੁਰਾਸੀ ਲੱਖ ਜੂਨਾਂ ਵਿੱਚ) ਆਉਣ ਜਾਣ ਦੇ ਚੱਕਰ ਮਿਟ ਗਏ ਹਨ, (ਫਿਰ ਉਨ੍ਹਾਂ ਨੇ ਪ੍ਰਮਾਤਮਾ ਦੇ ਚਰਨਾਂ ਵਿੱਚ) ਟਿਕਾਣਾ ਪਾ ਲਿਆ ਹੈ ਅਤੇ ਉਨ੍ਹਾਂ ਨੂੰ ਆਤਮਕ ਸੁਖ ਦੀ ਪ੍ਰਾਪਤੀ ਹੋਈ ਹੈ । ਗੁਰੂ ਜੀ ਕਹਿੰਦੇ ਹਨ— ਅਸੀਂ ਉਸ ਪ੍ਰਮਾਤਮਾ ਤੋਂ ਸਦਾ ਸਦਕੇ ਜਾਂਦੇ ਹਾਂ ॥੮॥੧੧॥

## ਸਲੋਕੁ ॥
## ਸੁਖੀ ਬਸੈ ਮਸਕੀਨੀਆ
## ਆਪੁ ਨਿਵਾਰਿ ਤਲੇ ॥

**ਪਦ ਅਰਥ :** ਬਸੈ= ਵਸਦਾ ਹੈ । ਮਸਕੀਨੀਆ= ਗਰੀਬੀ ਸੁਭਾਅ ਵਾਲਾ । ਆਪੁ= ਹੰਕਾਰ, ਆਪਾ-ਭਾਵ । ਨਿਵਾਰਿ= ਹਟਾ ਕੇ, ਦੂਰ ਕਰਕੇ । ਤਲੇ= ਹੇਠਾਂ, ਨੀਵਾਂ ।

**ਉਥਾਨਕਾ :** ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰੂ ਅਰਜਨ ਸਾਹਿਬ ਜੀ ਦੇ ਪਾਸ ਇਕ ਪ੍ਰੇਮੀ ਆਦਮੀ ਨੇ ਆ ਕੇ ਕਿਹਾ—"ਜੀ ਮੈਨੂੰ ਆਪਣਾ ਸਿੱਖ ਬਣਾ

ਲਵੇ ।"

ਗੁਰੂ ਜੀ—"ਸਿੱਖ ਬਣਨਾ ਬੜਾ ਔਖਾ ਹੈ ।"

"ਮੈਨੂੰ ਆਪਣਾ ਸਿੱਖ ਜ਼ਰੂਰ ਬਣਾਓ !" ਉਸ ਨੇ ਬਾਰ-ਬਾਰ ਕਿਹਾ ।

ਗੁਰੂ ਜੀ—"ਚੰਗਾ ਫਿਰ ਪਹਿਲੇ ਸਾਡਾ ਇਕ ਕੰਮ ਕਰ, ਫਿਰ ਤੈਨੂੰ ਸਿੱਖ ਬਣਾਵਾਂਗੇ।"

ਪ੍ਰੇਮੀ—"ਜੋ ਕਹੋ ਮੈਂ ਓਹੀ ਕੰਮ ਕਰਾਂਗਾ ।"

ਗੁਰੂ ਜੀ ਨੇ ਇਕ ਹੁਕਮਨਾਮਾ ਲਿਖ ਕੇ ਉਸ ਦੇ ਹੱਥ ਫੜਾ ਕੇ ਕਿਹਾ—"ਫਲਾਣੇ ਸਿੱਖ ਨੂੰ ਇਹ ਹੁਕਮਨਾਮਾ ਦੇ ਆ, ਪਰ ਪਹਿਲਾਂ ਉਸ ਤੋਂ ਸੌ ਰੁਪਇਆ ਦਰਸ਼ਨ ਭੇਟ ਲੈ ਕੇ ਹੁਕਮਨਾਮਾ ਦੇਣਾ ।"

ਗੁਰੂ ਜੀ ਦੇ ਹੁਕਮ ਅਨੁਸਾਰ ਸਿੱਖ ਚਲ ਪਿਆ । ਚਲਦਿਆਂ-ਚਲਦਿਆਂ ਉਸ ਸਿੱਖ ਦੇ ਘਰ ਪੁੱਜ ਗਿਆ । ਰਾਮ ਰਮਈਆ ਕਰਕੇ ਆਖਿਆ—"ਗੁਰੂ ਸਾਹਿਬ ਜੀ ਨੇ ਤੁਹਾਨੂੰ ਹੁਕਮਨਾਮਾ ਭੇਜਿਆ ਹੈ, ਪਰ ਪਹਿਲਾਂ ਇਕ ਸੌ ਰੁਪਇਆ ਦਰਸ਼ਨ ਭੇਟ ਦਿਓ ਤਾਂ ਇਹ ਹੁਕਮਨਾਮਾ ਮਿਲੇਗਾ ।" ਸਿੱਖ ਬੜਾ ਗ਼ਰੀਬ ਸੀ, ਘਰ ਵਿੱਚ ਸੌ ਰੁਪਿਆ ਨਹੀਂ ਸੀ । ਘਰ ਆਏ ਸਿੱਖ ਨੂੰ ਪਲੰਘ 'ਤੇ ਬਿਠਾ ਕੇ ਜਲ-ਪਾਣੀ ਛਕਾ, ਆਪ ਆਪਣਾ ਸਾਮਾਨ ਵੇਚਣ ਚਲਾ ਗਿਆ। ਕੁਝ ਕੁ ਘਰ ਦਾ ਸਾਮਾਨ ਵੇਚ ਕੇ ਸੌ ਰੁਪਿਆ ਲਿਆਂਦਾ ਤੇ ਉਸ ਸਿੱਖ ਨੂੰ ਦੇ ਕੇ ਹੁਕਮਨਾਮਾ ਲਿਆ । ਸਿਰ 'ਤੇ ਰੱਖ ਕੇ ਉਸ ਨੂੰ ਮੱਥਾ ਟੇਕਿਆ। ਜਿਸ ਵੇਲੇ ਹੁਕਮਨਾਮਾ ਖੋਲ੍ਹਿਆ, ਉਸ ਵਿੱਚ ਲਿਖਿਆ ਸੀ ਕਿ ਕਾਰ ਸੇਵਾ ਵਾਸਤੇ ਪੰਜ ਸੌ ਰੁਪਿਆ ਜ਼ਰੂਰ ਭੇਜੋ । ਸਿੱਖ ਨੇ ਮੱਥੇ ਵੱਟ ਨਹੀਂ ਪਾਇਆ, ਨਾ ਹੀ ਮਨ ਵਿੱਚ ਸੋਚਿਆ ਕਿ ਗੁਰੂ ਜੀ ਨੇ ਮੇਰੇ ਵੱਲ ਇਹ ਕੀ ਲਿਖ ਭੇਜਿਆ ਹੈ ?

ਰੁਪਏ ਦੇ ਬੰਦੋਬਸਤ ਕਰਨ ਵਾਸਤੇ ਜਦ ਘਰੋਂ ਤੁਰ ਪਿਆ ਤਾਂ ਰਾਹ ਜਾਂਦਿਆਂ ਇਕ ਢੰਡੋਰਚੀ ਮਿਲ ਪਿਆ । ਉਹ ਢੋਲ ਵਜਾ ਕੇ ਕਹਿ ਰਿਹਾ ਸੀ ਕਿ ਅੱਜ ਫਲਾਣੀ ਜਗ੍ਹਾ ਪਹਿਲਵਾਨਾਂ ਦੀ ਕੁਸ਼ਤੀ ਹੋਣੀ ਹੈ, ਜਿਹੜਾ ਵੀ ਮਸਕੀਨੀਏ ਪਹਿਲਵਾਨ ਨਾਲ ਕੁਸ਼ਤੀ ਕਰੇਗਾ, ਉਸ ਨੂੰ ਇਨਾਮ ਜ਼ਰੂਰ ਮਿਲੇਗਾ । ਜੇ ਮਸਕੀਨੀਏ ਨੂੰ ਢਾਹ ਲਏਗਾ ਤਾਂ ਇਕ ਹਜ਼ਾਰ ਰੁਪਿਆ ਇਨਾਮ ਮਿਲੇਗਾ, ਨਹੀਂ ਤਾਂ ਪੰਜ ਸੌ ।" ਇਹ ਗੱਲ ਸੁਣ ਕੇ ਸਿੱਖ ਬੜਾ ਖ਼ੁਸ਼ ਹੋਇਆ ਤੇ ਦਿਲ ਵਿੱਚ ਸੋਚਦਾ ਹੈ ਗੁਰੂ ਸਾਹਿਬ ਨੇ ਆਪਣਾ ਕੰਮ ਆਪ ਹੀ ਸਵਾਰ ਲਿਆ ਹੈ । ਉਸੇ ਵੇਲੇ ਉਹ ਸਿੱਖ ਮੱਲ ਅਖਾੜੇ ਵਲ ਦੌੜ ਪਿਆ।

ਦੌੜਦਿਆਂ-ਦੌੜਦਿਆਂ ਗਲ਼ ਸੁੱਕ ਗਿਆ। ਰਾਹ ਵਿੱਚ ਇਕ ਖੂਹ ਵਗਦਾ ਦੇਖਿਆ, ਜਿਥੇ ਹੋਰ ਵੀ ਬਹੁਤ ਸਾਰੇ ਲੋਕ ਇਕੱਠੇ ਹੋਏ ਸਨ। "ਪਰ੍ਹੇ ਹੱਟ ਜਾਓ, ਪਹਿਲਾਂ ਮੈਨੂੰ ਪਾਣੀ ਪੀ ਲੈਣ ਦਿਓ।" ਸਿੱਖ ਨੇ ਉਥੇ ਪੁੱਜ ਕੇ ਕਿਹਾ। ਅੱਗੇ ਮਸਕੀਨੀਆ ਆਪ ਹੀ ਖਲੋਤਾ ਸੀ। "ਤੈਨੂੰ ਕਿਸ ਗੱਲ ਦੀ ਕਾਹਲੀ ਹੈ? ਜ਼ਰਾ ਠਹਿਰ ਜਾ, ਹੌਂਸਲਾ ਕਰ।" "ਮੈਨੂੰ ਕਾਹਲ ਇਸ ਕਰਕੇ ਹੈ ਕਿ ਮੈਂ ਮਸਕੀਨੀਏ ਪਹਿਲਵਾਨ ਨਾਲ ਕੁਸ਼ਤੀ ਕਰਨੀ ਹੈ। ਇਸ ਲਈ ਸਭ ਤੋਂ ਪਹਿਲਾਂ ਜਾਣਾ ਚਾਹੁੰਦਾ ਹਾਂ।" ਸਿੱਖ ਨੇ ਕਿਹਾ। "ਓਏ! ਤੂੰ ਅਜਾਈਂ ਮੌਤੇ ਕਿਉਂ ਮਰਦਾ ਹੈਂ? ਤੂੰ ਤਾਂ ਉਸ ਦੀ ਇਕ ਚਪੇੜ ਵੀ ਸਹਾਰ ਨਹੀਂ ਸਕੇਂਗਾ।" ਮਸਕੀਨੀਏ ਨੇ ਮਜ਼ਾਕੀਏ ਲਹਿਜ਼ੇ ਵਿਚ ਕਿਹਾ।

ਇਹ ਗੱਲ ਸੁਣਦਿਆਂ ਸਿੱਖ ਨੇ ਆਪਣੀ ਸਾਰੀ ਕਹਾਣੀ ਸੁਣਾਈ ਕਿ ਮੇਰੇ ਗੁਰੂ ਨੇ ਸੇਵਾ ਲਈ ਪੰਜ ਸੌ ਰੁਪਿਆ ਮੰਗ ਭੇਜਿਆ ਹੈ। ਉਨ੍ਹਾਂ ਦਾ ਬਚਨ ਪੂਰਾ ਕਰਨ ਵਾਸਤੇ ਮੈਂ ਕੁਸ਼ਤੀ ਕਰਨ ਚਲਿਆ ਹਾਂ। ਇਹ ਮੈਨੂੰ ਵੀ ਪਤਾ ਹੈ ਕਿ ਮੈਂ ਉਸ ਨਾਲ ਕੁਸ਼ਤੀ ਨਹੀਂ ਕਰ ਸਕਦਾ ਪਰ ਗੁਰੂ ਦਾ ਹੁਕਮ ਮੇਰੇ ਵਾਸਤੇ ਅਹਿਮ ਹੈ। ਉਸ ਹੁਕਮ ਦੀ ਪੂਰਤੀ ਕਰਨ ਲਈ ਮੈਂ ਜਾਨ ਦੇਣ ਨੂੰ ਵੀ ਤਿਆਰ ਹਾਂ। ਸਿੱਖ ਪਾਸੋਂ ਸਿਦਕੀ ਗੱਲਾਂ ਸੁਣ ਕੇ ਮਸਕੀਨੀਏ ਦਾ ਦਿਲ ਪਿਘਲ ਗਿਆ ਤੇ ਕਿਹਾ—"ਮੈਂ ਹੀ ਮਸਕੀਨੀਆ ਪਹਿਲਵਾਨ ਹਾਂ, ਤੂੰ ਫ਼ਿਕਰ ਨਾ ਕਰ, ਦੋ ਚਾਰ ਹੱਥ ਵਿਖਾ ਕੇ ਮੈਂ ਤੇਰੇ ਹੇਠਾਂ ਆ ਜਾਵਾਂਗਾ ਤੇ ਤੂੰ ਮੇਰੇ ਉੱਤੇ ਚੜ੍ਹ ਜਾਵੀਂ, ਇੰਜ ਤੈਨੂੰ ਹਜ਼ਾਰ ਰੁਪਿਆ ਵੀ ਮਿਲ ਜਾਵੇਗਾ ਅਤੇ ਸਾਰਿਆਂ ਵਿੱਚ ਤੇਰੀ ਜੈ ਜੈਕਾਰ ਹੋ ਜਾਵੇਗੀ।"

ਇੰਜ ਆਪੋ ਵਿਚ ਗੱਲਬਾਤ ਕਰ ਕੇ ਦੋਵੇਂ ਅਖਾੜੇ ਵਿੱਚ ਪਹੁੰਚ ਗਏ। ਬੜੇ ਢੋਲ ਢਮੱਕੇ ਵੱਜੇ, ਦੁਨੀਆਂ ਬਹੁਤ ਇਕੱਠੀ ਹੋ ਗਈ। ਜਿਸ ਵੇਲੇ ਮਸਕੀਨੀਏ ਦੇ ਸਾਹਮਣੇ ਉਹ ਸਿੱਖ ਆਇਆ ਤਾਂ ਸਾਰੇ ਲੋਕ ਹੈਰਾਨ ਹੋ ਕੇ ਕਹਿਣ ਲੱਗ ਪਏ ਕਿ ਇਸ ਸੁਕੜੇ ਜਿਹੇ ਨੇ ਕੀ ਕੁਸ਼ਤੀ ਕਰਨੀ ਹੈ ਇਹ ਤਾਂ ਮੌਤ ਨੂੰ ਵਾਜ ਮਾਰਨ ਆਇਆ ਹੈ।

ਦੋਵੇਂ ਕੁਝ ਚਿਰ ਆਪਸ ਵਿੱਚ ਹੇਠ ਉਤਾਂਹ ਹੁੰਦੇ ਰਹੇ, ਆਖ਼ਿਰ ਮਸਕੀਨੀਆ ਢਹਿ ਪਿਆ ਤੇ ਉਹ ਸਿੱਖ ਉਸ ਉਤੇ ਚੜ੍ਹ ਗਿਆ। ਇਤਨੇ ਨੂੰ ਲੋਕਾਂ ਨੇ ਤਾੜੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਮਸਕੀਨੀਆ ਹਾਰ ਗਿਆ ਤੇ ਸੁਕੜਾ ਸਿੱਖ ਜਿੱਤ ਗਿਆ ਹੈ। ਸਿੱਖ ਨੂੰ ਹਜ਼ਾਰ ਰੁਪਏ ਇਨਾਮ ਤੇ ਮਸਕੀਨੀਏ ਨੂੰ ਪੰਜ ਸੌ ਰੁਪਿਆ ਮਿਲ ਗਿਆ।

"ਭਾਈ! ਜਿਸ ਗੁਰੂ ਦੇ ਪਿੱਛੇ ਤੂੰ ਆਪਣੀ ਜਾਨ ਗੁਆਉਣ ਲਈ ਤਿਆਰ ਹੋ ਗਿਆ ਸੀ, ਉਹ ਗੁਰੂ ਕਿਥੇ ਰਹਿੰਦਾ ਹੈ? ਉਸ ਗੁਰੂ ਦਾ ਦਰਸ਼ਨ ਮੈਨੂੰ ਵੀ ਕਰਵਾ।" ਮਸਕੀਨੀਏ ਨੇ ਉਸ ਸਿੱਖ ਨੂੰ ਕਿਹਾ। "ਚੰਗਾ ਤੂੰ ਮੇਰੇ ਨਾਲ ਚੱਲ।" ਸਿੱਖ ਨੇ ਕਿਹਾ। ਪਹਿਲਾਂ ਉਸ ਨੂੰ ਘਰ ਲਿਜਾ ਕੇ ਜਲ-ਪਾਣੀ ਛਕਾਇਆ। ਫਿਰ ਜਿਸ ਸਿੱਖ ਨੂੰ ਘਰ ਬਿਠਾ ਕੇ ਗਿਆ ਸੀ ਉਸ ਸਿੱਖ ਨੂੰ ਤੇ ਮਸਕੀਨੀਏ ਪਹਿਲਵਾਨ ਨੂੰ ਆਪਣੇ ਨਾਲ ਲੈ ਕੇ ਤੁਰ ਪਿਆ। ਚਲਦੇ-ਚਲਦੇ ਅੰਮ੍ਰਿਤਸਰ ਆ ਪਹੁੰਚੇ। ਸ੍ਰੀ ਗੁਰੂ ਅਰਜਨ ਦੇਵ ਜੀ ਗੁਰਦੁਆਰਾ ਰਾਮਸਰ ਸਾਹਿਬ ਵਾਲੀ ਜਗ੍ਹਾ 'ਤੇ ਬੈਠ ਕੇ ਸੁਖਮਨੀ ਸਾਹਿਬ ਉਚਾਰਨ ਕਰ ਰਹੇ ਸਨ, ਪੁਛਦੇ-ਪੁਛਦੇ ਉਥੇ ਆ ਪਹੁੰਚੇ। ਗੁਰੂ ਜੀ ਅੱਗੇ ਭੇਟਾ ਰੱਖ ਕੇ ਸਿੱਖ ਨੇ ਮੱਥਾ ਟੇਕਿਆ ਫਿਰ ਮਸਕੀਨੀਏ ਨੇ ਭੀ ਭੇਟਾ ਰੱਖ ਕੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਉਸ ਵੇਲੇ ਗੁਰੂ ਜੀ ਨੇ ਵਰ ਦੇਂਦਿਆਂ ਹੋਇਆਂ ਕਿਹਾ—

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥*

ਹੇ ਮਸਕੀਨੀਆ ਪਹਿਲਵਾਨ! ਤੂੰ ਸੁਖੀ ਵਸੇਂਗਾ, ਕਿਉਂਕਿ ਤੂੰ ਆਪਣੇ ਬਲ ਅਤੇ ਹੰਕਾਰ ਨੂੰ ਦੂਰ ਕਰ ਕੇ ਸਿੱਖ ਦੇ ਹੇਠਾਂ ਡਿੱਗ ਪਿਆ ਹੈਂ।

# ਬਡੇ ਬਡੇ ਅਹੰਕਾਰੀਆ
# ਨਾਨਕ ਗਰਬਿ ਗਲੇ॥੧॥

**ਪਦ ਅਰਥ :** ਗਰਬਿ= ਹੰਕਾਰ, ਮਾਂ ਦੇ ਗਰਭ ਵਿਚ। ਗਲੇ= ਗਲ ਗਏ।

**ਅਰਥ :** ਗੁਰੂ ਜੀ ਕਹਿੰਦੇ ਹਨ—(ਰਾਵਣ ਤੇ ਦੁਰਯੋਧਨ ਵਰਗੇ) ਜੋ ਬੜੇ ਬੜੇ ਹੰਕਾਰੀ ਸਨ, ਉਹ ਮਾਤਾ ਦੇ ਗਰਭ ਵਿੱਚ ਗਲ ਰਹੇ ਹਨ।

**ਦੂਜਾ ਅਰਥ :** ਸਭ ਨੂੰ ਸਾਂਝਾ ਉਪਦੇਸ਼ ਦਿੰਦੇ ਹਨ, ਜਿਹੜਾ ਪੁਰਸ਼ ਗ਼ਰੀਬੀ ਆਦਿ ਗੁਣਾਂ ਨੂੰ ਧਾਰਦਾ ਹੈ ਤੇ ਹੰਕਾਰ ਦੂਰ ਕਰ ਕੇ ਸਰੀਰ ਦੇ ਸਾਰੇ ਅੰਗਾਂ ਤੋਂ ਤਲੇ ਜੋ ਚਰਨ ਹਨ, ਉਨ੍ਹਾਂ ਚਰਨਾਂ ਦੀ ਧੂੜੀ ਗ੍ਰਹਿਣ ਕਰਦਾ ਹੈ, ਉਹ ਪੁਰਸ਼ ਸੁਖੀ ਵੱਸਦਾ ਹੈ। ਗੁਰੂ ਜੀ ਫ਼ੁਰਮਾਉਂਦੇ ਹਨ, ਜੋ ਜਾਤਿ, ਵਿਦਿਆ, ਬਾਹੂ ਬਲ, ਰਾਜ-ਭਾਗ (ਹਕੂਮਤ), ਸਰੀਰਕ ਸੁੰਦਰਤਾ ਕਰ ਕੇ ਬੜੇ ਆਫਰੇ ਹੋਏ ਹਨ ਉਹ ਹਮੇਸ਼ਾਂ ਹੰਕਾਰ ਵਿੱਚ ਗਲਦੇ ਰਹਿੰਦੇ ਹਨ॥੧॥

*ਯਥਾ—ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ॥*
*ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ॥ (ਪੰਨਾ ੯੫੬)*

ਅਸ਼ਟਪਦੀ ਵਿਚ ਸਲੋਕ ਦੀ ਅੱਗੋਂ ਵਿਆਖਿਆ ਕਰਦੇ ਹਨ—

## ਅਸਟਪਦੀ ॥

## ਜਿਸ ਕੈ ਅੰਤਰਿ ਰਾਜ ਅਭਿਮਾਨੁ ॥
## ਸੋ ਨਰਕਪਾਤੀ ਹੋਵਤ ਸੁਆਨੁ ॥

**ਪਦ ਅਰਥ :** ਰਾਜ= ਰਾਜ-ਭਾਗ । ਸੋ= ਉਹ । ਨਰਕਪਾਤੀ= ਨਰਕ ਵਿਚ ਡਿੱਗਦਾ ਹੈ । ਸੁਆਨੁ= ਕੁੱਤਾ ।

**ਅਰਥ :** ਜਿਸ ਪੁਰਸ਼ ਦੇ ਹਿਰਦੇ ਅੰਦਰ ਰਾਜ-ਭਾਗ ਦਾ ਮਾਣ ਹੁੰਦਾ ਹੈ, ਭਾਵ ਹੰਕਾਰ ਕਰ ਕੇ ਮਜ਼ਲੂਮਾਂ 'ਤੇ ਜ਼ੁਲਮ ਕਰਦਾ ਹੈ । ਉਹ ਕੁੱਤਾ ਲੋਭੀ ਪੁਰਸ਼ ਨਰਕਾਂ ਵਿੱਚ ਡਿਗਦਾ ਹੈ । ਅਥਵਾ—ਉਹ ਪੁਰਸ਼ ਕੁੱਤਿਆਂ ਵਾਲੇ ਨਰਕ ਵਿੱਚ ਪੈਣ ਵਾਲਾ ਹੁੰਦਾ ਹੈ, ਉਥੇ ਉਸ ਨੂੰ ਕੁੱਤੇ ਵੱਢ-ਵੱਢ ਕੇ ਖਾਂਦੇ ਹਨ ।

ਅਥਵਾ :— ਉਹ ਪੁਰਸ਼ ਨਰਕਾਂ ਵਿੱਚ ਪੈ ਕੇ ਅਰਥਾਤ ਨਰਕਾਂ ਦਾ ਦੁੱਖ ਭੋਗ ਕੇ ਮੁੜ ਕੇ ਕੁੱਤਾ ਜੂਨ ਵਿੱਚ ਪੈਂਦਾ ਹੁੰਦਾ ਹੈ ।

## ਜੋ ਜਾਨੈ ਮੈ ਜੋਬਨਵੰਤੁ ॥
## ਸੋ ਹੋਵਤ ਬਿਸਟਾ ਕਾ ਜੰਤੁ ॥

**ਪਦ ਅਰਥ :** ਜੋ= ਜਿਹੜਾ । ਜਾਨੈ= ਜਾਣਦਾ ਹੈ । ਜੋਬਨਵੰਤੁ= ਜੁਆਨੀ ਵਾਲਾ । ਹੋਵਤ= ਹੁੰਦਾ ਹੈ । ਬਿਸਟਾ= ਗੰਦਗੀ । ਜੰਤੁ= ਕੀੜਾ ।

**ਅਰਥ :** ਜੋ ਮਨੁੱਖ ਆਪਣੇ ਆਪ ਨੂੰ ਜਾਣਦਾ ਹੈ ਕਿ ਮੈਂ ਜੁਆਨੀ ਵਾਲਾ ਹਾਂ ਤੇ ਜੁਆਨੀ ਦੇ ਨਸ਼ੇ ਵਿਚ ਮਸਤ ਹੋ ਕੇ ਗ਼ਰੀਬਾਂ ਨੂੰ ਦੁੱਖ ਦਿੰਦਾ ਹੈ । ਉਹ ਪੁਰਸ਼ ਮਰ ਕੇ ਗੰਦਗੀ ਦਾ ਕੀੜਾ ਹੁੰਦਾ ਹੈ । ਕਿਉਂਕਿ ਉਹ ਸਾਰੀ ਉਮਰ ਵਿਸ਼ੇ-ਵਿਕਾਰਾਂ ਦੇ ਗੰਦ ਵਿੱਚ ਪਿਆ ਰਹਿੰਦਾ ਹੈ ।

## ਆਪਸ ਕਉ ਕਰਮਵੰਤੁ ਕਹਾਵੈ ॥
## ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥

**ਪਦ ਅਰਥ :** ਆਪਸ ਕਉ= ਆਪਣੇ ਆਪ ਨੂੰ । ਕਰਮਵੰਤੁ= ਚੰਗੇ ਕੰਮ ਕਰਨ ਵਾਲਾ । ਜਨਮਿ ਮਰੈ= ਜੰਮਦਾ ਮਰਦਾ । ਭ੍ਰਮਾਵੈ= ਭਟਕਦਾ ਹੈ ।

**ਅਰਥ :** ਜੋ ਪੁਰਸ਼ ਆਪਣੇ ਆਪ ਨੂੰ ਚੰਗੇ ਕੰਮ ਕਰਨ ਵਾਲਾ ਅਖਵਾਉਂਦਾ ਹੈ ਭਾਵ ਆਪਣੇ ਕੀਤੇ ਕੰਮਾਂ ਦਾ ਮਾਣ ਕਰਦਾ ਹੈ । ਉਹ ਜੰਮਦਾ ਮਰਦਾ ਹੋਇਆ ਬਹੁਤ ਜੂਨੀਆਂ ਵਿੱਚ ਭਟਕਦਾ ਰਹਿੰਦਾ ਹੈ ।

## ਧਨ ਭੂਮਿ ਕਾ ਜੋ ਕਰੈ ਗੁਮਾਨੁ ॥
## ਸੋ ਮੂਰਖੁ ਅੰਧਾ ਅਗਿਆਨੁ ॥

**ਪਦ ਅਰਥ :** ਭੂਮਿ= ਜ਼ਮੀਨ । ਗੁਮਾਨੁ= ਹੰਕਾਰ । ਅਗਿਆਨੁ= ਨਾ-ਸਮਝ ।

**ਅਰਥ :** ਜੋ ਪੁਰਸ਼ ਧਨ ਅਤੇ ਜ਼ਮੀਨ-ਜਾਇਦਾਦ ਦਾ ਹੰਕਾਰ ਕਰਦਾ ਹੈ। ਉਹ ਮੂਰਖ ਹੈ, ਅੰਨ੍ਹਾ ਹੈ ਅਤੇ ਅਗਿਆਨੀ ਹੈ । ਅਥਵਾ :—ਉਹ ਮੂਰਖ ਅਗਿਆਨ ਕਰ ਕੇ ਅੰਨ੍ਹਾ ਹੈ ।

## ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥
## ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥੧॥

**ਪਦ ਅਰਥ :** ਗਰੀਬੀ= ਨਿਮਰਤਾ । ਹਿਰਦੈ= ਦਿਲ ਵਿੱਚ । ਈਹਾ= ਇਥੇ । ਆਗੈ= ਪਰਲੋਕ ਵਿਚ ।

**ਅਰਥ :** ਪ੍ਰਭੂ ਕਿਰਪਾ ਕਰ ਕੇ ਜਿਸ ਪੁਰਸ਼ ਦੇ ਹਿਰਦੇ ਵਿਚ ਨਿਮਰਤਾ (ਆਦਿ ਗੁਣ) ਵਸਾਉਂਦਾ ਹੈ । ਗੁਰੂ ਜੀ ਕਹਿੰਦੇ ਹਨ— ਉਹ ਪੁਰਸ਼ ਇਸ ਲੋਕ ਵਿਚ ਬੰਧਨਾਂ ਤੋਂ ਛੁੱਟ ਕੇ ਪ੍ਰਲੋਕ ਵਿਚ ਸੁਖ ਪਾਉਂਦਾ ਹੈ ।

ਅਥਵਾ :— ਇਸ ਲੋਕ ਵਿਚ ਸੁਖ ਅਤੇ ਪ੍ਰਲੋਕ ਵਿਚ ਮੁਕਤੀ ਪਾਉਂਦਾ ਹੈ।

ਅਥਵਾ :— ਇਸ ਲੋਕ ਵਿਚ ਜੀਵਨ ਮੁਕਤੀ ਅਤੇ ਪ੍ਰਲੋਕ ਵਿਚ ਵਿਦੇਹ ਮੁਕਤੀ ਦੇ ਸੁਖ ਨੂੰ ਪਾਉਂਦਾ ਹੈ ॥੧॥

## ਧਨਵੰਤਾ ਹੋਇ ਕਰਿ ਗਰਬਾਵੈ ॥
## ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥

**ਪਦ ਅਰਥ :** ਧਨਵੰਤਾ= ਧਨ ਵਾਲਾ, ਅਮੀਰ । ਗਰਬਾਵੈ= ਆਕੜਦਾ ਹੈ । ਤ੍ਰਿਣ= ਤੀਲ੍ਹਾ, ਕੱਖ । ਸਮਾਨਿ= ਬਰਾਬਰ ।

**ਅਰਥ :** ਜੋ ਪੁਰਸ਼ ਧਨਾਢ ਹੋ ਕੇ ਹੰਕਾਰ ਕਰਨ ਵਿਚ ਆਉਂਦਾ ਹੈ। ਅੰਤ ਨੂੰ ਉਹ ਧਨ ਇਕ ਤੀਲ੍ਹੇ ਜਿੰਨਾ ਵੀ ਭਾਵ ਥੋੜ੍ਹਾ ਜਿਹਾ ਵੀ ਉਸ ਦੇ ਨਾਲ ਨਹੀਂ ਜਾਂਦਾ।

## ਬਹੁ ਲਸਕਰ ਮਾਨੁਖ ਊਪਰਿ ਕਰੇ ਆਸ॥
## ਪਲ ਭੀਤਰਿ ਤਾ ਕਾ ਹੋਇ ਬਿਨਾਸ॥

**ਪਦ ਅਰਥ :** ਲਸਕਰ= ਫ਼ੌਜ। ਪਲ (ਪਲਕ)= ਅੱਖ ਝਮਕਣ ਜਿੰਨਾ ਸਮਾਂ।

**ਅਰਥ :** ਜੋ ਮਨੁੱਖ (ਚਾਰ ਪ੍ਰਕਾਰ ਦੀ) ਸੈਨਾ ਉੱਤੇ ਬਹੁਤ ਆਸਾ ਕਰਦਾ ਹੈ ਕਿ ਇਹ ਫ਼ੌਜ ਮੇਰੀ ਮੱਦਦ ਕਰੇਗੀ। ਅਥਵਾ :— ਜੋ ਬਹੁਤੀਆਂ ਫ਼ੌਜਾਂ ਤੇ ਮਨੁੱਖਾਂ ਉੱਤੇ ਆਸਾਂ ਕਰਦਾ ਹੈ। ਉਸ ਪੁਰਸ਼ ਦਾ ਸਗੋਂ ਇਕ ਪਲ ਵਿਚ ਹੀ ਨਾਸ ਹੋ ਜਾਂਦਾ ਹੈ (ਅਤੇ ਉਹਨਾਂ ਵਿਚੋਂ ਕੋਈ ਵੀ ਉਸ ਦਾ ਸਹਾਇਕ ਨਹੀਂ ਹੁੰਦਾ)।

## ਸਭ ਤੇ ਆਪ ਜਾਨੈ ਬਲਵੰਤੁ॥
## ਖਿਨ ਮਹਿ ਹੋਇ ਜਾਇ ਭਸਮੰਤੁ॥

**ਪਦ ਅਰਥ :** ਸਭ ਤੇ= ਸਾਰਿਆਂ ਨਾਲੋਂ। ਜਾਨੈ= ਜਾਣਦਾ ਹੈ। ਬਲਵੰਤੁ= ਬਲ ਵਾਲਾ, ਤਾਕਤਵਰ। ਹੋਇ ਜਾਇ= ਹੋ ਜਾਵੇਗਾ। ਭਸਮੰਤੁ= ਸੁਆਹ।

**ਅਰਥ :** ਜਿਸ ਆਪਣੇ ਸਰੀਰ ਨੂੰ ਸਾਰਿਆਂ ਤੋਂ ਵੱਧ ਕੇ ਤਾਕਤ ਵਾਲਾ ਜਾਣਦਾ ਹੈ। ਸਵਾਸਾਂ ਦੇ ਨਿਕਲਣ ਤੇ ਓਹੀ ਸਰੀਰ ਇਕ ਖਿਨ ਵਿਚ ਸੜ ਕੇ ਸੁਆਹ ਹੋ ਜਾਵੇਗਾ।

## ਕਿਸੈ ਨ ਬਦੈ ਆਪਿ ਅਹੰਕਾਰੀ॥
## ਧਰਮ ਰਾਇ ਤਿਸੁ ਕਰੇ ਖੁਆਰੀ॥

**ਪਦ ਅਰਥ :** ਬਦੈ= ਮਿਥਦਾ, ਬਿਦਦਾ, ਜਾਣਦਾ। ਕਰੇ= ਕਰੇਗਾ। ਖੁਆਰੀ= ਖੱਜਲ-ਖੁਆਰੀ, ਮਿੱਟੀ ਪਲੀਤ ਕਰਨੀ।

**ਅਰਥ :** (ਜੋ ਪੁਰਸ਼ ਆਪ ਹੰਕਾਰੀ ਹੋ ਕੇ) ਆਪਣੇ ਤੁੱਲ ਹੋਰ ਕਿਸੇ ਨੂੰ ਨਹੀਂ ਜਾਣਦਾ। ਅੰਤ ਨੂੰ ਧਰਮਰਾਜਾ ਉਸ ਦੀ ਖ਼ਰਾਬੀ ਕਰੇਗਾ, ਭਾਵ ਉਸ ਦੀ ਮਿੱਟੀ ਪਲੀਤ ਕਰੇਗਾ।

## ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥
## ਸੋ ਜਨੁ ਨਾਨਕ ਦਰਗਹ ਪਰਵਾਨੁ ॥੨॥

**ਪਦ ਅਰਥ :** ਪ੍ਰਸਾਦਿ= ਬਖ਼ਸ਼ਿਸ਼ । ਮਿਟੈ= ਮਿਟ ਜਾਂਦਾ ਹੈ, ਨਾਸ ਹੋ ਜਾਂਦਾ ਹੈ। ਪਰਵਾਨੁ= ਕਬੂਲ ਹੋ ਜਾਂਦਾ ਹੈ ।

**ਅਰਥ :** ਗੁਰੂ ਦੀ ਕਿਰਪਾ ਨਾਲ, ਜਿਸ ਪੁਰਸ਼ ਦਾ ਹੰਕਾਰ ਮਿਟ ਜਾਂਦਾ ਹੈ । ਗੁਰੂ ਜੀ ਫ਼ੁਰਮਾਉਂਦੇ ਹਨ— ਉਹ ਪੁਰਸ਼ ਪਰਮੇਸ਼ਰ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ ॥੨॥

## ਕੋਟਿ ਕਰਮ ਕਰੈ ਹਉ ਧਾਰੇ ॥
## ਸ੍ਰਮੁ ਪਾਵੈ ਸਗਲੇ ਬਿਰਥਾਰੇ ॥

**ਪਦ ਅਰਥ :** ਕਰੈ= ਕਰਦਾ ਹੈ । ਹਉ= ਹੰਗਤਾ । ਸ੍ਰਮੁ= ਥਕਾਵਟ । ਬਿਰਥਾਰੇ= ਵਿਅਰਥ, ਬੇਫ਼ਾਇਦਾ, ਅਜਾਈਂ ।

**ਅਰਥ :** ਇਹ ਜੀਵ ਕ੍ਰੋੜਾਂ (ਧਾਰਮਿਕ) ਕਰਮ ਕਰਦਾ ਹੋਇਆ, ਬਹੁਤ ਹੀ ਥਕਾਵਟ ਨੂੰ ਪਾਉਂਦਾ ਹੈ । ਧਾਰਮਿਕ ਕਰਮ ਕਰ ਕੇ ਜੋ ਹੰਗਤਾ ਨੂੰ ਧਾਰਨ ਕਰੇ (ਕਿ ਮੈਂ ਕੀਤੇ ਹਨ) ਤਾਂ ਉਹ ਕੀਤੇ ਹੋਏ ਸਾਰੇ ਕਰਮ ਵਿਅਰਥ ਚਲੇ ਜਾਂਦੇ ਹਨ ।

## ਅਨਿਕ ਤਪਸਿਆ ਕਰੇ ਅਹੰਕਾਰ ॥
## ਨਰਕ ਸੁਰਗ ਫਿਰਿ ਫਿਰਿ ਅਵਤਾਰ ॥

**ਅਰਥ :** ਜੋ ਪੁਰਸ਼ ਅਨੇਕ ਤਰ੍ਹਾਂ ਦੀ ਤਪਸਿਆ ਕਰਕੇ ਮਾਣ ਕਰਦਾ ਹੈ ਉਹ ਨਰਕਾਂ ਸੁਰਗਾਂ ਵਿਚ ਮੁੜ-ਮੁੜ ਉਤਰਨਾ ਕਰਦਾ ਹੈ । ਭਾਵ ਕਦੇ ਨਰਕ ਤੇ ਕਦੇ ਸੁਰਗ ਵਿਚ ਜਾਂਦਾ ਹੈ ।

## ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥
## ਹਰਿ ਦਰਗਹ ਕਹੁ ਕੈਸੇ ਗਵੈ ॥

**ਪਦ ਅਰਥ :** ਆਤਮ= ਮਨ, ਦਿਲ । ਦ੍ਰਵੈ= ਨਰਮ । ਕਹੁ= ਦੱਸੋ । ਕੈਸੇ= ਕਿਵੇਂ । ਗਵੈ= ਜਾ ਸਕਦਾ ਹੈ ।

**ਅਰਥ :** ਅਨੇਕ ਸਾਧਨਾਂ ਰੂਪ ਜਤਨਾਂ ਕਰਕੇ ਵੀ ਜਿਸ ਦਾ ਮਨ ਕੋਮਲ

(ਨਰਮ) ਨਹੀਂ ਹੁੰਦਾ। ਹੇ ਭਾਈ! ਦੱਸੋ, ਉਹ ਹਰੀ ਦੀ ਦਰਗਾਹ ਵਿਚ ਕਿਵੇਂ ਜਾ ਸਕੇਗਾ? ਅਰਥਾਤ ਨਹੀਂ ਜਾ ਸਕੇਗਾ।

## ਆਪਸ ਕਉ ਜੋ ਭਲਾ ਕਹਾਵੈ॥
## ਤਿਸਹਿ ਭਲਾਈ ਨਿਕਟਿ ਨ ਆਵੈ॥

**ਪਦ ਅਰਥ :** ਆਪਸ= ਆਪਣੇ ਆਪ। ਕਉ= ਨੂੰ। ਭਲਾ= ਬਹੁਤ ਚੰਗਾ। ਕਹਾਵੈ= ਅਖਵਾਂਦਾ ਹੈ। ਭਲਾਈ= ਨੇਕੀ।

**ਅਰਥ :** ਜੋ ਪੁਰਸ਼ ਆਪੇ ਹੀ, ਆਪਣੇ ਆਪ ਨੂੰ ਚੰਗਾ ਅਖਵਾਉਂਦਾ ਹੈ। ਉਸ ਪੁਰਸ਼ ਦੇ ਨੇੜੇ ਤਾਂ ਨੇਕੀ ਆਉਂਦੀ ਹੀ ਨਹੀਂ।

## ਸਾਖੀ—ਰੰਕੇ ਬੰਕੇ ਦੀ

ਭਗਤ ਨਾਮਦੇਵ ਜੀ ਤੀਰਥ ਯਾਤਰਾ ਕਰਦੇ-ਕਰਦੇ ਪੰਡਰਪੁਰ ਪਹੁੰਚ ਗਏ। ਅੱਗੇ ਮੰਦਰ ਵਿਚ ਆਰਤੀ ਹੋ ਰਹੀ ਸੀ ਹੋਰਨਾਂ ਵੱਲ ਵੇਖ ਕੇ ਨਾਮਦੇਵ ਜੀ ਛੈਣਿਆਂ ਦੇ ਭੁਲੇਖੇ ਨਾਲ ਜੁੱਤੀ ਕੱਢ ਕੇ ਖੜਕਾਣ ਲੱਗ ਪਏ। ਮੰਦਰ ਦੀ ਨਿਰਾਦਰੀ ਦੇਖ ਕੇ ਪੁਜਾਰੀਆਂ ਨੇ ਧੱਕੇ ਮਾਰ ਕੇ ਮੰਦਰ ਵਿਚੋਂ ਬਾਹਰ ਕੱਢ ਦਿੱਤਾ। ਉਸ ਵੇਲੇ ਮੰਦਰ ਦੇ ਪਿਛੇ ਬੈਠ ਕੇ ਨਾਮਦੇਵ ਨੇ ਭਗਵਾਨ ਅੱਗੇ ਬੇਨਤੀ ਕੀਤੀ। ਜਿਸ ਦਾ ਸਦਕਾ ਭਗਵਾਨ ਨੇ ਕਲਾਵੇ ਵਿਚ ਲੈ ਕੇ ਮੰਦਰ ਦਾ ਮੂੰਹ ਨਾਮਦੇਵ ਵੱਲ ਕਰ ਦਿੱਤਾ।

ਨਾਮਦੇਵ ਨੂੰ ਬੜਾ ਮਾਣ ਹੋ ਗਿਆ ਕਿ ਮੇਰੇ ਵਰਗਾ ਪਿਆਰਾ ਭਗਤ ਭਗਵਾਨ ਦਾ ਹੋਰ ਕੋਈ ਨਹੀਂ ਹੈ। ਇਕ ਦਿਨ ਭਗਵਾਨ ਪਾਸ ਆ ਕੇ ਕਹਿੰਦਾ ਹੈ, ਭਗਵਾਨ ਜੀ! ਮੇਰੇ ਨਾਲੋਂ ਵੀ ਕੋਈ ਜ਼ਿਆਦਾ ਆਪ ਜੀ ਦਾ ਪਿਆਰਾ ਭਗਤ ਹੈ? ਭਗਵਾਨ ਨੇ ਉਸ ਦਾ ਦਿਲ ਰੱਖਣ ਵਾਸਤੇ ਦੋ ਵਾਰ ਤਾਂ ਕਿਹਾ ਕਿ ਤੇਰੇ ਨਾਲੋਂ ਹੋਰ ਕੋਈ ਮੈਨੂੰ ਪਿਆਰਾ ਭਗਤ ਨਹੀਂ ਹੈ।

ਜਦ ਤੀਜੀ ਵਾਰ ਪੁੱਛਿਆ ਤਾਂ ਉਸ ਦਾ ਹੰਕਾਰ ਤੋੜਨ ਵਾਸਤੇ ਭਗਵਾਨ ਨੇ ਕਿਹਾ, ਤੇਰੇ ਨਾਲੋਂ ਮੈਨੂੰ ਰੰਕਾ ਬੰਕਾ ਦੋਵੇਂ ਭਗਤ ਪਿਆਰੇ ਹਨ। ਤੈਨੂੰ ਤਾਂ ਮੈ ਕਦੇ ਕਦੇ ਦਰਸ਼ਨ ਦਿੰਦਾ ਹਾਂ, ਪਰ ਦਿਨ ਰਾਤ ਮੈਂ ਉਨ੍ਹਾਂ ਹੀ ਭਗਤਾਂ ਦੇ ਪਾਸ ਰਹਿੰਦਾ ਹਾਂ। ਇਤਨੀ ਗੱਲ ਸੁਣ ਕੇ ਨਾਮਦੇਵ ਚਲਦਾ ਚਲਦਾ ਰੰਕਾ ਬੰਕਾ ਦੇ ਘਰ ਪਹੁੰਚ ਗਿਆ। ਕੀ ਵੇਖਦਾ ਹੈ ਛੱਪਰੀ ਟੁੱਟੀ ਹੋਈ ਹੈ, ਮੰਜੀ ਵੀ ਮਾੜੀ ਜਿਹੀ ਹੈ। ਸਾਰਾ ਸਾਮਾਨ ਗ਼ਰੀਬੀ ਵਾਲਾ ਵੇਖ ਕੇ

ਨਾਮਦੇਵ ਨੇ ਮਨ ਵਿਚ ਵਿਚਾਰਿਆ ਐਹੋ ਜਿਹੀ ਜਗ੍ਹਾ ਤੇ ਭਗਵਾਨ ਸਾਰਾ ਦਿਨ ਕਿਵੇਂ ਰਹਿੰਦੇ ਹੋਣਗੇ ? ਸ਼ਾਇਦ ਇਹ ਘਰ ਰੰਕੇ ਬੰਕੇ ਦਾ ਨਾ ਹੋਵੇ। ਤਦ ਆਵਾਜ਼ ਦੇ ਕੇ ਪੁੱਛਿਆ ਰੰਕੇ ਬੰਕੇ ਦਾ ਘਰ ਇਹੀ ਹੈ ? ਇਕ ਬੀਬੀ ਅੰਦਰ ਬੈਠੀ ਹਲਦੀ ਰਗੜ ਰਹੀ ਸੀ। ਉਸ ਨੇ ਕਿਹਾ, "ਜੀ ਹਾਂ, ਰੰਕੇ ਬੰਕੇ ਦਾ ਏਹੀ ਘਰ ਹੈ, ਆਓ ਬੈਠੋ!" ਨਾਮਦੇਵ ਜੀ ਅੰਦਰ ਗਏ ਤਾਂ ਉਸ ਲੜਕੀ ਨੇ ਬੜੇ ਸਤਿਕਾਰ ਨਾਲ ਬਿਠਾਇਆ। ਨਾਮਦੇਵ ਨੇ ਪੁੱਛਿਆ, "ਭਗਵਾਨ ਰਾਤ ਦਿਨ ਇਥੇ ਹੀ ਰਹਿੰਦੇ ਹਨ।" "ਹਾਂ ਜੀ, ਇਥੇ ਹੀ ਰਹਿੰਦੇ ਹਨ।" ਲੜਕੀ ਨੇ ਕਿਹਾ। ਨਾਮਦੇਵ—"ਹੁਣ ਕਿਥੇ ਗਏ ਹੋਏ ਹਨ ?"

ਲੜਕੀ—"ਹੁਣੇ ਬਾਹਰ ਗਏ ਹਨ, ਥੋੜ੍ਹੀ ਦੇਰ ਤੱਕ ਆ ਜਾਣਗੇ।"

ਨਾਮਦੇਵ ਨੇ ਫਿਰ ਪੁੱਛਿਆ—"ਰੰਕਾ ਬੰਕਾ ਕਿਥੇ ਗਏ ਹੋਏ ਹਨ ?"

ਲੜਕੀ—"ਉਹ ਤਾਂ ਜੰਗਲ ਵਿਚੋਂ ਲੱਕੜੀਆਂ ਲੈਣ ਗਏ ਹੋਏ ਹਨ।" ਲੜਕੀ ਤੋਂ ਨਾਮਦੇਵ ਜੀ ਨੇ ਫਿਰ ਪੁੱਛਿਆ—"ਬੀਬੀ ਇਹ ਤੂੰ ਕੀ ਕਰ ਰਹੀ ਹੈਂ ?" "ਹਲਦੀ ਪੀਹ ਰਹੀ ਹਾਂ।" ਲੜਕੀ ਨੇ ਉੱਤਰ ਦਿੱਤਾ। ਨਾਮਦੇਵ— "ਇਹ ਕਿਸ ਵਾਸਤੇ ?" ਲੜਕੀ— "ਭਗਵਾਨ ਵਾਸਤੇ ਇਹ ਹਲਦੀ ਰਗੜ ਰਹੀ ਹਾਂ।"

"ਭਗਵਾਨ ਨੂੰ ਕੀ ਹੋਇਆ ਹੈ ?" ਨਾਮਦੇਵ ਜੀ ਨੇ ਹੈਰਾਨੀ 'ਚ ਕਿਹਾ। "ਉਨ੍ਹਾਂ ਦੇ ਮੋਢੇ 'ਚ ਬਹੁਤ ਦਰਦ ਹੋ ਰਹੀ ਹੈ।" ਲੜਕੀ ਨੇ ਕਿਹਾ। "ਕਿਧਰੇ ਡਿੱਗ ਪਏ ਸਨ ?" ਨਾਮਦੇਵ ਜੀ ਨੇ ਪੁੱਛਿਆ।

ਲੜਕੀ "ਜਾਤਿ ਦਾ ਛੀਂਬਾ ਇਕ ਨਵਾਂ ਭਗਤ ਨਾਮਦੇਵ ਹੋਇਆ ਹੈ। ਮੰਦਰ ਵਿਚ ਆਰਤੀ ਦੇ ਸਮੇਂ ਛੈਣਿਆਂ ਦੀ ਜਗ੍ਹਾ ਉਸ ਨੇ ਜੁੱਤੀ ਖੜਕਾਣੀ ਸ਼ੁਰੂ ਕਰ ਦਿੱਤੀ ਸੀ, ਇਸ ਦੋਸ਼ ਕਰਕੇ ਉਸ ਨੂੰ ਪੂਜਾਰੀਆਂ ਨੇ ਧੱਕੇ ਮਾਰ ਕੇ ਮੰਦਰ 'ਚੋਂ ਬਾਹਰ ਕੱਢ ਦਿੱਤਾ। ਮੰਦਰ ਦੇ ਪਿਛੇ ਬਹਿ ਕੇ ਰੋਣ ਲੱਗ ਪਿਆ ਤੇ ਰੋਂਦਿਆਂ ਰੋਂਦਿਆਂ ਭਗਵਾਨ ਨੂੰ ਉਲਾਂਭੇ ਦੇਣ ਲੱਗ ਪਿਆ। ਭਗਵਾਨ ਨੇ ਨਾਮਦੇਵ ਨੂੰ ਖ਼ੁਸ਼ ਕਰਨ ਵਾਸਤੇ ਮੰਦਰ ਦਾ ਮੂੰਹ ਫੇਰ ਦਿੱਤਾ।*

ਮੰਦਰ ਨੂੰ ਘੁਮਾਉਣ ਕਰਕੇ ਭਗਵਾਨ ਦੇ ਮੋਢੇ ਨੂੰ ਮੋਚ ਆ ਗਈ ਹੈ। ਇਸ ਕਰਕੇ ਦਰਦ ਹੋ ਰਹੀ ਹੈ ਪਰ ਨਾਮਦੇਵ ਨੇ ਭਗਵਾਨ ਦਾ ਕੋਈ ਖ਼ਿਆਲ ਨਹੀਂ ਕੀਤਾ। ਉਲਟਾ ਕਹਿੰਦਾ ਹੈ ਕਿ ਮੇਰੇ ਵਰਗਾ ਪਿਆਰਾ ਭਗਤ ਹੋਰ ਕੋਈ ਨਹੀਂ ਹੈ। ਪਿਆਰਾ ਭਗਤ ਤਾਂ ਉਹ ਹੁੰਦਾ ਹੈ ਜੋ ਭਗਵਾਨ

*ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥ (੧੨੯੨)

ਨਾਲ ਪਿਆਰ ਕਰੇ। ਨਾਮਦੇਵ ਦਾ ਭਗਵਾਨ ਨਾਲ ਪਿਆਰ ਹੈ ? ਉਸ ਨੇ ਇਕ ਵਾਰ ਵੀ ਭਗਵਾਨ ਤੋਂ ਪੁੱਛਿਆ ਨਹੀਂ ਕਿ ਤੁਹਾਨੂੰ ਕੋਈ ਤਕਲੀਫ਼ ਤਾਂ ਨਹੀਂ ਹੋਈ।

ਉਹ ਭਗਵਾਨ ਦਿਆਲੂ ਹੈ ਜੋ ਬਿਨਾਂ ਮਤਲਬ ਤੋਂ ਹੀ ਸਭ ਦੇ ਕੰਮ ਸਵਾਰੀ ਜਾਂਦਾ ਹੈ। ਜਿਸ ਵੇਲੇ ਨਾਮਦੇਵ ਵੱਲ ਮੰਦਰ ਫੇਰ ਕੇ ਭਗਵਾਨ ਇਥੇ ਆਏ ਤਾਂ ਮੋਢਾ ਛਿਲਿਆ ਹੋਇਆ ਵੇਖ ਕੇ ਪੁੱਛਿਆ— "ਭਰਾ ਜੀ! ਇਹ ਕੀ ਹੋਇਆ ਹੈ ?" ਤਾਂ ਭਗਵਾਨ ਨੇ ਕਿਹਾ— "ਭੈਣ ਜੀ! ਨਾਮਦੇਵ ਦੇ ਵਾਸਤੇ ਮੰਦਰ ਫੇਰਿਆ ਹੈ, ਉਸ ਨਾਲ ਮੋਢਾ ਛਿਲਿਆ ਗਿਆ ਹੈ ਤੇ ਬੜੀ ਦਰਦ ਹੋ ਰਹੀ ਹੈ।"

"ਇਹ ਗੱਲ ਸੁਣਦਿਆਂ ਮੈਥੋਂ ਤਾਂ ਰਿਹਾ ਨਾ ਗਿਆ। ਪਹਿਲੋਂ ਮੋਢੇ ਦੀ ਮਾਲਿਸ਼ ਕੀਤੀ, ਫੇਰ ਦਵਾਈ ਬੂਟੀ ਰਗੜ ਕੇ ਲਗਾਈ, ਕਿਸੇ ਵੇਲੇ ਨੀਂਦ ਵੀ ਆ ਜਾਂਦੀ ਸੀ, ਇਸੇ ਮੰਜੇ ਪਰ ਸਾਰੀ ਰਾਤ ਪਏ ਰਹੇ ਹਨ। ਹੁਣੇ ਉੱਠ ਕੇ ਬਾਹਰ ਗਏ ਹਨ ਤੇ ਉਨ੍ਹਾਂ ਲਈ ਮੈਂ ਹਲਦੀ ਰਗੜ ਰਹੀ ਹਾਂ। ਆਉਣਗੇ ਤੇ ਉਨ੍ਹਾਂ ਦੇ ਮੋਢੇ 'ਤੇ ਲੇਪ ਕਰਾਂਗੀ।"

ਇਤਨੇ ਨੂੰ ਭਗਵਾਨ ਜੀ ਆ ਕੇ ਉਸ ਮੰਜੀ ਪਰ ਬੈਠ ਗਏ ਤੇ ਕਿਹਾ, "ਭੈਣ ਜੀ! ਦਰਦ ਬਹੁਤ ਹੈ।" ਤਾਂ ਭੈਣ ਨੇ ਹਲਦੀ ਵਿਚ ਹੋਰ ਚੀਜ਼ਾਂ ਵੀ ਮਿਲਾ ਕੇ ਮੋਢੇ 'ਤੇ ਲੇਪ ਕੀਤਾ, ਉਪਰੋਂ ਸੇਕ ਦੇ ਕੇ ਪੱਟੀ ਬੰਨ੍ਹ ਦਿੱਤੀ। ਇਹ ਦੇਖ ਕੇ ਨਾਮਦੇਵ ਬੜਾ ਹੈਰਾਨ ਹੋਇਆ ਤੇ ਉਸ ਦਾ ਹੰਕਾਰ ਟੁੱਟ ਗਿਆ। ਭਗਵਾਨ ਦੇ ਚਰਨ ਫੜ ਕੇ ਆਪਣੀ ਗਲਤੀ ਦੀ ਖਿਮਾ ਮੰਗੀ ਤੇ ਕਿਹਾ "ਮੈਂ ਤਾਂ ਸਾਰਿਆਂ ਨਾਲੋਂ ਆਪਣੇ ਆਪ ਨੂੰ ਹੀ ਚੰਗਾ ਸਮਝਦਾ ਸਾਂ, ਪਰ ਨਹੀਂ ਸਭ ਤੋਂ ਚੰਗੇ ਭਗਤ ਇਹ ਹਨ, ਜਿਨ੍ਹਾਂ ਦੇ ਘਰ ਆਪ ਠਹਿਰੇ ਹੋ। ਆਪ ਕਿਰਪਾ ਕਰ ਕੇ ਆਪਣੇ ਪਿਆਰੇ ਭਗਤ ਰੰਕਾ ਬੰਕਾ ਦੇ ਦਰਸ਼ਨ ਕਰਵਾਓ।" "ਚਲੋ, ਜੰਗਲ ਵਿਚ ਲੱਕੜਾਂ ਕੱਟਦੇ ਹੋਣਗੇ।" ਭਗਵਾਨ ਨੇ ਕਿਹਾ। ਅਜੇ ਥੋੜ੍ਹੀ ਦੂਰ ਗਏ ਤਾਂ ਰੰਕਾ ਬੰਕਾ ਸਾਹਮਣੇ ਆਉਂਦੇ ਦਿੱਸ ਪਏ। "ਔਹ ਆ ਰਹੇ ਹਨ।" ਭਗਵਾਨ ਨੇ ਕਿਹਾ। "ਐਹੋ ਜਿਹੇ ਭਗਤਾਂ ਨੂੰ ਮਾਇਆ ਦੇ ਕੇ ਆਪ ਸੁਖੀ ਕਿਉਂ ਨਹੀਂ ਰੱਖਦੇ ?" ਨਾਮਦੇਵ ਨੇ ਕਿਹਾ।

ਭਗਵਾਨ— "ਮੈਂ ਤਾਂ ਮਾਇਆ ਦਿੰਦਾ ਹਾਂ ਪਰ ਉਹ ਲੈਂਦੇ ਹੀ ਨਹੀਂ, ਕਿਉਂਕਿ ਉਹ ਮਾਇਆ ਨੂੰ ਭਗਤੀ ਵਿਚ ਰੁਕਾਵਟ ਸਮਝਦੇ ਹਨ। ਮੈਂ ਬੜਾ ਸਮਝਾਇਆ ਵੀ, ਦੌਲਤ ਦੇ ਵੀ ਰਿਹਾ ਹਾਂ, ਜਿਸ ਵੇਲੇ ਮਾਇਆ ਦਿੰਦਾ ਹਾਂ

ਤਾਂ ਉਹ ਰੋਣ ਲੱਗ ਜਾਂਦੇ ਹਨ। ਉਲਟਾ ਅੰਨ-ਜਲ ਵੀ ਛੱਡ ਬਹਿੰਦੇ ਹਨ।" ਨਾਮਦੇਵ ਜੀ "ਮੇਰੇ ਸਾਹਮਣੇ ਮਾਇਆ ਦਿਓ, ਮੈਂ ਵੀ ਵੇਖਾਂ ਕਿ ਉਹ ਕਿਵੇਂ ਰੋਂਦੇ ਹਨ ?" ਭਗਵਾਨ "ਇਸ ਦੋਸ਼ ਦਾ ਭਾਗੀ ਫਿਰ ਤੂੰ ਹੀ ਹੋਵੇਂਗਾ।" ਨਾਮਦੇਵ "ਹਾਂ ਜੀ! ਮੈਂ ਹੀ ਹੋਵਾਂਗਾ।" ਭਗਵਾਨ ਨੇ ਹੀਰਿਆਂ ਦੀ ਥੈਲੀ ਦੇ ਕੇ ਕਿਹਾ, ਫਲਾਣੀ ਜਗ੍ਹਾ ਰੱਖ ਆ। ਨਾਮਦੇਵ ਰੱਖ ਆਇਆ। ਫਿਰ ਭਗਵਾਨ ਤੇ ਨਾਮਦੇਵ ਦੋਵੇਂ ਛੁਪ ਕੇ ਬੈਠ ਗਏ। ਅੱਗੇ ਅੱਗੇ ਰੰਕਾ ਆ ਰਿਹਾ ਸੀ, ਪਿਛੇ ਪਿਛੇ ਬੰਕਾ। ਜਿਸ ਵੇਲੇ ਉਸ ਥੈਲੀ ਦੇ ਪਾਸ ਰੰਕਾ ਪੁੱਜਾ ਤਾਂ ਦੇਖ ਕੇ ਡਰ ਗਿਆ ਤੇ "ਹਾਇ ਸੱਪਣੀ! ਹਾਇ ਸੱਪਣੀ!" ਕਹਿ ਕੇ ਰੋਣ ਲੱਗ ਪਿਆ ਤੇ ਪੈਰਾਂ ਨਾਲ ਉਸ ਉਤੇ ਮਿੱਟੀ ਪਾ ਕੇ ਉਸ ਨੂੰ ਢੱਕ ਕੇ ਰੋਂਦਾ ਹੋਇਆ ਅੱਗੇ ਚੱਲ ਪਿਆ। ਬੰਕੇ ਨੇ ਦੂਰੋਂ ਦੇਖਿਆ ਕਿ ਫਲਾਣੀ ਜਗ੍ਹਾ 'ਤੇ ਮੇਰਾ ਭਰਾ ਕਿਉਂ ਖਲੋਤਾ ਹੈ? ਇਹ ਵਿਚਾਰ ਦੇ ਦੌੜ ਕੇ ਭਰਾ ਨੂੰ ਆ ਮਿਲਿਆ ਤੇ ਪੁੱਛਿਆ "ਖੜੇ ਕਿਉਂ ਹੋਏ ਸੀ ?" ਤਾਂ ਰੋਂਦਿਆਂ ਹੋਇਆਂ ਰੰਕੇ ਨੇ ਕਿਹਾ—ਭਗਵਾਨ ਨੇ ਸਾਡੇ ਮਾਰਨ ਵਾਸਤੇ ਰਸਤੇ ਵਿਚ ਨਾਗਣੀ ਰੱਖੀ ਹੋਈ ਸੀ। ਮੈਨੂੰ ਡਸਣ ਲੱਗੀ ਸੀ, ਪਰ ਬੜੀ ਮੁਸ਼ਕਲ ਨਾਲ ਬਚਿਆ ਹਾਂ। ਫਿਰ ਮੈਂ ਖ਼ਿਆਲ ਕੀਤਾ, ਮੇਰਾ ਭਰਾ ਬੰਕਾ ਪਿੱਛੇ ਆ ਰਿਹਾ ਹੈ, ਕਿਧਰੇ ਉਸ ਨੂੰ ਨਾ ਖਾ ਜਾਵੇ। ਇਸ ਲਈ ਮੈਂ ਉਥੇ ਖਲੋ ਕੇ ਉਸ ਉੱਤੇ ਮਿੱਟੀ ਪਾਈ ਹੈ। ਇਹ ਗੱਲ ਸੁਣ ਕੇ ਬੰਕਾ ਰੋਣ ਲੱਗ ਪਿਆ। ਰੰਕੇ ਨੇ ਪੁਛਿਆ, "ਤੂੰ ਕਿਉਂ ਰੋਂਦਾ ਹੈਂ, ਤੂੰ ਤਾਂ ਉਸ ਨੂੰ ਦੇਖਿਆ ਵੀ ਨਹੀਂ, ਨਾ ਹੀ ਉਸ ਨਾਗਣੀ ਨੇ ਤੈਨੂੰ ਡੰਗ ਮਾਰਿਆ ਹੈ।" ਬੰਕੇ ਨੇ ਕਿਹਾ "ਮੈਂ ਤੇਰੇ ਵਾਸਤੇ ਰੋਂਦਾ ਹਾਂ ਕਿ ਤੇਰੀ ਬਿਰਤੀ ਪਰਮਾਤਮਾ ਦੇ ਭਜਨ-ਸਿਮਰਨ ਵਲੋਂ ਹਟ ਕੇ ਮਾਇਆ ਦੇ ਖ਼ਿਆਲ ਵਿੱਚ ਕਿਉਂ ਗਈ ? ਮਾਇਆ ਸਮਝ ਕੇ ਤੂੰ ਉਸ ਉਤੇ ਮਿੱਟੀ ਕਿਉਂ ਪਾਈ ਹੈ ? ਇਤਨਾ ਸਮਾਂ ਤੂੰ ਪ੍ਰਭੂ ਤੋਂ ਬੇ-ਮੁਖ ਕਿਉਂ ਹੋਇਆ ਹੈਂ। ਪ੍ਰਭੂ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ।" ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਨਾਮਦੇਵ ਬੜਾ ਹੈਰਾਨ ਹੋਇਆ ਤੇ ਆਖਦਾ ਹੈ, ਮੈਂ ਕੀ ਭਗਤ ਹਾਂ, ਅਸਲ ਭਗਤ ਤਾਂ ਰੰਕਾ ਬੰਕਾ ਹਨ, ਮੇਰਾ ਆਪਣੇ ਆਪ ਨੂੰ ਭਲਾ ਕਹਿਣਾ ਠੀਕ ਨਹੀਂ ਹੈ।

**ਸਰਬ ਕੀ ਰੇਨ ਜਾ ਕਾ ਮਨੁ ਹੋਇ ॥**
**ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥**

**ਪਦ ਅਰਥ :** ਰੇਨ= ਧੂੜ-ਮਿੱਟੀ। ਨਿਰਮਲ= ਪਾਕ, ਪਵਿੱਤਰ। ਸੋਇ= ਸੋਭਾ, ਕੀਰਤੀ, ਵਡਿਆਈ।

**ਅਰਥ :** ਜਿਸ ਪੁਰਸ਼ ਦਾ ਮਨ ਸਾਰਿਆਂ ਦੀ (ਚਰਨ) ਧੂੜੀ ਹੁੰਦਾ ਹੈ। ਗੁਰੂ ਜੀ ਕਹਿੰਦੇ ਹਨ— ਉਸ ਪੁਰਸ਼ ਦੀ ਸੋਹਣੀ ਸੋਭਾ ਹੁੰਦੀ ਹੈ ॥੩॥

## ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥
## ਤਬ ਇਸ ਕਉ ਸੁਖੁ ਨਾਹੀ ਕੋਇ ॥

**ਅਰਥ :** ਜਦ ਤਕ ਇਹ ਮੈਂ-ਮੈਂ ਕਰਨ ਵਾਲਾ ਮਨੁੱਖ ਜਾਣਦਾ ਹੈ ਕਿ ਜੋ ਕੁਝ ਹੋ ਰਿਹਾ ਹੈ, ਉਹ ਮੇਰੇ ਪਾਸੋਂ ਹੀ ਹੋ ਰਿਹਾ ਹੈ। ਤਦ ਤਕ ਇਸ ਨੂੰ ਕੋਈ ਸੁਖ ਪ੍ਰਾਪਤ ਨਹੀਂ ਹੁੰਦਾ।

*ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥*

*(ਭੈਰਉ ਕਬੀਰ ਜੀ, ਪੰਨਾ* **੧੧੬੦***)*

## ਜਬ ਇਹ ਜਾਨੈ ਮੈ ਕਿਛੁ ਕਰਤਾ ॥
## ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥

**ਅਰਥ :** ਜਦ ਇਹ ਜੀਵ ਜਾਣਦਾ ਹੈ, ਕਿ ਮੈਂ ਹੀ ਸਭ ਕੁਝ ਕਰਦਾ ਹਾਂ। ਤਦ ਤਕ ਇਹ ਜੂਨੀਆਂ ਦੁਆਰੇ ਮਾਂ ਦੇ ਗਰਭ ਵਿਚ ਫਿਰਦਾ ਹੈ।

## ਜਬ ਧਾਰੈ ਕੋਊ ਬੈਰੀ ਮੀਤੁ ॥
## ਤਬ ਲਗੁ ਨਿਹਚਲੁ ਨਾਹੀ ਚੀਤੁ ॥

**ਪਦ ਅਰਥ :** ਧਾਰੈ= ਧਾਰਦਾ, ਬਣਾਉਂਦਾ ਹੈ। ਕੋਊ= ਕਿਸੇ ਨੂੰ। ਬੈਰੀ= ਦੁਸ਼ਮਣ। ਮੀਤੁ= ਮਿੱਤਰ। ਨਿਹਚਲੁ= ਟਿਕਾਅ।

**ਅਰਥ :** ਜਦ ਤਕ ਇਹ ਮਨੁੱਖ ਕਿਸੇ ਨੂੰ ਵੈਰੀ ਤੇ ਕਿਸੇ ਨੂੰ ਸੱਜਣ ਮੰਨਦਾ ਹੈ। ਤਦ ਤਕ ਇਸ ਦਾ ਆਪਣਾ ਚਿੱਤ ਟਿਕਦਾ ਨਹੀਂ।

## ਜਬ ਲਗੁ ਮੋਹ ਮਗਨ ਸੰਗਿ ਮਾਇ ॥
## ਤਬ ਲਗੁ ਧਰਮ ਰਾਇ ਦੇਇ ਸਜਾਇ ॥

**ਪਦ ਅਰਥ :** ਮੋਹ= ਮਮਤਾ। ਮਗਨ= ਮਸਤ, ਲੀਨ। ਸੰਗਿ= ਨਾਲ। ਮਾਇ= ਮਾਇਆ। ਦੇਇ= ਦੇਂਦਾ। ਸਜਾਇ (ਸਜਾਇੰ)= ਸਜ਼ਾਵਾਂ, ਡੰਡ।

**ਅਰਥ :** ਜਦ ਤਕ ਇਹ ਜੀਵ ਮਾਇਆ ਰਚਿਤ ਪਦਾਰਥਾਂ ਦੇ ਮੋਹ ਵਿਚ

(ਮਗਨ) ਗ਼ਰਕ ਹੋਇਆ ਮਾੜੇ ਕੰਮ ਕਰਦਾ ਰਹਿੰਦਾ ਹੈ, ਤਦ ਤਕ ਇਸ ਮਨੁੱਖ ਨੂੰ ਧਰਮ ਰਾਜਾ ਡੰਡ ਦਿੰਦਾ ਰਹਿੰਦਾ ਹੈ ।

## ਪ੍ਰਭ ਕਿਰਪਾ ਤੇ ਬੰਧਨ ਤੂਟੈ ॥
## ਗੁਰ ਪ੍ਰਸਾਦਿ ਨਾਨਕ ਹਉ ਛੂਟੈ ॥੪॥

**ਅਰਥ :** ਗੁਰੂ ਜੀ ਕਹਿੰਦੇ ਹਨ—ਪ੍ਰਭੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਸਾਰੇ ਗਲ ਪਏ ਹੋਏ ਮਮਤਾ ਦੇ ਰੱਸੇ ਟੁੱਟ ਜਾਂਦੇ ਹਨ, ਉਸ ਮਨੁੱਖ ਦੀ ਗੁਰਾਂ ਦੀ ਕਿਰਪਾ ਨਾਲ ਹੰਗਤਾ ਛੁੱਟ ਜਾਂਦੀ ਹੈ ॥੪॥

## ਸਹਸ ਖਟੇ ਲਖ ਕਉ ਉਠਿ ਧਾਵੈ ॥
## ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥

**ਪਦ ਅਰਥ :** ਸਹਸ= ਹਜ਼ਾਰਾਂ । ਖਟੇ= ਖੱਟਦਾ, ਕਮਾਉਂਦਾ । ਧਾਵੈ= ਦੌੜਦਾ ਹੈ । ਤ੍ਰਿਪਤਿ= ਰੱਜੇਵਾਂ ।

**ਅਰਥ :** (ਤ੍ਰਿਸ਼ਨਾਲੂ ਪੁਰਸ਼) ਹਜ਼ਾਰਾਂ ਰੁਪਏ ਖੱਟ ਕੇ, ਫਿਰ ਲੱਖਾਂ ਦੇ ਮਗਰ ਉੱਠ ਦੌੜਦਾ ਹੈ । ਪਰ, ਉਸ ਨੂੰ ਰੱਜ ਨਹੀਂ ਆਉਂਦਾ, ਹਰ ਵੇਲੇ ਆਪਣੇ ਆਪ ਨੂੰ ਮਾਇਆ ਦੇ ਪਿੱਛੇ ਪਾਂਦਾ ਹੈ ।

## ਸਾਖੀ—ਸਿਕੰਦਰ ਬਾਦਸ਼ਾਹ ਦੀ

ਇਕ ਸਮੇਂ ਸਿਕੰਦਰ ਬਾਦਸ਼ਾਹ ਦੇ ਮਨ ਵਿਚ ਸੋਚ ਆਈ ਕਿ ਮੈਂ ਬਾਦਸ਼ਾਹ ਹਾਂ ਤੇ ਸਮੁੰਦਰ ਵੀ ਨਦੀਆਂ ਦਾ ਬਾਦਸ਼ਾਹ ਕਹਾਉਂਦਾ ਹੈ, ਪਰ ਇਹ ਨਹੀਂ ਹੋਣਾ ਚਾਹੀਦਾ ।

ਸਿਕੰਦਰ ਬਾਦਸ਼ਾਹ ਨੇ ਸਮੁੰਦਰ ਨਾਲ ਜੰਗ ਕਰਨ ਵਾਸਤੇ ਚੜ੍ਹਾਈ ਕਰ ਦਿੱਤੀ । ਬਹੁਤ ਸਾਰੀਆਂ ਫ਼ੌਜਾਂ ਸਮੁੰਦਰ ਦੇ ਕੰਢੇ ਜਾ ਖੜੀਆਂ ਕੀਤੀਆਂ । ਜਿਸ ਵੇਲੇ ਧਨੁਖ ਖਿੱਚ ਕੇ ਬਾਣ ਮਾਰਨ ਲੱਗਾ ਤਾਂ ਸਮੁੰਦਰ ਇਕ ਬ੍ਰਾਹਮਣ ਦਾ ਰੂਪ ਧਾਰ ਕੇ ਪਾਸ ਆ ਖਲੋਤਾ । ਸਿਕੰਦਰ ਤੋਂ ਪੁਛਿਆ "ਕੀ ਕਾਰਨ ਹੈ ਕਿ ਇਥੇ ਫ਼ੌਜਾਂ ਕਿਉਂ ਲਿਆ ਖੜੀਆਂ ਕੀਤੀਆਂ ਹਨ ?" ਸਿਕੰਦਰ ਨੇ ਕਿਹਾ "ਮੈਂ ਦੁਨੀਆਂ ਦਾ ਬਾਦਸ਼ਾਹ ਤੇ ਤੂੰ ਨਦੀਆਂ ਦਾ ਬਾਦਸ਼ਾਹ ਹੈਂ, ਇਸ ਕਰਕੇ ਮੈਂ ਤੇਰੇ ਨਾਲ ਜੰਗ ਕਰਨਾ ਚਾਹੁੰਦਾ ਹਾਂ, ਜਾਂ ਤੂੰ ਮੇਰੇ ਅਧੀਨ ਹੋ ਜਾਹ ।"

ਸਮੁੰਦਰ— "ਜੰਗ ਕਰਨ ਦੀ ਕੀ ਲੋੜ ਹੈ, ਐਵੇਂ ਪਰਜਾ ਦੀ ਤਬਾਹੀ ਹੋਵੇਗੀ, ਜਿਵੇਂ ਤੂੰ ਆਖਦਾ ਹੈਂ, ਮੈਂ ਉਸੇ ਤਰ੍ਹਾਂ ਕਰਨ ਨੂੰ ਤਿਆਰ ਹਾਂ।"

ਸਿਕੰਦਰ— "ਤੂੰ ਫਿਰ ਮੇਰੇ ਪਾਸ ਮੁਆਮਲਾ (ਟੈਕਸ) ਭਰਿਆ ਕਰ।"

ਸਮੁੰਦਰ ਨੇ ਓਸੇ ਵੇਲੇ ਨਿੱਕੀ ਜਿਹੀ ਥਾਲੀ ਹੀਰੇ ਰਤਨਾਂ ਦੀ ਭਰ ਕੇ ਅੱਗੇ ਲਿਆ ਰੱਖੀ। ਸਿਕੰਦਰ ਨੂੰ ਖ਼ੁਸ਼ ਕਰ ਕੇ ਸਮੁੰਦਰ ਚਲਾ ਗਿਆ।

ਕੁਝ ਚਿਰ ਪਿਛੋਂ ਸਿਕੰਦਰ ਨੂੰ ਸੋਚ ਆਈ ਕਿ ਮੈਂ ਏਡਾ ਵੱਡਾ ਬਾਦਸ਼ਾਹ ਹਾਂ ਤੇ ਇਸ ਨੇ ਨਿੱਕੀ ਜਿਹੀ ਥਾਲੀ ਮੇਰੇ ਅੱਗੇ ਰੱਖ ਕੇ ਮਖੌਲ ਕੀਤਾ ਹੈ। ਸਿਕੰਦਰ ਫਿਰ ਧਨੁਖ ਖਿੱਚ ਕੇ ਬਾਣ ਚਲਾਉਣ ਲੱਗਾ ਤਾਂ ਸਮੁੰਦਰ ਫਿਰ ਬ੍ਰਾਹਮਣ ਦਾ ਰੂਪ ਧਾਰ ਕੇ ਆ ਗਿਆ। ਪੁਛਿਆ "ਹੁਣ ਕੀ ਗੱਲ ਹੈ?"

ਸਿਕੰਦਰ ਨੇ ਕਿਹਾ, "ਤੂੰ ਨਿੱਕੀ ਜਿਹੀ ਥਾਲੀ ਰੱਖ ਕੇ ਮੈਨੂੰ ਮਖੌਲ ਕੀਤਾ ਹੈ।" ਓਸੇ ਵੇਲੇ ਸਮੁੰਦਰ ਨੇ ਜਿਉਂ ਛੱਲ ਮਾਰੀ ਤਾਂ ਇਕ ਕਿਨਾਰਾ ਹੀ ਹੀਰਿਆਂ ਲਾਲਾਂ ਦਾ ਭਰ ਦਿੱਤਾ।

ਬਾਦਸ਼ਾਹ ਨੇ ਸਾਰੀ ਫ਼ੌਜ ਨੂੰ ਹੁਕਮ ਦੇ ਦਿੱਤਾ ਕਿ ਜਿਤਨੇ ਕੁ ਚੁਕੇ ਜਾਂਦੇ ਹਨ ਚੁਕ ਲਵੋ ਤੇ ਥੈਲੇ ਭਰ ਲਵੋ। ਸਾਰਿਆਂ ਨੇ ਥੈਲੇ ਭਰ ਲਏ, ਪਰ ਉਹ ਹੀਰੇ ਲਾਲ ਮੁੱਕਣ ਵਿਚ ਨਾ ਆਏ।

ਸਿਕੰਦਰ ਬਾਦਸ਼ਾਹ— "ਇਨ੍ਹਾਂ ਹੀਰੇ ਲਾਲਾਂ ਨੂੰ ਪਾਉਣ ਵਾਸਤੇ ਕੋਈ ਭਾਂਡਾ ਵੀ ਦੇ।" ਉਸ ਵੇਲੇ ਨਿੱਕੀ ਜਿਹੀ ਬੇੜੀ ਦਿੱਤੀ, ਉਸ ਬੇੜੀ ਨੂੰ ਵੇਖ ਕੇ ਸਿਕੰਦਰ ਬਾਦਸ਼ਾਹ ਨੇ ਕਿਹਾ, "ਇਹ ਬੇੜੀ ਤਾਂ ਬਿਲਕੁਲ ਨਿੱਕੀ ਜਿੰਨੀ ਹੈ, ਇਸ ਵਿਚ ਹੀਰੇ ਲਾਲ ਨਹੀਂ ਆਉਣਗੇ।"

ਸਮੁੰਦਰ— "ਤੂੰ ਪਾ ਕੇ ਵੇਖ ਤਾਂ ਸਹੀ, ਪੰਜ ਟੋਕਰੀਆਂ ਪਾਏਂਗਾ ਤਾਂ ਦਸਾਂ ਦੀ ਜਗ੍ਹਾ ਬਣੀ ਹੋਵੇਗੀ। ਦਸ ਪਾਏਂਗਾ ਤਾਂ ਵੀਹਾਂ ਦੀ ਜਗ੍ਹਾ ਬਣੀ ਹੋਵੇਗੀ।" ਜਦ ਸਿਕੰਦਰ ਬਾਦਸ਼ਾਹ ਨੇ ਉਹ ਸਭ ਹੀਰੇ ਲਾਲ ਪਾ ਲਏ ਤਾਂ ਵੀ ਬੇੜੀ ਭਰਨ ਵਿਚ ਨਾ ਆਈ।

ਇਸੇ ਤਰ੍ਹਾਂ ਲੋਭੀ ਮਨੁੱਖ ਦਾ ਢਿੱਡ ਨਹੀਂ ਭਰਦਾ। ਜਿਵੇਂ ਉਸ ਬੇੜੀ ਦਾ ਤੇ ਸਿਕੰਦਰ ਦਾ ਪੇਟ ਨਹੀਂ ਭਰਿਆ। ਇਸੇ ਵਾਸਤੇ ਕਿਹਾ ਹੈ—

*ੳ) ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥*
*ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥*
*ਪਰੈ ਪਰੈ ਹੀ ਕਉ ਲੁਝੀ ਹੇ॥*

*(ਗਉੜੀ ਮ: ੫, ਪੰਨਾ ੨੧੩)*

*ਅ) ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥*
*(ਆਸਾ ਰਵਿਦਾਸ, ਪੰਨਾ ੪੮੭)*

## ਅਨਿਕ ਭੋਗ ਬਿਖਿਆ ਕੇ ਕਰੈ ॥
## ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥

**ਅਰਥ :** (ਉਸ ਮਾਇਆ ਨੂੰ ਪਾ ਕੇ ਫਿਰ ਵਿਸ਼ਿਆਂ ਦੇ) ਅਨੇਕਾਂ ਭੋਗਾਂ ਨੂੰ ਭੋਗਣਾ ਕਰਦਾ ਹੈ। ਭੋਗਾਂ ਨਾਲ ਵੀ ਰੱਜਦਾ ਨਹੀਂ ਹੈ, ਸਗੋਂ ਭੋਗਾਂ ਵਿਚ ਖਪ-ਖਪ ਕੇ ਮਰਦਾ ਹੈ।

## ਬਿਨਾ ਸੰਤੋਖ ਨਹੀ ਕੋਊ ਰਾਜੈ ॥
## ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥

**ਪਦ ਅਰਥ :** ਸੰਤੋਖ= ਸਬਰ। ਰਾਜੈ= ਰੱਜਦਾ ਹੈ। ਸੁਪਨ= ਸੁਪਨੇ ਦੇ। ਮਨੋਰਥ= ਖ਼ਿਆਲ, ਮਨੋਰਾਜ। ਬ੍ਰਿਥੇ= ਅਜਾਈਂ। ਕਾਜੈ= ਕੰਮ।

**ਅਰਥ :** ਸਬਰ ਤੋਂ ਬਿਨਾਂ ਕੋਈ ਰੱਜਦਾ ਨਹੀਂ ਹੈ। ਜਿਸ ਤਰ੍ਹਾਂ ਸੁਪਨ ਅਵਸਥਾ ਦੇ ਮਨੋਰਾਜ ਐਵੇਂ ਹੁੰਦੇ ਹਨ। ਤਿਵੇਂ ਇਸ (ਸੰਤੋਖ-ਹੀਣ ਮਨੁੱਖ ਦੇ) ਸਾਰੇ ਕੰਮ ਤੇ ਖ਼ਾਹਸ਼ਾਂ ਨਾਮ ਤੋਂ ਬਿਨਾਂ ਵਿਅਰਥ ਹਨ।

## ਸਾਖੀ—ਲੋਭੀ ਪੁਰਸ਼ ਦੀ

ਇਕ ਸਮੇਂ ਰਾਜੇ ਭੋਜ ਦੀ ਸਭਾ ਵਿਚ ਇਕ ਆਦਮੀ ਨੇ ਆ ਕੇ ਸਵਾਲ ਕੀਤਾ ਕਿ ਜਿਸ ਵਿਚ ਮਨੁੱਖ ਫਸ ਕੇ ਨਿਕਲ ਨਾ ਸਕੇ ਐਸੀ ਦਲ-ਦਲ ਕਿਹੜੀ ਹੈ? ਰਾਜੇ ਭੋਜ ਦੀ ਸਭਾ ਵਿਚ ੧੪੦੦ ਦੇ ਕਰੀਬ ਬੜੇ-ਬੜੇ ਵਿਦਵਾਨ ਰਹਿੰਦੇ ਸਨ, ਆਪੋ ਆਪਣੀ ਰਾਏ ਸਾਰਿਆਂ ਨੇ ਦਿੱਤੀ, ਪਰ ਇਕ ਦੂਜੇ ਨਾਲ ਕਿਸੇ ਦੀ ਦਲੀਲ ਨਾ ਮਿਲੀ। ਇਸ ਕਰਕੇ ਤਸੱਲੀ ਨਾ ਹੋਈ। ਫਿਰ ਰਾਜੇ ਨੇ ਆਪਣੇ ਰਾਜ-ਗੁਰੂ ਨੂੰ ਬੁਲਾ ਕੇ ਕਿਹਾ, "ਤੂੰ ਸਭ ਤੋਂ ਜ਼ਿਆਦਾ ਵਿਦਵਾਨ ਹੈਂ ਜੇਕਰ ਤੂੰ ਇਸ ਸਵਾਲ ਦਾ ਉੱਤਰ ਅੱਠ ਦਿਨ ਦੇ ਅੰਦਰ ਨਹੀਂ ਦੇਵੇਂਗਾ ਤਾਂ ਕਤਲ ਕੀਤਾ ਜਾਏਂਗਾ।"

ਰਾਜ-ਗੁਰੂ ਨੂੰ ਸੋਚਾਂ ਵਿਚ ਡੁੱਬਿਆਂ ਛੇ ਦਿਨ ਲੰਘ ਗਏ, ਪਰ ਸਮਝ ਨਾ ਆਈ। ਸਤਵੇਂ ਦਿਨ ਸ਼ਹਿਰ ਛੱਡ ਕੇ ਜੰਗਲ ਵਿਚ ਇਕਾਂਤ ਜਗ੍ਹਾ ਜਾ ਕੇ

ਬੈਠ ਗਿਆ ।

ਇਤਨੇ ਨੂੰ ਭੇਡਾਂ ਚਾਰਨ ਵਾਲਾ ਇਕ ਬਜ਼ੁਰਗ ਅਯਾਲੀ ਜੋ ਪੁਰਾਣਾ ਸਤਿਸੰਗੀ ਤੇ ਬਹੁਤ ਵਿਚਾਰਵਾਨ ਸੀ ਉਥੇ ਆ ਗਿਆ । ਅਯਾਲੀ ਨੇ ਪਾਸ ਆ ਕੇ ਰਾਜ-ਗੁਰੂ ਤੋਂ ਪੁਛਿਆ, ਤੁਹਾਡੇ ਚਿਹਰੇ ਤੇ ਖ਼ੁਸ਼ੀ ਨਹੀਂ ਹੈ ? ਤੁਸੀਂ ਕਿਸ ਚਿੰਤਾ ਵਿਚ ਬੈਠੇ ਹੋ ? ਰਾਜ-ਗੁਰੂ ਨੇ ਆਪਣੇ ਦਿਲ ਦਾ ਦੁੱਖ ਦੱਸਿਆ ਕਿ ਰਾਜੇ ਭੋਜ ਨੇ ਸਭਾ ਵਿਚ ਇਕ ਮਨੁੱਖ ਨੇ 'ਦਲ-ਦਲ' ਦਾ ਸਵਾਲ ਕੀਤਾ ਹੈ, ਉਸ ਦਾ ਤਸੱਲੀ-ਬਖ਼ਸ਼ ਜਵਾਬ ਕਿਸੇ ਨੂੰ ਨਹੀਂ ਆਇਆ । ਮੈਨੂੰ ਅੱਠ-ਦਿਨ ਦੀ ਮੁਹਲਤ ਮਿਲੀ ਹੈ, ਛੇ ਦਿਨ ਗੁਜ਼ਰ ਗਏ ਹਨ, ਸਤਵਾਂ ਦਿਨ ਬੀਤ ਰਿਹਾ ਹੈ ਅਜੇ ਸਮਝ ਨਹੀਂ ਆਈ ।

ਇਹ ਗੱਲ ਸੁਣ ਕੇ ਅਯਾਲੀ ਨੇ ਕਿਹਾ, "ਤੂੰ ਰਾਜ ਨੌਕਰੀ ਵਿਚੋਂ ਕੀ ਲੈਣਾ ਹੈ, ਉਸ ਨੂੰ ਛੱਡ ਕੇ ਤੂੰ ਮੇਰਾ ਚੇਲਾ ਬਣ ਜਾ, ਮੈਂ ਤੈਨੂੰ ਪਾਰਸ ਦੇਵਾਂਗਾ, ਕਿਉਂਕਿ ਪਾਰਸ ਸਭ ਤੋਂ ਉੱਤਮ ਚੀਜ਼ ਹੈ । ਇਹ ਕਿਸੇ ਯੋਗ ਸੇਵਕ ਨੂੰ ਦਿੱਤੀ ਜਾਂਦੀ ਹੈ, ਸ਼ਾਦੀ ਮੈਂ ਕਰਾਈ ਨਹੀਂ, ਮੈਂ ਫ਼ਕੀਰੀ ਬਾਣੇ ਵਿਚ ਹੀ ਫਿਰ ਰਿਹਾ ਹਾਂ, ਇਸ ਲਈ ਮੇਰਾ ਪੁੱਤਰ ਕੋਈ ਨਹੀਂ, ਤੂੰ ਹੀ ਸੇਵਕ ਬਣ ਕੇ ਲੈ ਲੈ । ਕਿਉਂਕਿ ਜਦ ਵੀ ਕੋਈ ਕਿਸੇ ਤੋਂ ਗੁਣ ਲੈਂਦਾ ਹੈ ਤਾਂ ਸੇਵਕ ਬਣ ਕੇ ਹੀ ਲੈਂਦਾ ਹੈ । ਇਹ ਪਾਰਸ ਐਸੀ ਚੀਜ਼ ਹੈ ਜੇ ਤੁਸੀਂ ਸੱਤ ਪੀੜ੍ਹੀਆਂ ਤਕ ਵੀ ਖਾਂਦੇ ਰਹੋਗੇ ਤਦ ਵੀ ਮੁੱਕੇਗੀ ਨਹੀਂ । ਤੈਨੂੰ ਨੌਕਰੀ ਕਰਨ ਦੀ ਜ਼ਰੂਰਤ ਨਹੀਂ ਪਵੇਗੀ।"

ਇਹ ਗੱਲਾਂ ਸੁਣ ਕੇ ਉਹ ਬ੍ਰਾਹਮਣ ਸੇਵਕ ਬਣਨ ਲਈ ਤਿਆਰ ਹੋ ਗਿਆ । ਤਾਂ ਅਯਾਲੀ ਨੇ ਕਿਹਾ—"ਅਗਰ ਤੂੰ ਮੇਰਾ ਸੇਵਕ ਬਣਨ ਨੂੰ ਤਿਆਰ ਹੈਂ ਤਾਂ ਮੈਂ ਆਪਣੀ ਭੇਡ ਦਾ ਦੁੱਧ ਚੋ ਕੇ ਪਹਿਲੇ ਆਪ ਪੀਵਾਂਗਾ, ਫਿਰ ਤੈਨੂੰ ਸੀਤ ਪ੍ਰਸ਼ਾਦ ਦਿਆਂਗਾ । ਅਗਰ ਤੂੰ ਪੀਵੇਂਗਾ ਤਾਂ ਪਾਰਸ ਮਿਲੇਗਾ। ਬ੍ਰਾਹਮਣ ਨੇ ਕਿਹਾ, ਭੇਡ ਦਾ ਦੁੱਧ ਪੀਣਾ ਬ੍ਰਾਹਮਣ ਨੂੰ ਮਨ੍ਹਾਂ ਹੈ, ਫਿਰ ਤੂੰ ਮੁਸਲਮਾਨ ਹੈਂ ਤੇਰਾ ਜੂਠਾ ਦੁੱਧ ਕਿਵੇਂ ਪੀਵਾਂਗਾ ? ਇਹ ਗੱਲ ਬ੍ਰਾਹਮਣ ਤੋਂ ਸੁਣ ਕੇ ਅਯਾਲੀ ਉੱਠ ਕੇ ਤੁਰ ਪਿਆ । ਪਿਛੋਂ ਬ੍ਰਾਹਮਣ ਨੇ ਸੋਚਿਆ, ਇਸ ਪਾਪ ਦੀ ਨਵਿਰਤੀ ਲਈ ਮੈਂ ਪ੍ਰਾਸਚਿਤ ਕਰ ਲਵਾਂਗਾ, ਹਮੇਸ਼ਾਂ ਲਈ ਨੌਕਰੀ ਤੋਂ ਤਾਂ ਛੁਟ ਜਾਵਾਂਗਾ । ਇਹ ਗੱਲ ਵਿਚਾਰ ਕੇ ਬ੍ਰਾਹਮਣ ਨੇ ਅੱਗੇ ਹੋ ਕੇ ਅਯਾਲੀ ਨੂੰ ਕਿਹਾ— ਬੇਸ਼ੱਕ ਭੇਡ ਦਾ ਦੁੱਧ ਚੋ ਕੇ ਆਪ ਪੀ ਕੇ ਮੈਨੂੰ ਦਿਓ, ਮੈਂ ਪੀ ਲਵਾਂਗਾ, ਪਰ ਪਾਰਸ ਦੇ ਦੇਣਾ ।

ਇਹ ਸੁਣ ਕੇ ਅਯਾਲੀ ਨੇ ਕਿਹਾ, "ਉਹ ਵਕਤ ਗਿਆ, ਹੁਣ ਮੈਂ ਪੀ ਕੇ ਕੁੱਤੇ ਨੂੰ ਪਿਲਾ ਕੇ ਫਿਰ ਤੈਨੂੰ ਦਿਆਂਗਾ। ਜੇ ਤੂੰ ਪੀ ਲਿਆ ਤਾਂ ਪਾਰਸ ਮਿਲੇਗਾ।"

ਬ੍ਰਾਹਮਣ ਨੇ ਕਿਹਾ, "ਕੁੱਤੇ ਦਾ ਜੂਠਾ ਮੈਂ ਨਹੀਂ ਪੀਵਾਂਗਾ।" ਅਯਾਲੀ ਫਿਰ ਚੱਲ ਪਿਆ। ਫੇਰ ਬ੍ਰਾਹਮਣ ਨੇ ਸੋਚਿਆ ਕਿ ਪ੍ਰਾਸਚਿਤ ਤਾਂ ਕਰਨਾ ਹੀ ਹੈ ਇਕੱਠਾ ਹੀ ਕਰ ਲਵਾਂਗਾ। ਦੁਕਾਨਾਂ 'ਤੇ ਵੀ ਕੁੱਤੇ ਬਿੱਲੀਆਂ ਦੁੱਧ ਨੂੰ ਜੂਠਾ ਕਰ ਹੀ ਜਾਂਦੇ ਹਨ।

ਇਹ ਸੋਚ ਕੇ ਫਿਰ ਅਯਾਲੀ ਨੂੰ ਅਵਾਜ਼ ਮਾਰ ਕੇ ਕਿਹਾ—"ਹੱਛਾ! ਮੈਂ ਕੁੱਤੇ ਦਾ ਜੂਠਾ ਵੀ ਪੀ ਲਵਾਂਗਾ।" ਅਯਾਲੀ ਨੇ ਕਿਹਾ, "ਪਹਿਲੇ ਕਿਉਂ ਨਾ ਮੰਨਿਆ, ਹੁਣ ਉਹ ਸਮਾਂ ਚਲਾ ਗਿਆ ਹੈ। ਹੁਣ ਮੈਂ ਆਪਣਾ ਜੂਠਾ ਤੇ ਕੁੱਤੇ ਦਾ ਜੂਠਾ ਦੁੱਧ ਮਨੁੱਖ ਦੀ ਖੋਪਰੀ ਵਿਚ ਪਾ ਕੇ ਮਿੱਠੇ ਦੀ ਜਗ੍ਹਾ ਭੇਡ ਦੀਆਂ ਤਾਜ਼ੀਆਂ ਮੇਂਗਣਾਂ ਪਾ ਕੇ ਦਿਆਂਗਾ।"

ਇਹ ਗੱਲ ਸੁਣ ਕੇ ਬ੍ਰਾਹਮਣ ਨੇ ਕਿਹਾ, "ਇੰਜ ਕਿਵੇਂ ਹੋ ਸਕਦਾ ਹੈ?" ਅਯਾਲੀ ਫਿਰ ਭੇਡਾਂ ਚਾਰਦਾ ਚਾਰਦਾ ਅੱਗੇ ਚਲਾ ਗਿਆ। ਬ੍ਰਾਹਮਣ ਨੇ ਚਿੱਤ ਵਿਚ ਸੋਚਿਆ ਕਿ ਸਭ ਪਾਪਾਂ ਦਾ ਇਕੱਠਾ ਹੀ ਪ੍ਰਾਸਚਿਤ ਕਰ ਲਵਾਂਗਾ, ਪਾਰਸ ਲੈਣ ਨਾਲ ਪੁੱਤਰ ਪੋਤਰੇ ਤਾਂ ਸੁਖੀ ਹੋ ਜਾਣਗੇ।

ਫਿਰ ਅਯਾਲੀ ਨੂੰ ਜਾ ਕੇ ਕਿਹਾ, "ਹੱਛਾ! ਜੋ ਤੂੰ ਕਹੇਂਗਾ, ਮੈਂ ਮੰਨ ਲਵਾਂਗਾ।" ਉਸ ਵੇਲੇ ਅਯਾਲੀ ਨੇ ਆਪਣੇ ਪਿਆਲੇ ਵਿਚ ਭੇਡਾਂ ਦਾ ਦੁੱਧ ਕੱਢਿਆ। ਆਪ ਪੀ, ਕੁੱਤੇ ਨੂੰ ਪਿਲਾ, ਮਨੁੱਖ ਦੀ ਖੋਪਰੀ ਵਿਚ ਪਾ, ਉਸ ਵਿਚ ਭੇਡਾਂ ਦੀਆਂ ਮੇਂਗਣਾਂ ਪਾ ਕੇ ਉਸ ਬ੍ਰਾਹਮਣ ਨੂੰ ਦੇ ਦਿੱਤਾ।

ਜਿਸ ਵੇਲੇ ਬ੍ਰਾਹਮਣ ਨੇ ਉਸ ਨੂੰ ਉਠਾ ਕੇ ਮੂੰਹ ਤਕ ਲਿਆਂਦਾ ਤਾਂ ਅਯਾਲੀ ਨੇ ਉਸ ਦੀ ਬਾਂਹ ਫੜ ਕੇ ਕਿਹਾ—"ਪ੍ਰੋਹਿਤ ਜੀ! ਇਹ ਪੀਣਾ ਨਹੀਂ, ਇਹ ਤਾਂ ਮੈਂ ਤੁਹਾਡੇ ਸੁਆਲ ਦਾ ਜਵਾਬ ਦਿੱਤਾ ਹੈ। ਇਹ, ਲੋਭ ਦੀ 'ਦਲ-ਦਲ' ਹੈ, ਜਿਸ ਵਿਚ ਫਸਿਆ ਮਨੁੱਖ ਧਰਮ-ਅਧਰਮ ਦੀ ਵਿਚਾਰ ਨਹੀਂ ਕਰਦਾ।"

ਇਸ ਕਰਕੇ ਗੁਰੂ ਸਾਹਿਬਾਂ ਨੇ ਕਿਹਾ ਹੈ, ਲੋਭ ਹੋਣ ਕਰਕੇ ਜੀਵ ਦੇ ਅੰਦਰ ਸੰਤੋਖ ਨਹੀਂ ਆਉਂਦਾ ਅਤੇ ਸੰਤੋਖ ਤੋਂ ਬਿਨਾਂ ਕੋਈ ਭੀ ਮਨੁੱਖ ਪਦਾਰਥਾਂ ਨਾਲ ਨਹੀਂ ਰੱਜਦਾ।

## ਨਾਮ ਰੰਗਿ ਸਰਬ ਸੁਖੁ ਹੋਇ॥
## ਬਡਭਾਗੀ ਕਿਸੈ ਪਰਾਪਤਿ ਹੋਇ॥

**ਪਦ ਅਰਥ :** ਰੰਗਿ= ਪ੍ਰੇਮ ਵਿਚ। ਬਡਭਾਗੀ= ਵੱਡਿਆਂ ਭਾਗਾਂ ਨਾਲ।

**ਅਰਥ :** ਵਾਹਿਗੁਰੂ ਦੇ ਨਾਮ ਦੇ ਪ੍ਰੇਮ ਵਿਚ ਸਾਰੇ ਸੁਖ ਪ੍ਰਾਪਤ ਹੁੰਦੇ ਹਨ। ਪਰ ਪ੍ਰਭੂ ਨਾਮ ਦਾ ਪ੍ਰੇਮ ਵੱਡਿਆਂ ਭਾਗਾਂ ਨਾਲ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦਾ ਹੈ।

## ਕਰਨ ਕਰਾਵਨ ਆਪੇ ਆਪਿ॥
## ਸਦਾ ਸਦਾ ਨਾਨਕ ਹਰਿ ਜਾਪਿ॥੫॥

**ਅਰਥ :** ਗੁਰੂ ਜੀ ਕਹਿੰਦੇ ਹਨ— ਉਹ ਹਰੀ ਆਪ ਹੀ ਸਭ ਕੁਝ ਕਰਨ ਕਰਾਉਣ ਵਾਲਾ ਹੈ। ਇਸ ਲਈ ਹੇ ਭਾਈ! ਤੂੰ ਸਦਾ ਹੀ ਉਸ ਹਰੀ ਨੂੰ ਜਪਣਾ ਕਰ ॥੫॥

## ਕਰਨ ਕਰਾਵਨ ਕਰਨੈਹਾਰੁ॥
## ਇਸ ਕੈ ਹਾਥਿ ਕਹਾ ਬੀਚਾਰੁ॥

**ਪਦ ਅਰਥ :** ਕਰਨੈਹਾਰੁ= ਪਰਮਾਤਮਾ। ਇਸ ਕੈ= ਇਸ (ਮਨੁੱਖ) ਦੇ। ਹਾਥਿ= ਹੱਥ (ਵੱਸ) ਵਿਚ। ਕਹਾ= ਕੀ ਹੈ, ਕਿਥੇ ਹੈ। ਬੀਚਾਰੁ= ਸੋਚ।

**ਅਰਥ :** ਉਹ ਪਰਮਾਤਮਾ ਆਪ ਹੀ ਕਰਨ ਵਾਲਾ ਤੇ ਕਰਾਉਣ ਵਾਲਾ ਹੈ। ਅਥਵਾ :—ਪਿੱਛੇ ਕਰਨ ਵਾਲਾ ਸੀ, ਹੁਣ ਕਰਨ ਵਾਲਾ ਹੈ, ਅੱਗੇ ਕਰਨ ਵਾਲਾ ਹੋਵੇਗਾ। (ਜ਼ਰਾ) ਵਿਚਾਰ ਤਾਂ ਸਹੀ, ਇਸ ਜੀਵ ਦੇ ਹੱਥ ਵਿਚ ਕੀ ਹੈ?

## ਜੈਸੀ ਦ੍ਰਿਸਟਿ ਕਰੇ ਤੈਸਾ ਹੋਇ॥
## ਆਪੇ ਆਪਿ ਆਪਿ ਪ੍ਰਭੁ ਸੋਇ॥

**ਪਦ ਅਰਥ :** ਜੈਸੀ= ਜਿਹੋ ਜਿਹੀ। ਦ੍ਰਿਸਟਿ= ਨਜ਼ਰ, ਮਿਹਰ। ਕਰੇ= ਕਰਦਾ ਹੈ। ਆਪੇ ਆਪਿ ਆਪਿ= ਤਿੰਨਾਂ ਸਮਿਆਂ ਵਿਚ। ਸੋਇ= ਉਹ।

**ਅਰਥ :** ਜਿਹੋ ਜਿਹੀ ਨਜ਼ਰ ਪਰਮੇਸ਼ਰ ਮਨੁੱਖ ਉੱਤੇ ਕਰਦਾ ਹੈ, ਇਹ ਜੀਵ ਓਹੋ ਜਿਹਾ ਹੋ ਜਾਂਦਾ ਹੈ। ਵਾ :—ਓਹੋ ਜਿਹਾ ਫਲ ਪ੍ਰਾਪਤ ਹੁੰਦਾ ਹੈ।

ਉਹ ਪ੍ਰਭੂ ਪਿੱਛੇ ਵੀ ਆਪ ਸੀ, ਹੁਣ ਭੀ ਆਪ ਹੈ, ਅੱਗੇ ਵੀ ਆਪ ਹੋਵੇਗਾ।

**ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥**
**ਸਭ ਤੇ ਦੂਰਿ ਸਭਹੂ ਕੈ ਸੰਗਿ ॥**

ਪਦ ਅਰਥ : ਕੀਨੋ= ਕੀਤਾ । ਰੰਗਿ= ਮੌਜ ਵਿੱਚ ।

ਅਰਥ : ਪ੍ਰਭੂ ਨੇ ਕੋ ਕੁਝ ਕੀਤਾ ਹੈ, ਉਹ ਆਪਣੇ ਅਨੰਦ (ਆਪਣੀ ਮੌਜ) ਵਿਚ ਹੀ ਕੀਤਾ ਹੈ । ਸਾਰਿਆਂ (ਮਨਮੁਖਾਂ) ਤੋਂ ਦੂਰ ਹੈ ਅਤੇ ਸਾਰਿਆਂ (ਗੁਰਮੁਖਾਂ) ਦੇ ਅੰਗ-ਸੰਗ ਹੈ ।

**ਬੂਝੈ ਦੇਖੈ ਕਰੈ ਬਿਬੇਕ ॥**
**ਆਪਹਿ ਏਕ ਆਪਹਿ ਅਨੇਕ ॥**

ਪਦ ਅਰਥ : ਬੂਝੈ= ਸਮਝਦਾ ਹੈ । ਦੇਖੈ= ਦੇਖਦਾ ਹੈ । ਕਰੈ= ਕਰਦਾ ਹੈ। ਬਿਬੇਕ= ਵਿਚਾਰ।

ਅਰਥ : ਉਹ ਪਰਮੇਸ਼ਰ ਆਪ ਹੀ ਜੀਵਾਂ ਦੇ ਕਰਮ ਵੇਖ ਕੇ ਸਮਝਦਾ ਹੈ ਫਿਰ ਆਪ ਹੀ ਫਲ ਦੇਣ ਦਾ ਵਿਚਾਰ ਕਰਦਾ ਹੈ । ਨਿਰਗੁਣ ਰੂਪ ਹੋਣ ਕਰਕੇ ਆਪ ਇਕ ਹੈ; ਸਰਗੁਣ ਰੂਪ ਹੋਣ ਕਰਕੇ ਉਹ ਅਨੇਕ ਹੈ ।

**ਮਰੈ ਨ ਬਿਨਸੈ ਆਵੈ ਨ ਜਾਇ ॥**
**ਨਾਨਕ ਸਦ ਹੀ ਰਹਿਆ ਸਮਾਇ ॥੬॥**

ਅਰਥ : ਉਹ ਪ੍ਰਭੂ ਮਰ ਕੇ ਨਾਸ ਨਹੀਂ ਹੁੰਦਾ, ਨਾ (ਜੰਮ ਕੇ) ਆਉਂਦਾ ਹੈ, ਨਾ ਹੀ (ਉਹ ਪ੍ਰਭੂ ਮਰ ਕੇ) ਜਾਂਦਾ ਹੈ । ਗੁਰੂ ਜੀ ਕਹਿੰਦੇ ਹਨ— ਉਹ ਆਪ ਹੀ ਸਭ ਥਾਂ 'ਤੇ ਸਮਾਅ ਰਿਹਾ ਹੈ ॥੬॥

**ਆਪਿ ਉਪਦੇਸੈ ਸਮਝੈ ਆਪਿ ॥**
**ਆਪੇ ਰਚਿਆ ਸਭ ਕੈ ਸਾਥਿ ॥**

ਪਦ ਅਰਥ : ਉਪਦੇਸੈ= ਸਿਖਿਆ ਦੇਂਦਾ ਹੈ । ਸਮਝੈ= ਸਮਝਦਾ ਹੈ । ਰਚਿਆ= ਮਿਲਿਆ ਹੋਇਆ ।

ਅਰਥ : ਉਹ ਪ੍ਰਭੂ ਆਪ ਹੀ (ਗੁਰੂ-ਰੂਪ ਹੋ ਕੇ) ਸਿਖਿਆ ਦੇਂਦਾ ਹੈ,

ਆਪ ਹੀ (ਸੇਵਕ-ਰੂਪ ਹੋ ਕੇ) ਸਮਝਦਾ ਹੈ ਅਤੇ ਆਪ ਹੀ ਸਾਰਿਆਂ ਦੇ ਨਾਲ ਮਿਲਿਆ ਹੋਇਆ ਹੈ ।

## ਆਪਿ ਕੀਨੋ ਆਪਨ ਬਿਸਥਾਰੁ ॥
## ਸਭੁ ਕਛੁ ਉਸ ਕਾ ਓਹੁ ਕਰਨੈਹਾਰੁ ॥

**ਪਦ ਅਰਥ :** ਕੀਨੋ= ਕੀਤਾ । ਆਪਨ= ਆਪਣੇ ਆਪ । ਬਿਸਥਾਰੁ= ਪ੍ਰਪੰਚ, ਸੰਸਾਰ । ਕਰਨੈਹਾਰੁ= ਕਰਨ ਵਾਲਾ ।

**ਅਰਥ :** ਉਸ ਪ੍ਰਭੂ ਨੇ ਆਪਣੇ ਸੰਸਾਰ (ਖਿਲਾਰੇ) ਨੂੰ ਆਪ ਹੀ ਬਣਾਉਣਾ ਕੀਤਾ ਹੈ । ਸਭ ਕੁਝ ਉਸ ਦਾ ਕੀਤਾ ਹੋਇਆ ਹੈ ਅਤੇ ਪ੍ਰਭੂ ਆਪ ਹੀ ਕਰਨ ਵਾਲਾ ਹੈ ।

## ਉਸ ਤੇ ਭਿੰਨ ਕਹਹੁ ਕਿਛੁ ਹੋਇ ॥
## ਥਾਨ ਥਨੰਤਰਿ ਏਕੈ ਸੋਇ ॥

**ਪਦ ਅਰਥ :** ਉਸ ਤੇ= ਉਸ (ਪ੍ਰਭੂ) ਤੋਂ । ਭਿੰਨ= ਵੱਖਰਾ । ਕਹਹੁ= ਦੱਸੋ। ਥਾਨ ਥਨੰਤਰਿ= ਥਾਂ-ਥਾਂ ਅੰਦਰ ਭਾਵ ਹਰੇਕ ਜਗ੍ਹਾ ।

**ਅਰਥ :** ਦੱਸੋ, ਉਸ ਪ੍ਰਭੂ ਤੋਂ ਵੱਖਰਾ ਕੁਝ ਹੁੰਦਾ ਹੈ ? ਹਰੇਕ ਜਗ੍ਹਾ ਵਿਚ ਉਹ ਇਕ ਆਪ ਹੀ ਮੌਜੂਦ ਹੈ ।

## ਅਪੁਨੇ ਚਲਿਤ ਆਪਿ ਕਰਣੈਹਾਰ ॥
## ਕਉਤਕ ਕਰੈ ਰੰਗ ਆਪਾਰ ॥

**ਪਦ ਅਰਥ :** ਚਲਿਤ= ਤਮਾਸ਼ੇ । ਕਰਣੈਹਾਰ= ਕਰਨ ਵਾਲਾ । ਕਉਤਕ ਕਰੈ= ਤਮਾਸ਼ੇ ਕਰਦਾ ਹੈ । ਰੰਗ ਆਪਾਰ= ਕਈ ਰੰਗਾਂ ਦੇ, ਕਈ ਤਰ੍ਹਾਂ ਦੇ ।

**ਅਰਥ :** ਆਪਣੇ ਤਮਾਸ਼ੇ (ਖੇਲ) ਉਹ ਵਾਹਿਗੁਰੂ ਆਪ ਹੀ ਕਰਨ ਵਾਲਾ ਹੈ । ਉਹ ਪ੍ਰਭੂ ਬਿਅੰਤ ਰੰਗਾਂ ਦੇ ਕੌਤਕ ਕਰਦਾ ਹੈ ।

## ਮਨ ਮਹਿ ਆਪਿ ਮਨ ਅਪੁਨੇ ਮਾਹਿ ॥
## ਨਾਨਕ ਕੀਮਤਿ ਕਹਨੁ ਨ ਜਾਇ ॥੭॥

**ਪਦ ਅਰਥ :** ਮਨ= ਜੀਵ । ਕੀਮਤਿ= ਮੁੱਲ । ਕਹਨੁ ਨ ਜਾਇ= ਕਿਹਾ

ਨਹੀਂ ਜਾਂਦਾ ।

**ਅਰਥ :** ਉਹ ਪ੍ਰਭੂ ਆਪ ਹੀ ਜੀਵ ਦੇ ਵਿਚ ਹੈ ਅਤੇ ਜੀਵ ਉਸ ਦੇ ਆਪਣੇ ਵਿਚ ਹੈ ਅਰਥਾਤ ਤਾਣੇ-ਪੇਟੇ ਵਾਂਗ ਅਭੇਦ ਰੂਪ ਹੈ । ਗੁਰੂ ਜੀ ਕਹਿੰਦੇ ਹਨ— ਉਸ ਪ੍ਰਭੂ ਦਾ ਮੁੱਲ ਆਖਿਆ ਨਹੀਂ ਜਾਂਦਾ ॥੭॥

## ਸਤਿ ਸਤਿ ਸਤਿ ਪ੍ਰਭੁ ਸੁਆਮੀ ॥
## ਗੁਰ ਪਰਸਾਦਿ ਕਿਨੈ ਵਖਿਆਨੀ ॥

**ਪਦ ਅਰਥ :** ਸਤਿ= ਸਤਿਗੁਰੂ । ਸਤਿ= ਸਤਿਨਾਮੁ ਮੰਤ੍ਰ । ਸਤਿ= ਹਮੇਸ਼ਾਂ ਕਾਇਮ ਰਹਿਣ ਵਾਲਾ, ਪਰਮਾਤਮਾ । ਪਰਸਾਦਿ= ਕਿਰਪਾ ਨਾਲ । ਵਖਿਆਨੀ= ਆਖੀ ।

**ਅਰਥ :** ਉਹ ਪ੍ਰਭੂ ਸੁਆਮੀ ਪਿੱਛੇ ਸਤਿ ਸੀ, ਹੁਣ ਵੀ ਸਤਿ ਹੈ, ਅੱਗੇ ਵੀ ਸਤਿ ਸਰੂਪ ਹੋਵੇਗਾ । (੨) ਸਤਿਗੁਰੂ ਦੀ ਸਿਖਿਆ ਦੁਆਰਾ ਜਿਸ ਨੇ ਸਤਿਨਾਮੁ ਮੰਤਰ ਨੂੰ ਜਪਿਆ ਹੈ, ਉਸ ਨੇ ਪ੍ਰਭੂ ਸੁਆਮੀ ਨੂੰ ਸਤਿ ਸਰੂਪ ਨਿਸਚੇ ਕੀਤਾ ਹੈ। ਪਰ ਗੁਰੂ ਦੀ ਕਿਰਪਾ ਨਾਲ ਇਹ ਗੱਲ ਕਿਸੇ ਵਿਰਲੇ ਨੇ ਆਖੀ ਹੈ।

## ਸਚੁ ਸਚੁ ਸਚੁ ਸਭੁ ਕੀਨਾ ॥
## ਕੋਟਿ ਮਧੇ ਕਿਨੈ ਬਿਰਲੈ ਚੀਨਾ ॥

**ਪਦ ਅਰਥ :** ਕੋਟਿ= ਕਰੋੜਾਂ । ਮਧੇ (ਮਧਿ)= ਵਿਚੋਂ । ਕਿਨੈ= ਕਿਸੇ ਨੇ । ਚੀਨਾ= ਜਾਣਿਆ ।

**ਅਰਥ :** ਜੋ ਕੁਝ ਪ੍ਰਭੂ ਨੇ ਕੀਤਾ ਹੈ, ਉਹ ਪਿੱਛੇ ਸੱਚਾ ਸੀ, ਹੁਣ ਵੀ ਸਾਰਾ ਸੱਚਾ ਹੈ, ਅੱਗੇ ਵੀ ਸਾਰਾ ਸੱਚਾ ਹੋਵੇਗਾ । ਪਰ ਇਸ ਗੱਲ ਨੂੰ ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੇ ਜਾਣਿਆ ਹੈ ।

## ਭਲਾ ਭਲਾ ਭਲਾ ਤੇਰਾ ਰੂਪ ॥
## ਅਤਿ ਸੁੰਦਰ ਅਪਾਰ ਅਨੂਪ ॥

**ਪਦ ਅਰਥ :** ਰੂਪ= ਸਰੂਪ । ਅਤਿ= ਬਹੁਤ ਹੀ । ਅਪਾਰ= ਪਾਰਾਵਾਰ ਤੋਂ ਰਹਿਤ । ਅਨੂਪ= ਜਿਸ ਦੀ ਕੋਈ ਉਪਮਾ ਨਹੀਂ ।

**ਅਰਥ :** ਹੇ ਪਰਮੇਸ਼ਰ ! ਤੇਰਾ ਰੂਪ ਪਿੱਛੇ ਭਲਾ ਸੀ, ਹੁਣ ਵੀ ਭਲਾ ਹੈ,

ਅੱਗੇ ਵੀ ਭਲਾ ਹੋਵੇਗਾ, ਭਾਵ (ਬੀਤ ਚੁਕਾ, ਵਰਤਮਾਨ, ਆਉਣ ਵਾਲਾ) ਤਿੰਨਾਂ ਸਮਿਆਂ ਵਿੱਚ ਤੇਰਾ ਰੂਪ ਭਲਾ ਹੈ । ਆਪ ਜੀ ਦਾ ਸਰੂਪ ਬਹੁਤ ਹੀ ਸੁੰਦਰ ਹੈ, ਪਾਰਾਵਾਰ ਤੋਂ ਰਹਿਤ ਤੇ ਉਪਮਾ ਤੋਂ ਬਿਨਾਂ ਹੈ ।

## ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥
## ਘਟਿ ਘਟਿ ਸੁਨੀ ਸ੍ਰਵਨ ਬਖ੍ਯ਼ਾਣੀ ॥

**ਪਦ ਅਰਥ :** ਨਿਰਮਲ= ਪਵਿੱਤਰ ਕਰਨ ਵਾਲੀ । ਬਾਣੀ= ਨਾਮ । ਘਟਿ ਘਟਿ= ਹਰੇਕ ਘਟ ਵਿਚ । ਸ੍ਰਵਨ= ਕੰਨ । । ਬਖ੍ਯ਼ਾਣੀ= ਆਖੀ ਹੈ ।

**ਅਰਥ :** ਹੇ ਪ੍ਰਭੂ ! ਆਪ ਜੀ ਦੀ ਬਾਣੀ, (ਨਾਮ ਬਾਣੀ) ਪਿਛੇ ਵੀ ਮਨ ਨਿਰਮਲ ਕਰਨ ਵਾਲੀ ਸੀ, ਹੁਣ ਹੈ, ਅਤੇ ਅੱਗੇ ਨਿਰਮਲ ਹੋਵੇਗੀ । ਹਰੇਕ ਸਰੀਰ ਨੇ ਨਾਮ ਬਾਣੀ ਕੰਨੀਂ ਸੁਣੀ ਤੇ ਜ਼ੁਬਾਨ ਨਾਲ ਆਖੀ ਹੈ ।

## ਪਵਿਤ੍ਰੁ ਪਵਿਤ੍ਰੁ ਪਵਿਤ੍ਰੁ ਪੁਨੀਤ ॥
## ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥੮॥੧੨॥

**ਪਦ ਅਰਥ :** ਜਪੈ= ਜਪਦਾ ਹੈ । ਮਨਿ= ਮਨ ਵਿਚ । ਪ੍ਰੀਤਿ= ਪਿਆਰ ਨਾਲ ।

**ਅਰਥ :** (ਤਿੰਨ ਪਵਿੱਤਰ ਇਕੱਠੇ ਹੋਣ ਤਾਂ ਇਕ ਪੁਨੀਤ ਸ਼ਬਦ ਬਣਦਾ ਹੈ) ਉਹ ਪੁਰਸ਼ ਚਹੁੰ ਜੁਗਾਂ ਵਿਚ ਪਵਿੱਤਰ ਹੈ । ਗੁਰੂ ਜੀ ਫ਼ੁਰਮਾਉਂਦੇ ਹਨ— ਜੋ ਮਨੁੱਖ ਪ੍ਰੇਮ ਪੂਰਬਕ ਨਾਮ ਜਪਦਾ ਹੈ ਉਸ ਦੇ (ਮਨ, ਬੁਧ, ਚਿਤ, ਹੰਕਾਰ) ਚਾਰੇ ਅੰਤਹਕਰਨ ਪਵਿੱਤਰ ਹੋ ਜਾਂਦੇ ਹਨ ॥੮॥੧੨॥

## ਸਲੋਕੁ ॥
## ਸੰਤ ਸਰਨਿ ਜੋ ਜਨੁ ਪਰੈ
## ਸੋ ਜਨੁ ਉਧਰਨਹਾਰ ॥

**ਪਦ ਅਰਥ :** ਸਰਨਿ= ਸ਼ਰਨ ਵਿਚ । ਜੋ ਜਨੁ= ਜਿਹੜਾ ਮਨੁੱਖ । ਪਰੈ= ਪੈਂਦਾ ਹੈ । ਸੋ= ਉਹ । ਉਧਰਨਹਾਰ= ਉਧਰਨ ਜੋਗਾ ਹੋ ਜਾਂਦਾ ਹੈ ।

**ਅਰਥ :** ਜੋ ਪੁਰਸ਼ ਸੰਤਾਂ ਦੀ ਸ਼ਰਨ ਪੈਂਦਾ ਹੈ, ਉਹੀ ਪੁਰਸ਼ ਆਉਣ ਜਾਣ ਦੇ ਚੱਕਰ ਤੋਂ ਛੁੱਟ ਜਾਂਦਾ ਹੈ ।

## ਸੰਤ ਕੀ ਨਿੰਦਾ ਨਾਨਕਾ

## ਬਹੁਰਿ ਬਹੁਰਿ ਅਵਤਾਰ ॥੧॥

**ਪਦ ਅਰਥ :** ਬਹੁਰਿ ਬਹੁਰਿ= ਮੁੜ-ਮੁੜ ਕੇ। ਅਵਤਾਰ= ਉਤਰਦਾ, ਜਨਮ ਲੈਂਦਾ ਹੈ।

**ਅਰਥ :** ਗੁਰੂ ਜੀ ਕਹਿੰਦੇ ਹਨ—ਸੰਤਾਂ ਦੀ ਨਿੰਦਿਆ ਕਰਨ ਨਾਲ ਮੁੜ-ਮੁੜ (ਜੂਨਾਂ) ਵਿਚ ਉਤਰਦਾ (ਜਨਮ ਲੈਂਦਾ) ਹੈ ॥੧॥

## ਅਸਟਪਦੀ ॥

## ਸੰਤ ਕੈ ਦੂਖਨਿ ਆਰਜਾ ਘਟੈ ॥
## ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥

**ਪਦ ਅਰਥ :** ਦੂਖਨਿ= ਨਿੰਦਾ ਕਰਨ ਨਾਲ ਜਾਂ ਦੋਸ਼ ਲਾਉਣ ਨਾਲ। ਆਰਜਾ= ਉਮਰ, ਸਰੇਸ਼ਟਤਾਈ, ਚੰਗਾਪਨ। ਛੁਟੈ= ਬਚਦਾ।

**ਅਰਥ :** ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਨਿੰਦਕ ਦੀ ਉਮਰ, ਸਰੇਸ਼ਟਤਾਈ ਘਟ ਜਾਂਦੀ ਹੈ। ਸੰਤਾਂ ਵਿਚ ਦੂਸ਼ਨ ਲਗਾਉਣ ਕਰਕੇ ਜਮਾਂ ਤੋਂ ਨਹੀਂ ਛੁੱਟ ਸਕਦਾ।

## ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥
## ਸੰਤ ਕੈ ਦੂਖਨਿ ਨਰਕ ਮਹਿ ਪਾਇ ॥

**ਅਰਥ :** ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਸਾਰੇ ਸੁਖ ਚਲੇ ਜਾਂਦੇ ਹਨ। ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਨਿੰਦਕ ਪੁਰਸ਼ ਨਰਕਾਂ ਵਿਚ ਪੈਂਦਾ ਹੈ।

## ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥
## ਸੰਤ ਕੈ ਦੂਖਨਿ ਸੋਭਾ ਤੇ ਹੀਨ ॥

**ਪਦ ਅਰਥ :** ਮਤਿ= ਬੁੱਧੀ, ਅਕਲ। ਮਲੀਨ= ਮੈਲੀ।

**ਅਰਥ :** ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਜੀਵ ਦੀ ਬੁੱਧੀ ਮੈਲੀ ਹੋ ਜਾਂਦੀ ਹੈ। ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਜੀਵ ਸੋਭਾ ਤੋਂ ਖ਼ਾਲੀ ਹੋ ਜਾਂਦਾ ਹੈ।

**ਸੰਤ ਕੇ ਹਤੇ ਕਉ ਰਖੈ ਨ ਕੋਇ॥**
**ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ॥**

**ਪਦ ਅਰਥ :** ਹਤੇ ਕਉ= ਫਿਟਕਾਰੇ ਹੋਏ ਨੂੰ । ਰਖੈ= ਰੱਖਦਾ । ਭ੍ਰਸਟੁ= ਮੰਦਾ ।

**ਅਰਥ :** ਸੰਤਾਂ ਦੇ ਮਾਰੇ ਹੋਏ ਨੂੰ, ਭਾਵ ਫਿਟਕਾਰੇ (ਸਰਾਪੇ) ਹੋਏ ਨੂੰ, ਕੋਈ ਨਹੀਂ ਰੱਖ ਸਕਦਾ । ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਆਪਣੇ ਥਾਂ ਤੋਂ ਭ੍ਰਿਸ਼ਟ ਹੋ ਜਾਂਦਾ ਹੈ, ਭਾਵ ਆਪਣੇ ਟਿਕਾਣੇ ਤੋਂ ਡਿੱਗ ਪੈਂਦਾ ਹੈ ਭਾਵ ਸੰਤਾਂ ਦਾ ਨਿੰਦਕ ਆਪਣੀ ਮੰਜ਼ਿਲ ਤੋਂ ਡਿੱਗ ਜਾਂਦਾ ਹੈ ਅਰਥਾਤ ਉਸ ਨੂੰ ਸਰੂਪ ਥਾਂ ਦੀ ਪ੍ਰਾਪਤੀ ਨਹੀਂ ਹੁੰਦੀ ।

ਬੇਨਤੀ ਕੀਤੀ—ਕਿਸੇ ਤਰ੍ਹਾਂ ਨਿੰਦਕ ਦਾ ਉਧਾਰ ਵੀ ਹੋ ਸਕਦਾ ਹੈ, ਕਿ ਨਹੀਂ ? ਉੱਤਰ—

**ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥**
**ਨਾਨਕ ਸੰਤਸੰਗਿ ਨਿੰਦਕੁ ਭੀ ਤਰੈ॥੧॥**

**ਅਰਥ :** ਗੁਰੂ ਜੀ ਕਹਿੰਦੇ ਹਨ—ਜੇਕਰ ਕ੍ਰਿਪਾਲੂ ਸੰਤ ਮੇਹਰ ਕਰ ਦੇਣ (ਤਾਂ ਉਨ੍ਹਾਂ) ਸੰਤਾਂ ਦੇ ਸਤਿਸੰਗ ਕਰਕੇ ਨਿੰਦਕ ਭੀ ਤਰ ਸਕਦਾ ਹੈ ॥੧॥

**ਸੰਤ ਕੇ ਦੂਖਨ ਤੇ ਮੁਖੁ ਭਵੈ॥**
**ਸੰਤਨ ਕੈ ਦੂਖਨਿ ਕਾਗ ਜਿਉ ਲਵੈ॥**

**ਪਦ ਅਰਥ :** ਮੁਖੁ= ਮੂੰਹ । ਭਵੈ= ਫਿਰ ਜਾਂਦਾ ਹੈ । ਕਾਗ= ਕਾਂ । ਲਵੈ= ਬੋਲਦਾ ਹੈ ।

**ਅਰਥ :** ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਪਰਮੇਸ਼ਰ ਵਲੋਂ ਮੂੰਹ ਫਿਰ ਜਾਂਦਾ ਹੈ, ਭਾਵ ਪਰਮੇਸ਼ਰ ਦੇ ਸਿਮਰਨ ਵਲੋਂ ਹਟ ਕੇ ਬੁਰੇ ਪਾਸੇ ਲੱਗ ਜਾਂਦਾ ਹੈ । ਸੰਤਾਂ ਵਿਚ ਦੂਸ਼ਨ ਲਾਉਣ ਕਰਕੇ ਕਾਂ ਵਾਂਗ ਵਿਅਰਥ ਬੋਲਦਾ ਰਹਿੰਦਾ ਹੈ ।

**ਸੰਤਨ ਕੈ ਦੂਖਨਿ ਸਰਪ ਜੋਨਿ ਪਾਇ॥**
**ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥**

**ਪਦ ਅਰਥ** : ਜੋਨਿ= ਜੂਨ ਵਿਚ । ਪਾਇ= ਪੈਂਦਾ ਹੈ । ਤ੍ਰਿਗਦ= ਟੇਢੀਆਂ (ਕੀੜੇ-ਮਕੌੜੇ, ਕੋਹੜ ਕਿਰਲੀਆਂ ਆਦਿ) । ਕਿਰਮਾਇ= ਕਿਰਮ ਆਦਿਕ ।

**ਅਰਥ** : ਸੰਤਾਂ ਵਿਚ ਦੂਸ਼ਨ ਲਗਾਉਣ ਕਰਕੇ ਸੱਪ ਦੀ ਜੂਨ ਵਿਚ ਪੈਂਦਾ ਹੈ । ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਟੇਢੀਆਂ ਜੂਨਾਂ ਵਿਚ ਪੈਂਦਾ ਹੈ।

## ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥
## ਸੰਤ ਕੈ ਦੂਖਨਿ ਸਭੁ ਕੋ ਛਲੈ ॥

**ਪਦ ਅਰਥ** : ਜਲੈ= ਸੜਦਾ ਹੈ । ਸਭੁ ਕੋ= ਹਰੇਕ ਨੂੰ । ਛਲੈ= ਛਲਦਾ, ਠਗਦਾ ਹੈ ।

**ਅਰਥ** : ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਲਾਲਚੀ ਬਣ ਜਾਂਦਾ ਹੈ ਤੇ ਤ੍ਰਿਸ਼ਨਾ-ਅੱਗ ਵਿੱਚ ਸੜਦਾ ਹੈ । ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਹਰੇਕ ਨੂੰ ਛਲਦਾ ਰਹਿੰਦਾ ਹੈ । ਅਥਵਾ—ਕਾਮ ਕਰੋਧ ਆਦਿਕ ਸਾਰੇ ਵਿਕਾਰ ਉਸ ਨਿੰਦਕ ਪੁਰਸ਼ ਨੂੰ ਛਲ ਲੈਂਦੇ ਹਨ ।

## ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥
## ਸੰਤ ਕੈ ਦੂਖਨਿ ਨੀਚੁ ਨੀਚਾਇ ॥

**ਪਦ ਅਰਥ** : ਤੇਜੁ= ਪ੍ਰਤਾਪ, ਵਡਿਆਈ । ਨੀਚੁ ਨੀਚਾਇ= ਬਹੁਤਾ ਨੀਚ।

**ਅਰਥ** : ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਸਾਰਾ ਪ੍ਰਤਾਪ ਨਸ਼ਟ ਹੋ ਜਾਂਦਾ ਹੈ । ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਇਹ ਜੀਵ ਮਹਾਂ ਨੀਚ ਹੋ ਜਾਂਦਾ ਹੈ ।

## ਸੰਤ ਦੋਖੀ ਕਾ ਥਾਉ ਕੋ ਨਾਹਿ ॥
## ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥

**ਪਦ ਅਰਥ** : ਭਾਵੈ= ਚਾਹੁਣ । ਗਤਿ= ਮੁਕਤੀ । ਪਾਹਿ= ਪਾ ਲਵੇਗਾ ।

**ਅਰਥ** : ਸੰਤਾਂ ਵਿਚ ਦੂਸ਼ਨ ਲਾਉਣ ਵਾਲੇ ਨਿੰਦਕ ਦਾ ਕੋਈ ਥਾਂ ਨਹੀਂ। ਭਾਵ ਉਸ ਨੂੰ ਕਿਧਰੇ ਢੋਈ ਨਹੀਂ ਮਿਲਦੀ। ਗੁਰੂ ਜੀ ਕਹਿੰਦੇ ਹਨ— ਜੇਕਰ ਸੰਤ ਚਾਹੁਣ (ਅਰਥਾਤ ਜੇ ਸੰਤਾਂ ਦੀ ਮਰਜੀ ਹੋ ਜਾਵੇ) ਤਾਂ ਉਹ ਨਿੰਦਕ ਭੀ ਮੁਕਤੀ ਪਾ ਲੈਂਦਾ ਹੈ ॥੨॥

**ਸੰਤ ਕਾ ਨਿੰਦਕੁ ਮਹਾ ਅਤਤਾਈ* ॥**
**ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥**

**ਪਦ ਅਰਥ :** ਅਤਤਾਈ= ਬਹੁੱਤ ਵੱਡਾ ਪਾਪੀ ।

**ਅਰਥ :** ਸੰਤਾਂ ਦਾ ਨਿੰਦਕ ਬੜਾ ਵੱਡਾ ਪਾਪੀ ਹੈ । ਸੰਤਾਂ ਦਾ ਨਿੰਦਕ ਇਕ ਪਲ ਭਰ ਵੀ ਕਿਤੇ ਟਿਕਣਾ ਨਹੀਂ ਪਾਂਦਾ, ਭਾਵ ਹਰ ਵੇਲੇ ਭਟਕਦਾ ਹੀ ਰਹਿੰਦਾ ਹੈ ।

**ਸੰਤ ਕਾ ਨਿੰਦਕੁ ਮਹਾ ਹਤਿਆਰਾ ॥**
**ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥**

**ਪਦ ਅਰਥ :** ਮਹਾ= ਵੱਡਾ । ਹਤਿਆਰਾ= ਕਾਤਲ । ਮਾਰਾ= ਮਾਰ ਦਿੱਤਾ ।

**ਅਰਥ :** ਸੰਤਾਂ ਦਾ ਨਿੰਦਕ ਬੜਾ ਵੱਡਾ ਜ਼ਾਲਮ ਬਣ ਜਾਂਦਾ ਹੈ । ਸੰਤਾਂ ਦਾ ਨਿੰਦਕ ਪਰਮੇਸ਼ਰ ਦਾ ਮਾਰਿਆ ਹੋਇਆ ਭਾਵ ਸਰਾਪਿਆ ਹੋਇਆ ਹੈ ।

**ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥**
**ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥**

**ਪਦ ਅਰਥ :** ਹੀਨੁ= ਬਿਨਾਂ । ਦੁਖੀਆ= ਦੁਖੀ, ਔਖਾ । ਦੀਨੁ= ਗ਼ਰੀਬ, ਕੰਗਲਾ, ਅਧੀਨ, ਮੁਹਤਾਜ ।

**ਅਰਥ :** ਸੰਤਾਂ ਦਾ ਨਿੰਦਕ ਰਾਜ-ਸੁਖ ਰਹਿਤ ਹੋ ਜਾਂਦਾ ਹੈ । ਸੰਤਾਂ ਦਾ ਨਿੰਦਕ ਦੁਖੀ ਅਤੇ ਹਰ ਇਕ ਦੇ ਮੁਥਾਜ ਰਹਿੰਦਾ ਹੈ ।

**ਸੰਤ ਕੇ ਨਿੰਦਕ ਕਉ ਸਰਬ ਰੋਗ ॥**
**ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥**

**ਪਦ ਅਰਥ :** ਸਰਬ ਰੋਗ= ਸਾਰੀਆਂ ਅਲਾਮਤਾਂ, ਬਿਮਾਰੀਆਂ, ਸਰੀਰਕ, ਮਾਨਸਕ । ਬਿਜੋਗ= ਜ਼ਿੰਦਗੀ ਦੇ ਸੁਖਾਂ ਵਲੋਂ ਵਾਂਝਾ ।

---

** ਅਤਤਾਈ ਜਿਸ ਨੇ ਮਾਰਨ ਲਈ ਕਮਾਣ ਖਿੱਚੀ ਹੈ । ਭਾਵ ਜਾਨ ਲੈਣ ਵਾਲਾ । ਅਤਿ ਦੁੱਖ ਦੇਣ ਵਾਲਾ । ਸੰਸਕ੍ਰਿਤ ਗ੍ਰੰਥਾਂ ਵਿਚ 6 ਅਤਤਾਈ ਲਿਖੇ ਹਨ—ਅੱਗ ਲਾਉਣ ਵਾਲਾ, ਜ਼ਹਿਰ ਖਵਾਉਣ ਵਾਲਾ, ਧਨ-ਇਸਤਰੀ ਅਤੇ ਜ਼ਮੀਨ ਖੋਹਣ ਵਾਲਾ, ਪ੍ਰਾਣ ਲੈਣ ਵਾਲਾ । (ਮਹਾਨ-ਕੋਸ਼)*

**ਅਰਥ :** ਸੰਤਾਂ ਦੇ ਨਿੰਦਕ ਨੂੰ ਸਾਰੇ ਰੋਗ ਆ ਕੇ ਚੰਬੜ ਜਾਂਦੇ ਹਨ। ਸੰਤਾਂ ਦੇ ਨਿੰਦਕ ਨੂੰ ਸਦਾ ਹੀ ਪ੍ਰਭੂ ਨਾਲੋਂ, ਵਾ :—ਸ਼ੁਭ ਗੁਣਾਂ ਤੋਂ ਵਿਛੋੜਾ ਰਹਿੰਦਾ ਹੈ।

## ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥
## ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥

**ਅਰਥ :** ਸੰਤਾਂ ਦੀ ਨਿੰਦਿਆ ਕਰਨੀ ਸਾਰਿਆਂ ਦੋਸ਼ਾਂ ਵਿਚੋਂ ਬੜਾ ਭਾਰੀ ਦੋਸ਼ (ਪਾਪ) ਹੈ। ਗੁਰੂ ਜੀ ਕਹਿੰਦੇ ਹਨ— ਜੇਕਰ ਸੰਤ ਚਾਹੁਣ ਤਾਂ ਉਸ ਨਿੰਦਕ ਦਾ ਵੀ ਉਧਾਰ ਹੋ ਸਕਦਾ ਹੈ ॥੩॥

## ਸੰਤ ਕਾ ਦੋਖੀ ਸਦਾ ਅਪਵਿਤੁ ॥
## ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥

**ਪਦ ਅਰਥ :** ਅਪਵਿਤੁ= ਗੰਦਾ, ਉਸ ਦੇ ਖ਼ਿਆਲ ਕਦੇ ਵੀ ਚੰਗੇ ਨਹੀਂ ਹੁੰਦੇ। ਹਰੇਕ ਦੀ ਬੁਰਾਈ ਦੀ ਮੈਲ ਲੱਗੀ ਰਹਿੰਦੀ ਹੈ।

**ਅਰਥ :** ਸੰਤਾਂ ਦਾ ਦੋਸ਼ੀ ਹਮੇਸ਼ਾਂ ਮਲੀਣ ਰਹਿੰਦਾ ਹੈ। ਸੰਤਾਂ ਦਾ ਨਿੰਦਕ ਕਿਸੇ ਦਾ ਵੀ ਸੱਜਣ ਨਹੀਂ ਬਣਦਾ।

## ਸੰਤ ਕੇ ਦੋਖੀ ਕਉ ਡਾਨੁ ਲਾਗੈ ॥
## ਸੰਤ ਕੇ ਦੋਖੀ ਕਉ ਸਭ ਤਿਆਗੈ ॥

**ਪਦ ਅਰਥ :** ਤਿਆਗੈ= ਛੱਡ ਜਾਂਦੇ ਹਨ। ਡਾਨੁ= ਡੰਡ।

**ਅਰਥ :** ਸੰਤਾਂ ਦੇ ਨਿੰਦਕ ਨੂੰ ਜਮਾਂ ਦਾ ਡੰਡ ਲੱਗਦਾ ਹੈ।* ਸੰਤਾਂ ਦੇ ਨਿੰਦਕ ਨੂੰ ਸਾਰੇ ਸਬੰਧੀ ਛੱਡ ਜਾਂਦੇ ਹਨ। ਕਿਉਂਕਿ—

## ਸੰਤ ਕਾ ਦੋਖੀ ਮਹਾ ਅਹੰਕਾਰੀ ॥
## ਸੰਤ ਕਾ ਦੋਖੀ ਸਦਾ ਬਿਕਾਰੀ ॥

**ਅਰਥ :** ਸੰਤਾਂ ਦਾ ਨਿੰਦਕ ਬੜਾ ਅਭਿਮਾਨੀ ਬਣ ਜਾਂਦਾ ਹੈ ਅਤੇ ਸੰਤਾਂ ਦਾ ਨਿੰਦਕ ਹਮੇਸ਼ਾਂ ਵਿਕਾਰਾਂ ਵਿਚ ਰਹਿੰਦਾ ਹੈ।

** ਸੰਤਾਂ ਦੇ ਨਿੰਦਕ ਨੂੰ ਰਿਖੀ ਦੰਡ, ਪਿਤਰ ਦੰਡ, ਦੇਵ ਦੰਡ, ਜਮ ਦੰਡ ਆਦਿ ਸਾਰੇ ਡੰਨ ਲੱਗਦੇ ਹਨ।*

## ਸੰਤ ਕਾ ਦੋਖੀ ਜਨਮੈ ਮਰੈ॥
## ਸੰਤ ਕੀ ਦੂਖਨਾ ਸੁਖ ਤੇ ਟਰੈ॥

**ਅਰਥ :** ਸੰਤਾਂ ਦਾ ਨਿੰਦਕ ਹਮੇਸ਼ਾ ਜੰਮਦਾ ਮਰਦਾ ਰਹਿੰਦਾ ਹੈ। ਸੰਤਾਂ ਦੀ ਨਿੰਦਿਆ ਕਰਨ ਵਾਲਾ ਜੀਵ ਸੁਖਾਂ ਤੋਂ ਡਿੱਗ ਪੈਂਦਾ ਹੈ।

## ਸੰਤ ਕੇ ਦੋਖੀ ਕਉ ਨਾਹੀ ਠਾਉ॥
## ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥੪॥

**ਅਰਥ :** ਸੰਤਾਂ ਦੇ ਨਿੰਦਕ ਨੂੰ ਕਿਤੇ ਢੋਈ ਨਹੀਂ ਮਿਲਦੀ। ਗੁਰੂ ਜੀ ਫ਼ੁਰਮਾਉਂਦੇ ਹਨ—(ਜੇਕਰ) ਸੰਤ ਚਾਹੁਣ ਤਾਂ ਉਸ ਨੂੰ ਆਪਣੇ ਨਾਲ (ਜਾਂ ਪਰਮੇਸ਼ਰ ਨਾਲ) ਮਿਲਾ ਲੈਂਦੇ ਹਨ ॥੪॥

## ਸੰਤ ਕਾ ਦੋਖੀ ਅਧ ਬੀਚ ਤੇ ਟੂਟੈ॥
## ਸੰਤ ਦਾ ਦੋਖੀ ਕਿਤੈ ਕਾਜਿ ਨ ਪਹੂਚੈ॥

**ਅਰਥ :** ਸੰਤਾਂ ਦਾ ਨਿੰਦਕ ਅੱਧ ਵਿਚਾਲਿਓਂ ਟੁੱਟ ਜਾਂਦਾ ਹੈ (ਭਾਵ ਪੂਰੀ ਉਮਰ ਨਹੀਂ ਭੋਗਦਾ, ਜੁਆਨੀ ਵਿਚ ਹੀ ਮਰ ਜਾਂਦਾ ਹੈ)। ਅਥਵਾ :— ਜੇਕਰ ਥੋੜੀ ਬਹੁਤ ਸੁਰਤ ਭਜਨ-ਸਿਮਰਨ (ਨੇਕ ਕੰਮਾਂ) ਵਿਚ ਲੱਗਦੀ ਹੋਵੇ ਤਾਂ ਉਹ ਵੀ ਵਿਚਕਾਰੋਂ ਟੁੱਟ ਜਾਂਦੀ ਹੈ।

*ਯਥਾ—ਟੂਟੀ ਨਿੰਦਕ ਕੀ ਅਧ ਬੀਚ ॥ (ਪੰਨਾ ੧੨੨੪)*

ਸੰਤਾਂ ਦਾ ਨਿੰਦਕ ਕਿਸੇ ਕੰਮ ਦੇ ਸਿਰੇ ਤਕ ਨਹੀਂ ਪਹੁੰਚ ਸਕਦਾ। ਭਾਵ ਕਿਸੇ ਕੰਮ ਵਿਚ ਵੀ ਸਫਲਤਾ ਹਾਸਲ ਨਹੀਂ ਕਰ ਸਕਦਾ।

## ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ ॥
## ਸੰਤ ਕਾ ਦੋਖੀ ਉਝੜਿ ਪਾਈਐ॥

**ਪਦ ਅਰਥ :** ਉਦਿਆਨ= ਜੰਗਲ। ਭ੍ਰਮਾਈਐ= ਫੇਰਿਆ ਜਾਂਦਾ ਹੈ। ਉਝੜਿ (ਔਝੜੇ)= ਮਾੜੇ ਰਸਤਿਆਂ ਵਿਚ।

**ਅਰਥ :** ਸੰਤਾਂ ਦੇ ਨਿੰਦਕ ਨੂੰ ਪ੍ਰਤੱਖ ਉਜਾੜਾਂ ਵਾ :—ਸੰਸਾਰ ਉਜਾੜ ਵਿਚ ਫੇਰਿਆ ਜਾਂਦਾ ਹੈ। ਸੰਤਾਂ ਦੇ ਨਿੰਦਕ ਨੂੰ ਕੁਰਸਤੇ ਪਾਇਆ ਜਾਂਦਾ ਹੈ।

## ਸੰਤ ਕਾ ਦੋਖੀ ਅੰਤਰ ਤੇ ਥੋਥਾ॥
## ਜਿਉ ਸਾਸ ਬਿਨਾ ਮਿਰਤਕ ਕੀ ਲੋਥਾ॥

**ਪਦ ਅਰਥ :** ਦੋਖੀ= ਨਿੰਦਕ। ਅੰਤਰ= ਅੰਦਰੋਂ। ਤੇ= ਤੋਂ। ਥੋਥਾ= ਖ਼ਾਲੀ। ਮਿਰਤਕ= ਮੁਰਦਾ। ਲੋਥਾ= ਲਾਸ਼।

**ਅਰਥ :** ਸੰਤਾਂ ਦਾ ਨਿੰਦਕ ਅੰਦਰੋਂ ਚੰਗੇ ਗੁਣਾਂ ਤੋਂ ਇੰਜ ਖ਼ਾਲੀ ਹੈ ਜਿਵੇਂ ਸੁਆਸਾਂ ਤੋਂ ਬਿਨਾਂ ਮੁਰਦੇ ਦੀ ਲਾਸ਼ ਹੁੰਦੀ ਹੈ।

## ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ॥
## ਆਪਨ ਬੀਜਿ ਆਪੇ ਹੀ ਖਾਹਿ॥

**ਅਰਥ :** ਸੰਤਾਂ ਦੇ ਨਿੰਦਕ ਦੀ ਕੁਝ ਵੀ ਜੜ੍ਹ ਨਹੀਂ ਲੱਗਦੀ (ਭਾਵ ਉਸ ਦੇ ਪੁੱਤਰ ਪੋਤਰੇ ਨਹੀਂ ਹੁੰਦੇ)। ਅਥਵਾ :—ਉਸ ਨੂੰ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ। ਉਹ ਆਪਣਾ ਬੀਜਿਆ ਆਪ ਹੀ ਖਾਂਦਾ ਹੈ ਅਰਥਾਤ ਇਸ ਕਰਕੇ ਉਸ ਦਾ ਫਲ ਦੁੱਖ ਹੀ ਭੋਗਦਾ ਹੈ।

## ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ॥
## ਨਾਨਕ ਸੰਤ ਭਾਵੈ ਤਾ ਲਏ ਉਬਾਰਿ॥੫॥

**ਪਦ ਅਰਥ :** ਦੋਖੀ= ਨਿੰਦਕ। ਕਉ= ਨੂੰ। ਭਾਵੈ= ਚਾਹੁਣ। ਲਏ= ਲੈਂਦੇ ਹਨ। ਉਬਾਰਿ= ਬਚਾ

**ਅਰਥ :** ਸੰਤਾਂ ਦੇ ਨਿੰਦਕ ਨੂੰ ਹੋਰ ਕੋਈ ਰੱਖਣ ਵਾਲਾ ਨਹੀਂ ਹੈ। ਗੁਰੂ ਜੀ ਕਹਿੰਦੇ ਹਨ—ਜੇਕਰ ਸੰਤ ਚਾਹੁਣ ਤਾਂ ਉਹ ਉਸ ਨਿੰਦਕ ਨੂੰ ਬਚਾਅ ਲੈਂਦੇ ਹਨ ॥੫॥

## ਸਾਖੀ—ਸੰਤਾਂ ਦੀ ਸੰਗਤ ਨਾਲ ਚੋਰਾਂ ਦਾ ਉਧਾਰ

ਇਕ ਭਜਨ-ਬੰਦਗੀ ਵਾਲੇ ਮਹਾਤਮਾ ਆਪਣੀ ਵਿਦਵਾਨ ਸੰਤ ਮੰਡਲੀ ਸਮੇਤ ਦੇਸ਼-ਵਿਦੇਸ਼ ਵਿਚ ਫਿਰਦੇ-ਤੁਰਦੇ 'ਦੇਵਸਯਿਨੀ-ਇਕਾਦਸੀ' (ਜੋ ਕਿ ਬਿਆਸ ਪੂਜਾ ਤੋਂ ਚਾਰ ਦਿਨ ਪਹਿਲੇ ਆਉਂਦੀ ਹੈ) ਵਾਲੇ ਦਿਨ ਇਕ ਨਦੀ ਦੇ ਕਿਨਾਰੇ (ਜੋ ਚੋਰਾਂ ਦੇ ਪਿੰਡ ਦੇ ਪਾਸ ਹੀ ਸੀ, ਉਥੇ) ਆ ਕੇ ਠਹਿਰ ਗਏ। ਸੰਤਾਂ ਦਾ ਇਹ ਨਿਯਮ ਸੀ ਕਿ 'ਦੇਵਸਯਿਨੀ-ਇਕਾਦਸੀ' ਜਿਥੇ ਵੀ ਆ ਜਾਵੇ ਉਥੇ ਚਾਰ ਮਹੀਨੇ

ਬਰਸਾਤ ਦੇ ਠਹਿਰ ਜਾਂਦੇ ਸਨ । ਪਾਣੀ ਟੱਪ ਕੇ ਅੱਗੇ ਨਹੀਂ ਜਾਂਦੇ ਸਨ । ਜਿਸ ਵੇਲੇ ਪਾਸ ਦੇ ਰਹਿਣ ਵਾਲੇ ਪਿੰਡ ਦੇ ਚੋਰਾਂ ਨੇ ਸੁਣਿਆ ਕਿ ਸਾਡੇ ਪਿੰਡ ਦੇ ਕੋਲ ਹੀ ਨਦੀ ਦੇ ਕਿਨਾਰੇ ਸੰਤ ਮੰਡਲੀ ਉਤਰੀ ਹੈ, ਤਾਂ ਕੁਝ ਆਦਮੀਆਂ ਨੇ ਰਲ ਕੇ ਸਾਰਾ ਪਿੰਡ ਇਕੱਠਾ ਕਰਕੇ ਸਾਰਿਆਂ ਤੋਂ ਪ੍ਰਣ ਕਰਵਾਇਆ ਕਿ ਸੰਤਾਂ ਪਾਸ ਕੋਈ ਵੀ ਨਾ ਜਾਵੇ, ਜੇ ਕੋਈ ਗਿਆ ਤਾਂ ਉਸ ਨੂੰ ੨੦ ਰੁਪਏ ਜੁਰਮਾਨਾ ਹੋਵੇਗਾ, ਕਿਉਂਕਿ ਸਾਡੇ ਵਿਚੋਂ ਜੇ ਕੋਈ ਗਿਆ ਤਾਂ ਸੰਤਾਂ ਨੇ ਉਸ ਨੂੰ ਚੋਰੀ-ਯਾਰੀ ਵਲੋਂ ਰੋਕਣਾ ਹੈ । ਇਸ ਵਾਸਤੇ ਬਿਲਕੁਲ ਨਹੀਂ ਜਾਣਾ । ਉਨ੍ਹਾਂ ਵਿਚੋਂ ਤਾਂ ਕੋਈ ਨਾ ਗਿਆ ਪਰ ਹੋਰ ਆਸ-ਪਾਸ ਦੇ ਜੋ ਪਿੰਡ ਸਨ ਉਥੋਂ ਦੇ ਲੋਕ ਆ ਕੇ ਬੜੇ ਪ੍ਰੇਮ ਨਾਲ ਸੇਵਾ ਕਰ ਜਾਇਆ ਕਰਨ । ਨਿਤ ਹੀ ਖੀਰ-ਪੂੜਿਆਂ, ਕੜਾਹ-ਪੁਲਾਅ ਆਦਿ ਦੇ ਭੰਡਾਰੇ ਹੁੰਦੇ ਰਹਿਣ । ਜਦੋਂ ਚਾਰ ਮਹੀਨੇ ਪੂਰੇ ਹੋ ਗਏ ਤੇ 'ਹਰਿ-ਪ੍ਰਬੋਧਿਨੀ-ਏਕਾਦਸੀ' ਆ ਗਈ ਤਾਂ ਸੰਤ ਉਥੋਂ ਚਲਣ ਨੂੰ ਤਿਆਰ ਹੋ ਗਏ । ਡਾਕੂਆਂ ਨੂੰ ਪਤਾ ਲੱਗਾ ਕਿ ਕਲ੍ਹ ਸੰਤਾਂ ਨੇ ਤੁਰ ਜਾਣਾ ਹੈ ਤਾਂ ਉਨ੍ਹਾਂ ਨੇ ਵਿਚਾਰਿਆ, ਕਿ ਆਸ-ਪਾਸ ਦੇ ਪਿੰਡਾਂ ਦੇ ਲੋਕ ਸਾਡੀ ਭੰਡੀ ਕਰਦੇ ਹਨ, ਕਿ ਇਸ ਪਿੰਡ ਦੇ ਲੋਕ ਬੜੇ ਮੰਦਭਾਗੀ ਹਨ, ਜਿਨ੍ਹਾਂ ਨੇ ਬਿਲਕੁਲ ਸੇਵਾ ਨਹੀਂ ਕੀਤੀ, ਇਸ ਲਈ ਅੱਜ ਇਕ ਆਦਮੀ ਭੇਜ ਦੇਈਏ ਜੋ ਸੰਤਾਂ ਦਾ ਸਾਮਾਨ ਚੁੱਕ ਕੇ ਜਿਥੇ ਜਾਣਾ ਚਾਹੁਣ ਉਥੋਂ ਤੱਕ ਛੱਡ ਆਵੇ । ਇਹ ਵਿਚਾਰ ਕੇ ਜੋ ਸਾਰਿਆਂ ਡਾਕੂਆਂ ਦਾ ਸਰਦਾਰ ਸੀ (ਜੋ ਹੁੱਜਤਾਂ ਕਰਨ ਵਿਚ ਮਾਹਿਰ ਸੀ) ਉਸ ਨੂੰ ਕਹਿ ਕੇ ਭੇਜਿਆ ਕਿ ਤੂੰ ਸੰਤਾਂ ਦਾ ਸਾਮਾਨ ਚੁੱਕ ਕੇ ਸੰਤ ਜਿਥੇ ਜਾਣਾ ਚਾਹੁਣ ਉਥੋਂ ਤੱਕ ਜਾ ਕੇ ਛੱਡ ਆ । ਜਿਸ ਵੇਲੇ ਉਹ ਡਾਕੂ ਆਇਆ ਤਾਂ ਸੰਤ ਅੱਗੇ ਆਪਣਾ ਸਾਮਾਨ ਬੰਨ੍ਹ ਕੇ ਹਟੇ ਹੀ ਸਨ । ਡਾਕੂ ਨੇ ਆ ਕੇ ਸੰਤਾਂ ਦਾ ਸਾਮਾਨ ਚੁੱਕ ਲਿਆ । ਸੰਤ ਚੁੱਕਣ ਨਹੀਂ ਸਨ ਦੇਂਦੇ ਪਰ ਉਸ ਨੇ ਬਦੋ-ਬਦੀ ਉਠਾ ਲਿਆ ।

ਸੰਤਾਂ ਨੇ ਰਸਤੇ ਵਿਚ ਚਲਦਿਆਂ-ਚਲਦਿਆਂ ਵਿਚਾਰਿਆ ਭਾਵੇਂ ਇਹ ਸਾਡੇ ਨਾਲ ਬੋਲਦਾ ਨਹੀਂ ਹੈ ਚੁੱਪ ਕਰਕੇ ਜਾ ਰਿਹਾ ਹੈ ਪਰ ਇਸ ਦੇ ਪਿੰਡ ਪਾਸ ਚਾਰ ਮਹੀਨੇ ਰਹਿ ਆਏ ਹਾਂ, ਪਿੰਡ ਵਿਚੋਂ ਭਾਵੇਂ ਕਿਸੇ ਵੀ ਆ ਕੇ ਸੇਵਾ ਨਹੀਂ ਕੀਤੀ, ਪਰ ਸਾਰਿਆਂ ਵਿਚੋਂ ਇਹ ਅਖ਼ੀਰਲੇ ਦਿਨ ਆ ਕੇ ਸੇਵਾ ਕਰ ਰਿਹਾ ਹੈ, ਇਸੇ ਇਕ ਨੂੰ ਸੁਧਾਰ ਦੇਈਏ ਤਾਂ ਚੰਗਾ ਹੈ । ਸੰਤਾਂ ਦਾ ਮਿਲਾਪ ਐਵੇਂ ਖ਼ਾਲੀ ਨਹੀਂ ਜਾਂਦਾ ।[੧]

---

੧ *'ਬਿਰਥਾ ਨ ਸਾਧ ਮਿਲਾਪ' ।*

*ਸ੍ਰੀ ਮੁਖ ਵਾਕ ਹੈ : 'ਸਾਧ ਕੈ ਸੰਗਿ ਨ ਬਿਰਥਾ ਜਾਵੈ ॥' (੨੭੨)*

ਸੰਤਾਂ ਨੇ ਪੁਛਿਆ, 'ਤੂੰ ਕੀ ਕੰਮ ਕਰਦਾ ਹੈਂ ?' ਤਾਂ ਉਹ ਚੁੱਪ ਰਿਹਾ । ਦੂਜੀ ਵਾਰ ਪੁਛਿਆ ਤਾਂ ਵੀ ਚੁੱਪ ਰਿਹਾ । ਸੰਤਾਂ ਨੇ ਫਿਰ ਤੀਜੀ ਵਾਰ ਪੁਛਿਆ ਤਾਂ ਉਸ ਨੇ ਕਿਹਾ, 'ਮੈਂ ਚੋਰ ਹਾਂ ।' ਫਿਰ ਸੰਤਾਂ ਨੇ ਪੁਛਿਆ 'ਨਿਰਾ ਚੋਰ ਹੈਂ ਕਿ ਯਾਰ ਵੀ ?' ਉਸ ਨੇ ਕਿਹਾ, 'ਯਾਰ ਵੀ ਹਾਂ।' ਕਿਸੇ ਵੀ ਜਾਤਿ ਦੀ ਇਸਤਰੀ ਮੈਂ ਨਹੀਂ ਛੱਡੀ ।' ਸੰਤਾਂ ਨੇ ਪੁਛਿਆ 'ਸ਼ਰਾਬ ਵੀ ਪੀਂਦਾ ਹੈਂ ?' ਉਸ ਨੇ ਕਿਹਾ—'ਹਾਂ ਜੀ ਰੋਜ਼ਾਨਾ ਪੀਂਦਾ ਹਾਂ । ੩੬੫ ਦਿਨਾਂ ਵਿਚ ਇਕ ਦਿਨ ਵੀ ਨਹੀਂ ਛੱਡੀ ।' ਸੰਤਾਂ ਨੇ ਪੁਛਿਆ 'ਮਾਸ ਵੀ ਖਾਂਦਾ ਹੈਂ ?' ਉਸ ਨੇ ਕਿਹਾ 'ਹਰੇਕ ਤਰ੍ਹਾਂ ਦਾ ਮਾਸ ਖਾ ਜਾਂਦਾ ਹਾਂ ।'

ਇਹ ਗੱਲਾਂ ਸੁਣ ਕੇ ਸੰਤਾਂ ਨੇ ਵਿਚਾਰਿਆ, ਇਹ ਤਾਂ ਬੜਾ ਪਾਪੀ ਹੈ ਪਰ ਪਾਪੀਆਂ ਤੇ ਨਿੰਦਕਾਂ ਨੂੰ ਸੁਧਾਰਨਾ ਭੀ ਸਾਡਾ ਹੀ ਕੰਮ ਹੈ, ਇਸ ਨੂੰ ਕਿਸੇ ਢੰਗ ਨਾਲ ਸੁਧਾਰਨਾ ਚਾਹੀਦਾ ਹੈ ।

ਸੰਤਾਂ ਨੇ ਕਿਹਾ, 'ਜੇਕਰ ਤੂੰ ਸਾਡੀ ਗੱਲ ਮੰਨੇ ਤਾਂ ਸਾਡਾ ਸਾਮਾਨ ਚੁਕ, ਨਹੀਂ ਤਾਂ ਏਥੇ ਹੀ ਰੱਖ ਦੇਹ ।' ਡਾਕੂ ਨੇ ਕਿਹਾ, 'ਜੇਕਰ ਆਪ ਮੈਨੂੰ ਚੋਰੀ ਯਾਰੀ ਤੋਂ ਛੁਡਾਓਗੇ ਤਾਂ ਮੈਂ ਨਹੀਂ ਛੱਡ ਸਕਾਂਗਾ ।' ਸੰਤਾਂ ਨੇ ਕਿਹਾ, 'ਬਿਲਕੁਲ ਨਹੀਂ ਛੁਡਾਵਾਂਗੇ ਥੋੜੀ ਥੋੜੀ ਛੁਡਾਵਾਂਗੇ ।' ਜੇ ਤੂੰ ਸਾਡੀਆਂ ਚਾਰ ਗੱਲਾਂ ਮੰਨ ਲਵੇਂਗਾ ਤਾਂ ਸਾਰੀ ਉਮਰ ਸੁਖੀ ਹੋ ਜਾਵੇਂਗਾ ।

ਉਸ ਨੇ ਕਿਹਾ, 'ਆਪ ਹੁਕਮ ਕਰੋ ਮੈਂ ਮੰਨ ਲਵਾਂਗਾ ।' ਸੰਤਾਂ ਨੇ ਕਿਹਾ, ਬੇਸ਼ੱਕ ਚੋਰੀ ਕਰ, ਪਰ ਗ਼ਰੀਬ ਆਦਮੀ ਦੀ ਚੋਰੀ ਨਹੀਂ ਕਰਨੀ ਅਤੇ ਜਿਸ ਦਾ ਲੂਣ ਖਾਵੇਂ ਉਸ ਦੀ ਚੋਰੀ ਨਹੀਂ ਕਰਨੀ ।

ਚੋਰ ਨੇ ਕਿਹਾ, 'ਸਤਿ ਬਚਨ ਜੀ ! ਇਹ ਸੁਭਾਵ ਤਾਂ ਮੇਰਾ ਪਹਿਲੇ ਹੀ ਇਸ ਤਰ੍ਹਾਂ ਦਾ ਹੈ ਪਰ ਅੱਗੋਂ ਲਈ ਪੱਕਾ ਹੋ ਗਿਆ ।' ਦੂਜੀ ਗੱਲ ਸੰਤਾਂ ਨੇ ਹੋਰ ਇਹ ਕਹੀ ਕਿ— 'ਹੋਰ ਜੋ ਮਰਜ਼ੀ ਕਰ, ਪਰ ਸ਼ਾਸਤ੍ਰ ਅਨੁਸਾਰ ਪੰਜ ਮਾਵਾਂ ਪਾਸ ਬੁਰੀ ਭਾਵਨਾ ਨਾਲ ਨਹੀਂ ਜਾਣਾ- ੧) ਰਾਜੇ ਦੀ ਇਸਤ੍ਰੀ । ੨) ਗੁਰੂ ਦੀ ਇਸਤ੍ਰੀ। ੩) ਦੋਸਤ ਦੀ ਇਸਤ੍ਰੀ । ੪) ਆਪਣੀ ਇਸਤ੍ਰੀ ਦੀ ਮਾਤਾ ਭਾਵ ਸੱਸ । ੫) ਅਤੇ ਆਪਣੀ ਮਾਂ ਜਿਸ ਨੇ ਜੰਮਿਆਂ ਹੈ ।[1]

---

੧ *ਰਾਜਜਾ ਪਤਨੀ, ਗੁਰਰ ਪਤਨੀ, ਮਿਤ੍ਰ ਪਤਨੀ ਤਥੈਵ ਚ,*
*ਜਾਯਾ ਮਾਤਾ ਸ੍ਵੈ ਮਾਤਾ ਚ ਪੰਚ ਏਤੇ ਮਾਤ੍ਰਾ ਸਿਮ੍ਰਿਤਾ : ।*

*ਕਵੀ ਸੈਨਾਪਤੀ ਅਨੁਸਾਰ :*

*ਜਨਨੀ, ਸਾਸ, ਨ੍ਰਿਪ ਤ੍ਰਿਯਾ ਮਿਤ੍ਰ ਤ੍ਰਿਯਾ ਗੁਰ ਤੀਯ ।*
*ਏਹ ਪਾਂਚੋ ਮਾਤਾ ਜਗਤ ਮੈ ਸਮਝ ਰਾਖੀਓ ਜੀਯ ॥੧੧॥ (ਅਧਿ. ੪)*

ਚੋਰ ਨੇ ਕਿਹਾ, 'ਸਤਿ ਬਚਨ ਜੀ! ਮੈਂ ਇਸ ਬਚਨ ਦੀ ਪਾਲਣਾ ਜ਼ਰੂਰ ਕਰਾਂਗਾ।'

ਤੀਜੀ ਗੱਲ ਸੰਤਾਂ ਨੇ ਕਹੀ, 'ਸ਼ਰਾਬ ਬੇਸ਼ੱਕ ਪੀ ਪਰ ਇਕਾਦਸ਼ੀ, ਅਮਾਵਸ, ਪੂਰਨਮਾਸ਼ੀ, ਆਦਿ ਚੰਗਿਆਂ ਦਿਨਾਂ ਵਿਚ ਨਹੀਂ ਪੀਣੀ।' ਇਹ ਭੀ ਉਸ ਨੇ ਮੰਨ ਲਿਆ।

ਚੌਥੀ ਗੱਲ ਸੰਤਾਂ ਨੇ ਕਹੀ—'ਇਕ ਜੀਵ ਦਾ ਮਾਸ ਤੂੰ ਆਪ ਹੀ ਨਫ਼ਰਤ ਕਰਕੇ ਛੱਡ ਦੇ।'

ਚੋਰ ਨੇ ਕਿਹਾ, 'ਮਹਾਰਾਜ ਜੀ! ਕਾਂ ਦਾ ਮਾਸ ਮੈਂ ਛੱਡ ਦਿੱਤਾ।'

ਸੰਤਾਂ ਨੇ ਕਿਹਾ—'ਜੋ ਸਾਡੇ ਸਾਹਮਣੇ ਤੂੰ ਪ੍ਰਣ ਕੀਤਾ ਹੈ ਇਸ ਨੂੰ ਜ਼ਿੰਦਗੀ ਭਰ ਪੂਰਾ ਕਰੀਂ, ਕਦੇ ਵੀ ਭੁੱਲ ਨਾ ਜਾਵੀਂ। ਇਤਨੀ ਸਿਖਿਆ ਦਿੰਦਿਆਂ ਤਕ ਜਿਥੇ ਪਹੁੰਚਣਾ ਸੀ ਉਥੇ ਪਹੁੰਚ ਗਏ। ਉਹ ਚੋਰ ਸੰਤਾਂ ਦਾ ਸਾਮਾਨ ਓਥੇ ਰੱਖ ਕੇ ਵਾਪਸ ਆਪਣੇ ਪਿੰਡ ਆ ਗਿਆ। ਪਿੰਡ ਦੇ ਲੋਕਾਂ ਨੂੰ ਬੁਲਾ ਕੇ ਸੰਤਾਂ ਦੇ ਸਾਰੇ ਬਚਨ ਸੁਣਾਏ।

ਸਮੇਂ ਅਨੁਸਾਰ ਉਹ ਚੋਰ ਜਦ ਚੋਰੀ ਕਰਨ ਗਿਆ ਤਾਂ ਰਾਜ ਮਹਿਲਾਂ ਵਿਚ ਵੜ ਗਿਆ। ਅੱਗੇ ਰਾਜੇ ਦੀ ਰਾਣੀ ਆਪਣੇ ਪਤੀ-ਰਾਜੇ ਨਾਲ ਰੁੱਸੀ ਹੋਈ ਸੀ, ਕਿਉਂਕਿ ਰਾਜੇ ਦੇ ਘਰ ਔਲਾਦ ਕੋਈ ਨਹੀਂ ਸੀ, ਉਸ ਨੇ ਸਿਆਣੀ ਉਮਰ ਵਿਚ ਦੂਜੀ ਸ਼ਾਦੀ ਕਰਵਾਈ ਸੀ। ਰਾਜਾ ਬਜ਼ੁਰਗ ਸੀ, ਰਾਣੀ ਚੜ੍ਹਦੀ ਜਵਾਨੀ ਵਿਚ ਸੀ, ਇਸ ਕਰਕੇ ਆਪਸ ਵਿਚ ਤਕਰਾਰ ਰਹਿੰਦਾ ਸੀ ਤੇ ਰਾਣੀ ਕਾਮਾਤੁਰ ਹੋਈ ਹੋਈ ਵੱਖਰੇ ਕਮਰੇ ਵਿਚ ਸੋਚਾਂ ਵਿਚ ਲੇਟੀ ਹੋਈ ਸੀ, ਜਿਸ ਵੇਲੇ ਚੋਰ ਚੋਰੀ ਕਰਨ ਆਇਆ ਤਾਂ ਅਚਾਨਕ ਉਹ ਪਹਿਲੇ ਰਾਣੀ ਵਾਲੇ ਕਮਰੇ ਵਿਚ ਹੀ ਵੜਿਆ। ਖੜਾਕ ਹੋਣ ਨਾਲ ਰਾਣੀ ਉਠ ਪਈ। ਦੂਜੇ ਕਮਰੇ ਵਿਚੋਂ ਰਾਜਾ ਵੀ ਉੱਠ ਪਿਆ।

ਰਾਣੀ ਨੇ ਚੋਰ ਨੂੰ ਕਿਹਾ, "ਤੂੰ ਮੇਰਾ ਪਤੀ ਹੈਂ, ਤੂੰ ਮੇਰੇ ਪਾਸ ਰਹਿ ਜਾਂ ਮੈਨੂੰ ਨਾਲ ਲੈ ਚੱਲ। ਮੈਂ ਤੈਨੂੰ ਬੇਸ਼ੁਮਾਰ ਦੌਲਤ ਨਾਲ ਮਾਲਾ ਮਾਲ ਕਰ ਦਿਆਂਗੀ।" ਪਰ ਚੋਰ ਨਾ ਮੰਨਿਆ। ਚੋਰ ਨੇ ਸੰਤਾਂ ਦਾ ਬਚਨ ਯਾਦ ਰੱਖਿਆ ਕਿ ਰਾਜੇ ਦੀ ਰਾਣੀ ਮਾਂ ਸਮਾਨ ਹੈ। ਰਾਣੀ ਨੇ ਬਹੁਤ ਵਾਰੀ ਕਿਹਾ, "ਤੂੰ ਮੇਰਾ ਪਤੀ ਹੈਂ, ਮੈਂ ਤੇਰੀ ਦਾਸੀ ਬਣ ਕੇ ਰਵ੍ਹਾਂਗੀ।" ਪਰ ਚੋਰ ਨੇ ਉਸ ਨੂੰ ਮਾਂ ਹੀ ਕਿਹਾ। ਰਾਜਾ ਲੁਕ ਕੇ ਇਨ੍ਹਾਂ ਗੱਲਾਂ ਨੂੰ ਸੁਣਦਾ ਰਿਹਾ ਅਤੇ ਸਭ ਕੁਝ ਤੱਕਦਾ ਵੀ ਰਿਹਾ, ਪਰ ਕਿਹਾ ਕੁਝ ਨਾ। ਫਿਰ ਚੋਰ ਨੇ ਇਕ ਅਲਮਾਰੀ

ਵਿਚੋਂ ਹੀਰੇ, ਮੋਤੀ, ਜਵਾਹਰਾਤ ਤੇ ਸੋਨੇ ਦੇ ਗਹਿਣੇ ਆਦਿ ਚੁੱਕ ਕੇ ਇਕ ਗੰਢ ਬੰਨ੍ਹ ਲਈ। ਉਸ ਨੂੰ ਭੁੱਖ ਲੱਗੀ ਹੋਈ ਸੀ, ਖਾਣ ਵਾਲੀਆਂ ਬੜੀਆਂ ਚੀਜ਼ਾਂ ਵੇਖੀਆਂ, ਆਪਣੇ ਵਲੋਂ ਤਾਂ ਬੁਚਾ ਕੇ ਖਾਧੀਆਂ, ਪਰ ਲੂਣ ਵਾਲੀ ਚੀਜ਼ ਵੀ ਖਾਧੀ ਗਈ, ਜਿਸ ਕਰਕੇ ਸੰਤਾਂ ਦੇ ਬਚਨ ਯਾਦ ਆ ਗਏ ਕਿ ਲੂਣ ਖਾ ਕੇ ਚੋਰੀ ਨਹੀਂ ਕਰਨੀ। ਉਸ ਵੇਲੇ ਚੋਰੀ ਦਾ ਸਾਮਾਨ ਉੱਥੇ ਹੀ ਛੱਡ ਕੇ ਬਾਹਰ ਨਿਕਲ ਗਿਆ। ਸਵੇਰੇ ਉਠਦਿਆਂ ਸਾਰ ਰਾਜੇ ਨੇ ਵੇਖਿਆ, ਮੇਰਾ ਨੁਕਸਾਨ ਤਾਂ ਕੁਝ ਨਹੀਂ ਹੋਇਆ। ਚੋਰ ਦੇ ਧਰਮ ਨੂੰ ਵੇਖ ਕੇ ਰਾਜਾ ਬੜਾ ਖ਼ੁਸ਼ ਹੋਇਆ ਅਤੇ ਸ਼ਹਿਰ ਵਿਚ ਢੰਡੋਰਾ ਫਿਰਾ ਦਿੱਤਾ ਕਿ ਜਿਹੜਾ ਚੋਰ ਰਾਤ ਨੂੰ ਰਾਜ ਮਹਿਲਾਂ ਵਿਚ ਆਇਆ ਸੀ ਉਹ ਮੇਰੇ ਪਾਸ ਆਵੇ ਮੈਂ ਉਸ ਨੂੰ ਇਨਾਮ ਦੇਣਾ ਚਾਹੁੰਦਾ ਹਾਂ। ਉਹ ਚੋਰ ਢੰਡੋਰਾ ਸੁਣ ਕੇ ਰਾਜੇ ਦੇ ਸਾਹਮਣੇ ਆ ਪਹੁੰਚਾ।

ਰਾਜੇ ਨੇ ਕਿਹਾ—"ਜੇ ਤੂੰ ਚੋਰੀ ਕੀਤੀ ਹੈ, ਫਿਰ ਤੂੰ ਮਾਲ ਚੁਕ ਕੇ ਕਿਉਂ ਨਹੀਂ ਲੈ ਗਿਆ?" ਚੋਰ ਨੇ ਕਿਹਾ—"ਸੰਤਾਂ ਦਾ ਬਚਨ ਹੈ ਜਿਸ ਦਾ ਲੂਣ ਖਾਵੇਂ ਉਸ ਦੀ ਚੋਰੀ ਨਹੀਂ ਕਰਨੀ। ਮੈਂ ਰਾਤ ਨੂੰ ਚੋਰੀ ਕਰ ਕੇ ਭੁੱਖ ਦੇ ਕਾਰਨ ਕੁਝ ਖਾਣ ਵਾਸਤੇ ਹੱਥ-ਪੱਲਾ ਮਾਰਿਆ, ਪਰ ਨਾਲ ਲੂਣ ਖਾਧਾ ਗਿਆ। ਇਸ ਲਈ ਸਾਰਾ ਸਾਮਾਨ ਛੱਡ ਕੇ ਚਲਾ ਗਿਆ।"

ਫਿਰ ਰਾਜੇ ਨੇ ਕਿਹਾ—"ਰਾਣੀ ਤੈਨੂੰ ਪਤੀ ਬਣਾ ਰਹੀ ਸੀ ਤੂੰ ਉਸ ਦਾ ਪਤੀ ਕਿਉਂ ਨਾ ਬਣਿਆ?" ਚੋਰ ਨੇ ਕਿਹਾ—"ਸੰਤਾਂ ਦਾ ਬਚਨ ਸੀ ਕਿ ਰਾਜੇ ਦੀ ਰਾਣੀ ਮਾਂ ਬਰਾਬਰ ਹੁੰਦੀ ਹੈ, ਇਸ ਕਰਕੇ ਮੈਂ ਉਸ ਨੂੰ ਮਾਂ ਹੀ ਸਮਝਦਾ ਰਿਹਾ ਹਾਂ।"

ਇਹ ਗੱਲਾਂ ਸੁਣ ਕੇ ਰਾਜਾ ਬੜਾ ਖ਼ੁਸ਼ ਹੋਇਆ ਤੇ ਸੋਚਣ ਲੱਗਾ ਅਜਿਹਾ ਧਰਮਾਤਮਾ ਮਨੁੱਖ ਮਿਲਣਾ ਬਹੁਤ ਹੀ ਮੁਸ਼ਕਲ ਹੈ। ਇਸ ਨੂੰ ਮੈਂ ਆਪਣਾ ਧਰਮ ਪੁੱਤਰ ਬਣਾ ਕੇ ਰਾਜ-ਗੱਦੀ 'ਤੇ ਬਿਠਾ ਦਿਆਂ ਤਾਂ ਚੰਗਾ ਹੈ। ਉਸੇ ਵੇਲੇ ਰਾਜੇ ਨੇ ਸਭਾ ਲਗਾਈ ਤੇ ਵਜ਼ੀਰਾਂ ਨੂੰ ਸੱਦ ਕੇ ਉਸ ਦੀਆਂ ਨੇਕ ਗੱਲਾਂ ਸੁਣਾਈਆਂ। ਸਾਰਿਆਂ ਵਿਚ ਹੀ ਉਸ ਨੂੰ ਧਰਮ ਪੁੱਤਰ ਬਣਾ ਕੇ ਰਾਜ-ਤਿਲਕ ਦੇ ਕੇ ਗੱਦੀ ਪਰ ਬਿਠਾ ਦਿੱਤਾ।

ਰਾਜੇ ਦੇ ਵਜ਼ੀਰ ਵੀ ਧਰਮਾਤਮਾ ਸਨ, ਦੋਹਾਂ ਨੇ ਸਦਾਚਾਰ ਕਰਕੇ ਸਾਰੀ ਪਰਜਾ ਵੀ ਚੰਗੇ ਕੰਮ ਕਰਨ ਵਾਲੀ ਹੋ ਗਈ। ਉਹ ਚੋਰ ਮਾਸ ਸ਼ਰਾਬ ਆਦਿਕ ਸਭ ਕੁਝ ਛੱਡ ਹਮੇਸ਼ਾਂ ਲਈ ਸਦਾਚਾਰੀ ਹੋ ਗਿਆ। ਰਾਜੇ ਰਾਣੀ ਦਾ

ਵੀ ਆਪਸ ਵਿਚ ਮੇਲ ਕਰਵਾ ਦਿੱਤਾ ਤੇ ਮਾਤਾ ਪਿਤਾ ਸਮਝ ਕੇ ਉਹਨਾਂ ਦੀ ਸੇਵਾ ਵਿਚ ਜੁੜ ਗਿਆ ਤੇ ਪਿੰਡ ਦੇ ਸਾਰਿਆਂ ਚੋਰਾਂ ਨੂੰ ਆਪਣੇ ਪਾਸ ਨੌਕਰ ਰੱਖ ਕੇ ਉਨ੍ਹਾਂ ਦਾ ਜੀਵਨ ਵੀ ਸੁਧਾਰ ਦਿੱਤਾ।

ਸੰਤਾਂ ਦੀਆਂ ਮੰਡਲੀਆਂ ਬੁਲਾ ਕੇ ਸਤਿਸੰਗ ਕਰਵਾ ਕੇ ਸਾਰਾ ਸ਼ਹਿਰ ਵੀ ਸੁਧਾਰ ਦਿੱਤਾ। ਇਕ ਵਾਰ ਉਹ (ਡਾਕੂ ਰਾਜਾ) ਆਪ ਬੀਮਾਰ ਹੋ ਗਿਆ। ਹਕੀਮਾਂ ਨੇ ਉਸ ਨੂੰ ਕਾਂ ਦਾ ਮਾਸ ਖਾਣ ਲਈ ਕਿਹਾ ਪਰ ਉਹ ਨਾ ਮੰਨਿਆ ਪਰ ਜਿਨ੍ਹਾਂ ਸੰਤਾਂ ਨੇ ਇਸ ਨੂੰ ਉਪਦੇਸ਼ ਦਿੱਤਾ ਸੀ ਓਹੀ ਸੰਤ ਫਿਰਦੇ ਫਿਰਦੇ ਜਿਥੇ ਚੁਮਾਸਾ ਕੱਟਿਆ ਸੀ, ਉਥੇ ਜਾ ਪਹੁੰਚੇ। ਜਿਸ ਵੇਲੇ ਚੋਰਾਂ ਦਾ ਪਿੰਡ ਜਾ ਕੇ ਵੇਖਿਆ ਤਾਂ ਸਾਰਿਆਂ ਨੂੰ ਧਰਮਾਤਮਾ ਵੇਖ ਕੇ ਖ਼ੁਸ਼ ਹੋ ਗਏ, ਪਤਾ ਲੱਗਾ ਕਿ ਇਹ ਤਾਂ ਸਾਰੇ ਰਾਜੇ ਦੇ ਨੌਕਰ ਹੋ ਗਏ ਹਨ, ਜਿਹੜਾ ਚੋਰਾਂ ਦਾ ਵੱਡਾ ਸਰਦਾਰ ਸੀ ਉਹ ਰਾਜਾ ਬਣ ਗਿਆ ਹੈ ਪਰ ਉਹ ਇਸ ਵੇਲੇ ਬੀਮਾਰ ਹੈ। ਉਥੋਂ ਚਲ ਕੇ ਫਿਰ ਸੰਤ ਉਸ ਦੇ ਪਾਸ ਆਏ ਤੇ ਪੁਛਦੇ ਹਨ, "ਕੀ ਹਾਲ ਹੈ ?" ਉਸ ਨੇ ਕਿਹਾ "ਬਿਮਾਰੀ ਦੀ ਵਜ੍ਹਾ ਕਰਕੇ ਹਕੀਮ ਕਾਂ ਦਾ ਮਾਸ ਖਾਣ ਲਈ ਕਹਿੰਦੇ ਹਨ ਪਰ ਆਪ ਜੀ ਦੇ ਬਚਨਾਂ ਅਨੁਸਾਰ ਮੈਂ ਨਹੀਂ ਖਾਧਾ। ਆਪ ਮਿਹਰ ਦੀ ਦ੍ਰਿਸ਼ਟੀ ਕਰੋ ਜਿਸ ਤੇ ਰੋਗ ਹਟ ਜਾਵੇ।" ਸੰਤਾਂ ਨੇ ਉਸੀ ਵੇਲੇ ਆਪਣੇ ਪਾਸੋਂ ਦਵਾਈ ਦਿੱਤੀ ਤੇ ਕਿਰਪਾ ਦ੍ਰਿਸ਼ਟੀ ਕਰ ਕੇ ਉਸ ਨੂੰ ਅਰੋਗ ਕਰ ਦਿੱਤਾ।

ਇਸੇ ਲਈ ਗੁਰੂ ਜੀ ਨੇ ਕਿਹਾ ਹੈ, ਕ੍ਰਿਪਾਲੂ ਸੰਤ ਕਿਰਪਾ ਕਰਨ ਤਾਂ ਸੰਤਾਂ ਦੀ ਸੰਗਤ ਕਰਕੇ ਚੋਰ-ਡਾਕੂ, ਪਾਪੀ, ਨਿੰਦਕ ਵੀ ਤਰ ਜਾਂਦੇ ਹਨ।

## ਸੰਤ ਕਾ ਦੋਖੀ ਇਉ ਬਿਲਲਾਇ ॥
## ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥

**ਪਦ ਅਰਥ :** ਦੋਖੀ= ਨਿੰਦਕ। ਇਉ= ਇੰਝ। ਬਿਲਲਾਇ= ਤੜਫਦਾ, ਵਿਲ੍ਹਕਦਾ। ਬਿਹੂਨ= ਬਿਨਾਂ।

**ਅਰਥ :** ਸੰਤਾਂ ਦਾ ਨਿੰਦਕ ਇੰਝ ਵਿਲ੍ਹਕਦਾ ਹੈ। ਜਿਵੇਂ ਪਾਣੀ ਤੋਂ ਬਿਨਾਂ ਮੱਛੀ ਤੜਫਦੀ ਹੈ।

## ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥
## ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥

**ਪਦ ਅਰਥ :** ਪਾਵਕੁ= ਅੱਗ। ਈਧਨਿ= ਲੱਕੜਾਂ ਨਾਲ। ਧ੍ਰਾਪੈ= ਰੱਜਦੀ।

**ਅਰਥ :** ਸੰਤਾਂ ਦਾ ਨਿੰਦਕ (ਤ੍ਰਿਸ਼ਨਾ ਦਾ ਮਾਰਿਆ ਹੋਇਆ) ਕਦੇ ਵੀ ਰੱਜਦਾ ਨਹੀਂ ਹੈ, ਹਮੇਸ਼ਾਂ ਇੰਜ ਭੁੱਖਾ ਰਹਿੰਦਾ ਹੈ ਜਿਵੇਂ ਅੱਗ ਲੱਕੜਾਂ ਨਾਲ ਨਹੀਂ ਰੱਜਦੀ।

## ਸੰਤ ਕਾ ਦੋਖੀ ਛੁਟੈ ਇਕੇਲਾ॥
## ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ॥

**ਪਦ ਅਰਥ :** ਬੂਆੜੁ= ਨਿਕੰਮਾ ਬੂਟਾ ਜਾਂ ਸੜਿਆ ਤਿਲ। ਮਾਹਿ= ਵਿਚ। ਦੁਹੇਲਾ= ਦੁਖੀ।

**ਅਰਥ :** ਸੰਤਾਂ ਦਾ ਨਿੰਦਕ ਇਕੱਲਾ ਹੀ ਛੱਡ ਦਿੱਤਾ ਜਾਂਦਾ ਹੈ। (ਇਸ ਕਰਕੇ ਉਹ ਇੰਜ ਦੁਖੀ ਹੁੰਦਾ ਹੈ) ਜਿਵੇਂ ਤਿਲਾਂ ਦੇ ਖੇਤ ਵਿਚ ਬੂਆੜ ਤਿਲ* ਦਾ ਬੂਟਾ ਛਡਿਆ ਜਾਂਦਾ ਹੈ ਤੇ ਉਹ ਦੁਖੀ ਹੁੰਦਾ ਹੈ।

## ਸੰਤ ਕਾ ਦੋਖੀ ਧਰਮ ਤੇ ਰਹਤ॥
## ਸੰਤ ਕਾ ਦੋਖੀ ਸਦ ਮਿਥਿਆ ਕਹਤ॥

**ਪਦ ਅਰਥ :** ਤੇ= ਤੋਂ। ਮਿਥਿਆ= ਝੂਠ। ਕਹਤ= ਕਹਿੰਦਾ।

**ਅਰਥ :** ਸੰਤਾਂ ਦਾ ਨਿੰਦਕ ਸ੍ਵੈ-ਧਰਮ ਤੋਂ ਰਹਿਤ ਹੈ। ਸੰਤਾਂ ਦਾ ਨਿੰਦਕ ਸਦਾ ਹੀ ਝੂਠ ਬੋਲਦਾ ਹੈ।

## ਕਿਰਤੁ ਨਿੰਦਕ ਕਾ ਧੁਰਿ ਹੀ ਪਇਆ॥
## ਨਾਨਕ ਜੋ ਤਿਸੁ ਭਾਵੈ ਸੋਈ ਥਿਆ॥੬॥

**ਪਦ ਅਰਥ :** ਕਿਰਤੁ= ਲੇਖ, ਕਰਮ। ਧੁਰਿ ਹੀ= ਧੁਰ ਤੋਂ ਹੀ। ਭਾਵੈ=

---

** ਬੁਆੜ ਦੇ ਤਿਲ ਖੇਤ ਵਿਚ ਕਿਸਾਨ ਛੱਡ ਦਿੰਦਾ ਹੈ, ਕਿਉਂਕਿ ਉਹ ਕਿਸੇ ਕੰਮ ਨਹੀਂ ਆਉਂਦੇ। ਬੁਆੜ ਇਕ ਨਿਕੰਮਾ ਜਿਹਾ ਬੂਟਾ ਜੋ ਤਿਲਾਂ ਦੀ ਖੇਤੀ ਵਿੱਚ ਉੱਗਦਾ ਹੈ—*

*ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥*
*ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥*
*ਖੇਤੈ ਅੰਦਰਿ ਛੁਟਿਆ ਕਹੁ ਨਾਨਕ, ਸਉ ਨਾਹ॥*
*ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥*

*(ਆਸਾ ਦੀ ਵਾਰ, ਪੰਨਾ ੪੬੩)*

ਭਾਉਂਦਾ ਹੈ। ਸੋਈ= ਉਹੀ । ਥਿਆ= ਹੁੰਦਾ ਹੈ ।

ਅਰਥ : ਨਿੰਦਕ ਪੁਰਸ਼ ਦਾ ਨਿੰਦਿਆ ਕਰਨ ਵਾਲਾ ਕਰਮ ਧੁਰ ਤੋਂ ਹੀ ਲਿਖਿਆ ਪਿਆ ਹੈ । ਗੁਰੂ ਜੀ ਕਹਿੰਦੇ ਹਨ— ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਉਹੀ ਕੁਝ ਹੁੰਦਾ ਹੈ ॥੬॥

## ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ ॥
## ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ ॥

ਪਦ ਅਰਥ : ਬਿਗੜ ਰੂਪੁ= ਕੋੜ੍ਹੀ ਰੂਪ, ਵਿਗੜੇ ਹੋਏ ਰੂਪ ਵਾਲਾ ।

ਅਰਥ : ਸੰਤਾਂ ਦਾ ਨਿੰਦਕ ਕੋਹੜੀ ਰੂਪ ਹੋ ਜਾਂਦਾ ਹੈ । ਸੰਤਾਂ ਦੇ ਨਿੰਦਕ ਨੂੰ (ਪਰਮੇਸ਼ਰ ਦੀ) ਦਰਗਾਹ ਵਿੱਚ ਬੜੀ ਭਾਰੀ ਸਜ਼ਾ ਮਿਲਦੀ ਹੈ ।

## ਸੰਤ ਕਾ ਦੋਖੀ ਸਦਾ ਸਹਕਾਈਐ ॥
## ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥

ਪਦ ਅਰਥ : ਸਹਕਾਈਐ= ਸਹਿਕਦਾ ਹੈ। ਮਰੈ= ਮਰਦਾ ਹੈ । ਜੀਵਾਈਐ= ਜੀਉਂਦਾ ਹੈ ।

ਅਰਥ : ਸੰਤਾਂ ਦਾ ਨਿੰਦਕ ਸਦਾ ਹੀ ਸਹਿਕਦਾ ਰਹਿੰਦਾ ਹੈ । ਸੰਤਾਂ ਦਾ ਦੋਖੀ ਨਾ ਮੋਇਆਂ ਵਿੱਚ ਨਾ ਜਿਊਂਦਿਆਂ ਵਿੱਚ ਹੁੰਦਾ ਹੈ ।

## ਸੰਤ ਕੇ ਦੋਖੀ ਕੀ ਪੁਜੈ ਨ ਆਸਾ ॥
## ਸੰਤ ਕਾ ਦੋਖੀ ਉਠਿ ਚਲੈ ਨਿਰਾਸਾ ॥

ਪਦ ਅਰਥ : ਪੁਜੈ= ਪੂਰੀ । ਆਸਾ= ਮੁਰਾਦ, ਖ਼ਾਹਸ਼ । ਚਲੈ= ਤੁਰਦਾ ਹੈ ।

ਅਰਥ : ਸੰਤਾਂ ਦੇ ਨਿੰਦਕ ਦੀ ਆਸ ਪੂਰੀ ਨਹੀਂ ਹੁੰਦੀ । ਸੰਤਾਂ ਦਾ ਨਿੰਦਕ (ਸੰਸਾਰ ਤੋਂ) ਨਿਰਾਸ ਹੀ ਉੱਠ ਤੁਰਦਾ ਹੈ ।

## ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥
## ਜੈਸਾ ਭਾਵੈ ਤੈਸਾ ਕੋਈ ਹੋਇ ॥

ਪਦ ਅਰਥ : ਤ੍ਰਿਸਟੈ= ਟਿਕਦਾ, ਠਹਿਰਦਾ । ਕੋਇ= ਕੋਈ ਵੀ । ਜੈਸੇ= ਜਿਸ ਤਰ੍ਹਾਂ ।

**ਅਰਥ :** ਸੰਤਾਂ ਦੇ ਵਿੱਚ ਦੂਸ਼ਣ ਅਰੋਪਣ ਕਰਕੇ ਕੋਈ ਵੀ ਟਿਕਦਾ (ਠਹਿਰਦਾ) ਨਹੀਂ। ਜਿਸ ਤਰ੍ਹਾਂ ਦਾ ਹੋਣਾ ਕਿਸੇ ਨੂੰ ਭਾਉਂਦਾ ਹੈ, ਭਾਵੇਂ ਉਸੇ ਤਰ੍ਹਾਂ ਦਾ ਕੋਈ ਹੋ ਜਾਵੇ ਤਾਂ ਵੀ ਕੋਈ ਟਿਕ ਨਹੀਂ ਹੋ ਸਕਦਾ।

ਗੋਂਡ ਰਾਗ ਵਿੱਚ ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ—

*ਜੇ ਓਹੁ ਅਠਸਠਿ ਤੀਰਥ ਨ੍ਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥ ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥ ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥ ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥ ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥੨॥ ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥ ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥ ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥ ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥*

*(ਅੰਗ ੮੭੫)*

## ਪਇਆ ਕਿਰਤੁ ਨ ਮੇਟੈ ਕੋਇ ॥
## ਨਾਨਕ ਜਾਨੈ ਸਚਾ ਸੋਇ ॥੭॥

**ਅਰਥ :** ਜੋ ਕਰਮ ਕਿਸੇ ਦਾ ਲਿਖਿਆ ਪਿਆ ਹੈ (ਉਸ ਨੂੰ ਭੋਗੇ ਤੋਂ ਬਿਨਾਂ) ਕੋਈ ਮੇਟ ਨਹੀਂ ਸਕਦਾ। ਗੁਰੂ ਜੀ ਕਹਿੰਦੇ ਹਨ— ਉਹ ਸੱਚਾ (ਪਰਮੇਸ਼ਰ ਸਭ ਕੁਝ) ਜਾਣਦਾ ਹੈ ॥੭॥

## ਸਭ ਘਟ ਤਿਸ ਕੇ ਓਹੁ ਕਰਨੈਹਾਰੁ ॥
## ਸਦਾ ਸਦਾ ਤਿਸ ਕਉ ਨਮਸਕਾਰੁ ॥

**ਪਦ ਅਰਥ :** ਘਟ= ਸਰੀਰ। ਕਰਨੈਹਾਰੁ= ਪੈਦਾ ਕਰਨ ਵਾਲਾ। ਸਦਾ ਸਦਾ= ਹਮੇਸ਼ਾਂ। ਕਉ= ਨੂੰ।

**ਅਰਥ :** ਸਾਰੇ ਸਰੀਰ ਉਸ ਪ੍ਰਭੂ ਦੇ ਹਨ, ਉਹ ਪ੍ਰਭੂ ਆਪ ਹੀ ਪੈਦਾ

ਕਰਨ ਵਾਲਾ ਹੈ । ਅਸੀਂ ਹਮੇਸ਼ਾਂ ਹੀ ਉਸ ਨੂੰ ਨਮਸਕਾਰ ਕਰਦੇ ਹਾਂ (ਤੁਸੀਂ ਵੀ ਉਸ ਨੂੰ ਸਦਾ ਨਮਸਕਾਰ ਕਰੋ) ।

**ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥**
**ਤਿਸਹਿ ਧਿਆਵਹੁ ਸਾਸਿ ਗਿਰਾਸਿ ॥**

**ਅਰਥ :** ਤੁਸੀਂ ਦਿਨ ਰਾਤ ਪ੍ਰਭੂ ਦੀ ਉਪਮਾ ਕਰੋ ਅਤੇ ਸਵਾਸ ਲੈਂਦਿਆਂ, ਭੋਜਨ ਖਾਂਦਿਆਂ ਉਸ ਪਰਮੇਸ਼ਰ ਦਾ ਸਿਮਰਨ ਕਰੋ ।

**ਸਭੁ ਕਛੁ ਵਰਤੈ ਤਿਸ ਕਾ ਕੀਆ ॥**
**ਜੈਸਾ ਕਰੇ ਤੈਸਾ ਕੋ ਥੀਆ ॥**

**ਪਦ ਅਰਥ :** ਵਰਤੈ= ਵਰਤਦਾ, ਹੁੰਦਾ । ਥੀਆ= ਹੁੰਦਾ ।

**ਅਰਥ :** ਉਸ ਦਾ ਕੀਤਾ ਹੋਇਆ ਸਭ ਕੁਝ ਵਰਤ ਰਿਹਾ ਹੈ । ਜਿਹੋ ਜਿਹਾ ਉਹ ਬਣਾਉਂਦਾ ਹੈ, ਉਹੋ ਜਿਹਾ ਕੋਈ ਹੋ ਜਾਂਦਾ ਹੈ ।

**ਅਪਨਾ ਖੇਲੁ ਆਪਿ ਕਰਨੈਹਾਰੁ ॥**
**ਦੂਸਰ ਕਉਨੁ ਕਹੈ ਬੀਚਾਰੁ ॥**

**ਅਰਥ :** ਇਹ ਜਗਤ ਉਸ ਦਾ ਆਪਣਾ ਖੇਲ ਹੈ, ਉਹ ਆਪ ਹੀ ਇਸ ਖੇਲ ਦੇ ਕਰਨ ਵਾਲਾ ਹੈ । ਦੂਜਾ ਹੋਰ ਕੌਣ ਹੈ ਜੋ ਉਸ ਦੇ ਵਿਚਾਰ ਨੂੰ ਕਹਿ ਸਕਦਾ ਹੋਵੇਂ ।

**ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥**
**ਬਡਭਾਗੀ ਨਾਨਕ ਜਨ ਸੇਇ ॥੮॥੧੩॥**

**ਅਰਥ :** ਉਹ ਪ੍ਰਭੂ ਜਿਸ ਪਰ ਕਿਰਪਾ ਕਰਦਾ ਹੈ ਉਸ ਨੂੰ ਆਪਣਾ ਨਾਮ-ਦਾਨ ਦਿੰਦਾ ਹੈ । ਗੁਰੂ ਜੀ ਕਹਿੰਦੇ ਹਨ— ਓਹੀ ਪੁਰਸ਼ ਵੱਡੇ ਭਾਗਾਂ ਵਾਲਾ ਹੁੰਦਾ ਹੈ ॥੮॥੧੩॥

**ਸਲੋਕੁ ॥**

**ਤਜਹੁ ਸਿਆਨਪ ਸੁਰਿ ਜਨਹੁ**
**ਸਿਮਰਹੁ ਹਰਿ ਹਰਿ ਰਾਇ ॥**

**ਪਦ ਅਰਥ** : ਤਜਹੁ= ਛੱਡ ਦਿਓ । ਸਿਆਨਪ= ਚਤੁਰਾਈ । ਸੁਰਿ ਜਨਹੁ= ਭਲੇ ਮਨੁੱਖੋ ।

**ਅਰਥ** : ਐ ਸਮਝਦਾਰ ਪੁਰਸ਼ੋ! (ਆਪਣੀ ਬੁੱਧਿ ਦੀ) ਸਿਆਣਪ ਛੱਡ ਦਿਓ ਅਤੇ ਹਰ ਵੇਲੇ ਹਰੀ ਰਾਜੇ ਦਾ ਸਿਮਰਨ ਕਰੋ ।

**ਏਕ ਆਸ ਹਰਿ ਮਨਿ ਰਖਹੁ**

**ਨਾਨਕ ਦੂਖੁ ਭਰਮੁ ਭਉ ਜਾਇ ॥੧॥**

**ਪਦ ਅਰਥ** : ਏਕ (ਇਕ)= ਪਰਮਾਤਮਾ । ਭਰਮੁ= ਭੁਲੇਖਾ, ਵਹਿਮ । ਭਉ= ਡਰ । ਜਾਇ= ਚਲਾ ਜਾਵੇਗਾ, ਦੂਰ ਹੋ ਜਾਵੇਗਾ ।

**ਅਰਥ** : ਗੁਰੂ ਜੀ ਕਹਿੰਦੇ ਹਨ— ਇਕ ਵਾਹਿਗੁਰੂ ਦੀ ਆਸਾ ਮਨ ਵਿੱਚ ਰੱਖਣਾ ਕਰੋ ਤਾਂ ਤੁਹਾਡਾ (ਜਨਮ ਮਰਨ ਦਾ) ਦੁੱਖ, ਭੁਲੇਖਾ ਤੇ ਜਮਾਂ ਦਾ ਭੈ ਆਦਿ ਸਭ ਦੂਰ ਹੋ ਜਾਣਗੇ ॥੧॥

## ਅਸਟਪਦੀ ॥

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥**

**ਦੇਵਨ ਕਉ ਏਕੈ ਭਗਵਾਨੁ ॥**

**ਅਰਥ** : ਹੇ ਭਾਈ! ਮਨੁੱਖ ਦੀ ਸਾਰੀ ਓਟ ਨਿਸਫਲ ਜਾਣਨਾ ਕਰ (ਕਿਉਂਕਿ ਮਨੁੱਖ ਤਾਂ ਆਪ ਮੰਗਤਾ ਹੈ) । ਦਾਤਾਂ ਦੇ ਦੇਣ ਨੂੰ ਤਾਂ ਇਕ ਪਰਮੇਸ਼ਰ ਹੀ ਸਮਰੱਥ ਹੈ ।

**ਜਿਸ ਕੈ ਦੀਐ ਰਹੈ ਅਘਾਇ ॥**

**ਬਹੁਰਿ ਨ ਤ੍ਰਿਸਨਾ ਲਾਗੈ ਆਇ ॥**

**ਪਦ ਅਰਥ** : ਅਘਾਇ= ਰੱਜ ਜਾਂਦਾ ਹੈ । ਬਹੁਰਿ= ਮੁੜ । ਤ੍ਰਿਸਨਾ= ਭੁੱਖ, ਤ੍ਰੇਹ । ਲਾਗੈ= ਨੇੜੇ ।

**ਅਰਥ** : ਜਿਸ ਪ੍ਰਭੂ ਦੇ ਦਿੱਤਿਆਂ ਮਨੁੱਖ ਅਜਿਹਾ ਰੱਜ ਰਹਿੰਦਾ ਹੈ। ਜੋ ਮੁੜ ਕੇ ਭੁੱਖ, ਤ੍ਰੇਹ ਆ ਕੇ ਲੱਗਦੀ ਹੀ ਨਹੀਂ ਹੈ ।

**ਮਾਰੈ ਰਾਖੈ ਏਕੋ ਆਪਿ ॥**

**ਮਾਨੁਖ ਕੈ ਕਿਛੁ ਨਾਹੀ ਹਾਥਿ ॥**

**ਪਦ ਅਰਥ** : ਮਾਰੈ= ਮਾਰਨ ਵਾਲਾ । ਰਾਖੈ= ਰੱਖਣ ਵਾਲਾ, ਬਚਾਉਣ ਵਾਲਾ । ਹਾਥਿ= ਵਸ ਵਿਚ ।

**ਅਰਥ** : ਉਹ ਇਕ ਪ੍ਰਭੂ ਆਪ ਹੀ ਮਾਰਨ ਤੇ ਰੱਖਣ ਵਾਲਾ ਹੈ । ਮਨੁੱਖ ਦੇ ਹੱਥ ਵਿਚ ਤਾਂ ਕੁਝ ਵੀ ਨਹੀਂ ।

# ਸਾਖੀ—ਗਾਂ ਤੇ ਸ਼ੇਰ ਦੀ

ਇਕ ਜੰਗਲ ਵਿਚ ਸ਼ੇਰ ਰਹਿੰਦਾ ਸੀ, ਜੋ ਪਹਿਲੇ ਜਨਮ ਵਿਚ ਮਹਾਨ ਤਪੱਸਵੀ ਸਾਧੂ ਸੀ । ਸਾਧੂ ਨੂੰ ਆਪਣੀ ਤਪੱਸਿਆ 'ਤੇ ਬੜਾ ਮਾਣ ਸੀ । ਜਿਸ ਕਰਕੇ ਕਿਸੇ ਬੰਦਗੀ ਵਾਲੇ ਮਹਾਤਮਾ ਨੇ ਉਸ ਨੂੰ ਸਰਾਪ ਦੇ ਦਿੱਤਾ ਤੇ ਉਹ ਆਪਣੀ ਜ਼ਿੰਦਗੀ ਦੇ ਸਵਾਸ ਪੂਰੇ ਕਰ ਕੇ ਸ਼ੇਰ ਜੂਨੀ ਵਿਚ ਜਾ ਪਿਆ ਪਰ ਪਿਛਲੇ ਜਨਮ ਦੇ ਸੰਸਕਾਰ ਕਰ ਕੇ ਬਹੁਤ ਪਸਚਾਤਾਪ ਕਰਦਾ ਰਿਹਾ । ਸ਼ੇਰ ਜੂਨੀ ਵਿਚ ਵੀ ਪ੍ਰਭੂ ਦਾ ਸਿਮਰਨ ਕਰਦਾ ਰਿਹਾ । ਹਰ ਤੀਜੇ ਦਿਨ ਉਸ ਦੇ ਘੁਰਨੇ ਵਿਚ ਜੋ ਜਾਨਵਰ ਆਪਣੇ ਆਪ ਆ ਜਾਂਦਾ, ਉਸ ਨੂੰ ਖਾ ਕੇ ਆਪਣਾ ਢਿੱਡ ਭਰ ਲੈਂਦਾ ਸੀ ।

ਇਸ ਤਰ੍ਹਾਂ ਸਮਾਂ ਲੰਘਦਾ ਗਿਆ ਤੇ ਇਕ ਦਿਨ ਉਸ ਦੇ ਕਾਬੂ ਇਕ ਗਾਂ ਆ ਗਈ । ਜਦ ਸ਼ੇਰ ਉਸ ਨੂੰ ਮਾਰਨ ਲੱਗਾ ਤਾਂ ਗਾਂ ਨੇ ਕਿਹਾ— "ਮੈਨੂੰ ਨਾ ਮਾਰ, ਮੇਰੀ ਇਕ ਵੱਛੀ ਅੱਠ ਦਿਨ ਦੀ ਹੈ, ਉਸ ਨੂੰ ਕੌਣ ਪਾਲੇਗਾ ।"

ਸ਼ੇਰ—"ਪਾਲਣ ਵਾਲਾ ਪਰਮੇਸ਼ਰ ਹੈ ਤੂੰ ਵੱਛੀ ਦਾ ਖ਼ਿਆਲ ਛੱਡ ਦੇ।"

ਗਾਂ—"ਤੁਸੀਂ ਕੋਈ ਐਸੀ ਕਹਾਣੀ ਸੁਣਾਓ, ਜਿਸ ਤੇ ਮੈਨੂੰ ਵਿਸ਼ਵਾਸ ਆ ਜਾਏ ।"

ਸ਼ੇਰ—"ਇਕ ਸੌਦਾਗਰ ਆਪਣੀ ਇਸਤਰੀ ਨੂੰ ਨਾਲ ਕੈ ਕੇ ਜਹਾਜ਼ ਸਵਾਰ ਹੋ ਵਾਪਾਰ ਕਰਨ ਵਾਸਤੇ ਪ੍ਰਦੇਸ ਚਲਾ ਗਿਆ । ਉਥੋਂ ਦਾ ਕੰਮ ਪੂਰਾ ਕਰ ਕੇ ਜਦ ਵਾਪਸ ਮੁੜਿਆ ਤਾਂ ਜਹਾਜ਼ ਵਿਚ ਹੀ ਉਸ ਦੇ ਘਰ ਲੜਕਾ ਪੈਦਾ ਹੋ ਗਿਆ । ਉਸੇ ਦਿਨ ਅਚਾਨਕ ਸਮੁੰਦਰ ਵਿਚ ਤੂਫ਼ਾਨ ਆ ਗਿਆ। ਜਿਸ ਕਰਕੇ ਜਹਾਜ਼ ਟੁਕੜੇ-ਟੁਕੜੇ ਹੋ ਗਿਆ ।

ਇਕ ਫੱਟੇ 'ਤੇ ਉਹ ਬੱਚਾ ਅਤੇ ਉਸ ਦੀ ਮਾਂ ਰਹਿ ਗਈ । ਥੋੜ੍ਹਾ ਅੱਗੇ ਜਾ ਕੇ ਬੱਚੇ ਦੀ ਮਾਂ ਵੀ ਡੁੱਬ ਗਈ ਤੇ ਉਹ ਬੱਚਾ ਇਕੱਲਾ ਰਹਿ ਗਿਆ, ਆਪਣੇ ਪੈਰ ਦਾ ਅੰਗੂਠਾ ਮੂੰਹ ਵਿਚ ਪਾ ਕੇ ਚੁੰਘਣ ਲੱਗ ਪਿਆ । ਉਸ ਵੇਲੇ ਹੋਰ ਕੋਈ ਰਾਖਾ ਨਹੀਂ ਸੀ ਇਕ ਪ੍ਰਭੂ ਨੇ ਹੀ ਉਸ ਦੀ ਰੱਖਿਆ ਕੀਤੀ । ਫੱਟੇ 'ਤੇ ਰੁੜ੍ਹਦਾ-ਰੁੜ੍ਹਦਾ ਉਹ ਬੱਚਾ ਸਮੁੰਦਰ ਦੇ ਕੰਢੇ ਜਾ ਲੱਗਾ । ਉਸੇ ਕਿਨਾਰੇ

'ਤੇ ਇਕ ਰਾਜੇ ਦਾ ਮਹਿਲ ਸੀ। ਉਸ ਮਹਿਲ ਦੀ ਛੱਤ 'ਤੇ ਖੜੀ ਰਾਣੀ ਇਹ ਸਭ ਕੁਝ ਦੇਖ ਰਹੀ ਸੀ। ਨੌਕਰ ਨੂੰ ਜਲਦੀ ਹੇਠਾਂ ਭੇਜ ਕੇ ਉਸ ਬੱਚੇ ਨੂੰ ਮੰਗਵਾ ਲਿਆ। ਉਸ ਦੇ ਆਪਣੇ ਘਰ ਕੋਈ ਔਲਾਦ ਨਹੀਂ ਸੀ। ਰਾਣੀ ਨੇ ਉਸ ਬੱਚੇ ਨੂੰ ਪੁੱਤਰ ਸਮਝ ਕੇ ਪਾਲਣਾ ਸ਼ੁਰੂ ਕਰ ਦਿੱਤਾ। ਸਮੇਂ ਅਨੁਸਾਰ ਪੜ੍ਹਾਇਆ ਅਤੇ ਵੱਡਾ ਹੋਣ ਤੇ ਉਸ ਦੀ ਮੰਗਣੀ ਵੀ ਕਰ ਦਿੱਤੀ। ਵਿਆਹ ਤੋਂ ਬਾਅਦ ਵੱਖਰਿਆਂ ਰਹਿਣ ਵਾਸਤੇ ਉਸ ਲਈ ਮਕਾਨ ਵੀ ਵੱਖਰਾ ਬਣਵਾ ਦਿੱਤਾ। ਅੱਠ ਦਿਨ ਸ਼ਾਦੀ ਹੋਣ ਵਿਚ ਰਹਿੰਦੇ ਸਨ, ਉਹ ਆਪਣੇ ਨਵੇਂ ਬਣੇ ਮਕਾਨ ਨੂੰ ਵੇਖਣ ਵਾਸਤੇ ਗਿਆ। ਜਦ ਉਸ ਨੇ ਛੱਤ 'ਤੇ ਚੜ੍ਹ ਕੇ ਹੇਠਾਂ ਨੂੰ ਵੇਖਿਆ ਤਾਂ ਭਵਾਂਟੜੀ ਖਾ ਕੇ ਥੱਲੇ ਡਿੱਗ ਪਿਆ ਤੇ ਡਿਗਦਿਆਂ ਸਾਰ ਮਰ ਗਿਆ, ਉਸ ਸਮੇਂ ਉਸ ਦੀ ਕੋਈ ਰੱਖਿਆ ਨਾ ਕਰ ਸਕਿਆ। ਇਹ ਸਾਰੀਆਂ ਗੱਲਾਂ ਪ੍ਰਭੂ ਦੇ ਆਪਣੇ ਹੱਥ ਵਿਚ ਹਨ।"

ਸ਼ੇਰ ਤੋਂ ਇਹ ਕਹਾਣੀ ਸੁਣ ਕੇ ਗਾਂ ਦੇ ਮਨ ਨੂੰ ਯਕੀਨ ਆ ਗਿਆ ਤੇ ਕਿਹਾ— "ਤੁਸੀਂ ਮੈਨੂੰ ਇਕ ਵਾਰ ਜਾਣ ਦਿਓ ਆਪਣੀ ਵੱਛੀ ਨੂੰ ਦੁੱਧ ਪਿਲਾ ਕੇ ਫਿਰ ਆ ਜਾਵਾਂਗੀ। ਇਹ ਕਹਿ ਕੇ ਗਾਂ ਚਲੀ ਗਈ। ਵੱਛੀ ਨੂੰ ਦੁੱਧ ਪਿਲਾ ਕੇ ਚੁੰਮ-ਚੱਟ ਕੇ ਵਾਪਸ ਸ਼ੇਰ ਪਾਸ ਆ ਗਈ। ਉਸ ਦੇ ਪ੍ਰਣ ਨੂੰ ਵੇਖ ਕੇ ਸ਼ੇਰ ਬੜਾ ਖ਼ੁਸ਼ ਹੋਇਆ ਤੇ ਉਸ ਗਾਂ ਨੂੰ ਕਿਹਾ ਤੂੰ ਆਪਣੇ ਧਰਮ 'ਤੇ ਪੱਕੀ ਰਹੀ ਹੈਂ। ਇਸ ਲਈ ਮੈਂ ਤੈਨੂੰ ਕੁਝ ਨਹੀਂ ਕਹਿੰਦਾ। ਇੰਝ ਪ੍ਰਭੂ ਦੀ ਕਿਰਪਾ ਨਾਲ ਗਾਂ ਸ਼ੇਰ ਤੋਂ ਬਚ ਕੇ ਆਪਣੇ ਘਰ ਆ ਗਈ।

ਇਸੇ ਤਰ੍ਹਾਂ ਮਨੁੱਖ ਨੂੰ ਵੀ ਪ੍ਰਭੂ 'ਤੇ ਭਰੋਸਾ ਰੱਖਣਾ ਚਾਹੀਦਾ ਹੈ ਕਿ ਪਰਮਾਤਮਾ ਹੀ ਸਭ ਦੀ ਪਾਲਣਾ ਕਰਨ ਵਾਲਾ ਹੈ ਅਤੇ ਰੱਖਣ ਵਾਲਾ ਤੇ ਮਾਰਨ ਵਾਲਾ ਵੀ ਉਹੀ ਹੈ।

## ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥
## ਤਿਸ ਕਾ ਨਾਮੁ ਰਖੁ ਕੰਠਿ ਪਰੋਇ॥

**ਪਦ ਅਰਥ :** ਬੂਝਿ= ਬੁੱਝ, ਸਮਝ ਕੇ। ਕੰਠਿ= ਗਲ ਵਿਚ। ਪਰੋਇ= ਪਰੋ ਕੇ, ਧਾਰਨ ਕਰ ਕੇ।

**ਅਰਥ :** ਉਸ ਪ੍ਰਭੂ ਦਾ ਹੁਕਮ ਬੁੱਝਿਆਂ ਹੀ ਆਤਮਕ-ਸੁਖ ਪ੍ਰਾਪਤ ਹੁੰਦਾ ਹੈ। ਇਸ ਕਰਕੇ ਉਸ ਦਾ ਨਾਮ ਆਪਣੇ ਹਿਰਦੇ ਵਿਚ ਪਰੋ ਕੇ ਰੱਖ। (ਜਿਵੇਂ ਧਾਗੇ ਵਿਚ ਫੁੱਲ ਪਰੋਈਦੇ ਹਨ)।

## ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ ॥
## ਨਾਨਕ ਬਿਘਨੁ ਨ ਲਾਗੈ ਕੋਇ ॥੧॥

**ਪਦ ਅਰਥ :** ਸੋਇ= ਉਸ । ਬਿਘਨੁ= ਰੁਕਾਵਟ । ਲਾਗੈ= ਲਗਦਾ । ਕੋਇ= ਕੋਈ ਵੀ ।

**ਅਰਥ :** ਉਸ ਪ੍ਰਭੂ ਨੂੰ ਮਨ ਕਰਕੇ ਸਿਮਰ, ਬਾਣੀ ਕਰਕੇ ਸਿਮਰ, ਤਨ ਕਰਕੇ ਸਿਮਰ । ਅਥਵਾ :— ਉਸ ਪ੍ਰਭੂ ਨੂੰ ਬਹਿੰਦਿਆਂ ਸਿਮਰ, ਉਠਦਿਆਂ ਸਿਮਰ, ਸੌਂਦਿਆਂ ਸਿਮਰ । ਗੁਰੂ ਜੀ ਕਹਿੰਦੇ ਹਨ— ਇਸ ਤਰ੍ਹਾਂ ਸਿਮਰਨ ਕਰਨ ਨਾਲ ਤੈਨੂੰ ਕੋਈ ਰੁਕਾਵਟ ਨਹੀਂ ਪਵੇਗੀ ।

## ਉਸਤਤਿ ਮਨ ਮਹਿ ਕਰਿ ਨਿਰੰਕਾਰ ॥
## ਕਰਿ ਮਨ ਮੇਰੇ ਸਤਿ ਬਿਉਹਾਰ ॥

**ਪਦ ਅਰਥ :** ਉਸਤਤਿ=ਸਿਫ਼ਤਿ, ਵਡਿਆਈ । ਸਤਿ=ਸੱਚਾ, ਸਾਫ਼ ਸੁਥਰਾ । ਬਿਉਹਾਰ=ਕੰਮ ।

**ਅਰਥ :** ਹੇ ਪੁਰਸ਼ਾ ! ਮਨ ਵਿਚ ਨਿਰੰਕਾਰ ਪ੍ਰਭੂ ਦੀ ਵਡਿਆਈ ਕਰ । ਹੇ ਮੇਰੇ ਮਨ ! ਸਤਿਨਾਮ ਜਪਣ ਦਾ ਨੇਕ ਕੰਮ ਕਰ । ਅਥਵਾ:- ਕਾਰੋਬਾਰ ਦੇ ਵਾਧੇ ਲਈ ਭੀ ਸੱਚਾ ਲੈਣ ਦੇਣ ਕਰ, ਝੂਠਾ ਵਿਹਾਰ ਨਾ ਕਰ ।

## ਨਿਰਮਲ ਰਸਨਾ ਅੰਮ੍ਰਿਤੁ ਪੀਉ ॥
## ਸਦਾ ਸੁਹੇਲਾ ਕਰਿ ਲੇਹਿ ਜੀਉ ॥

**ਪਦ ਅਰਥ :** ਨਿਰਮਲ= ਪਰਮਾਤਮਾ । ਰਸਨਾ= ਜੀਭ । ਅੰਮ੍ਰਿਤ= ਜਲ ਨਾਮ । ਸੁਹੇਲਾ= ਸੌਖਾ, ਸੁਖੀ । ਲੇਹਿ=ਲੈ । ਜੀਉ= ਜੀਵਨ ਜ਼ਿੰਦਗੀ ।

**ਅਰਥ :** ਜ਼ਬਾਨ ਨਾਲ ਪ੍ਰਭੂ ਦੇ ਨਾਮ-ਅੰਮ੍ਰਿਤ ਨੂੰ ਪੀਣਾ ਕਰ । (ਇੰਝ ਆਪਣੇ) ਮਨ ਨੂੰ ਸਦਾ ਲਈ ਸੁਖੀ ਕਰ ਲੈ ।

## ਨੈਨਹੁ ਪੇਖੁ ਠਾਕੁਰ ਕਾ ਰੰਗੁ ॥
## ਸਾਧਸੰਗਿ ਬਿਨਸੈ ਸਭ ਸੰਗੁ ॥

**ਅਰਥ :** ਹੇ ਪੁਰਖਾ ! ਆਪਣੀਆਂ ਅੱਖਾਂ ਨਾਲ ਠਾਕੁਰ ਦਾ ਹੀ ਕੌਤਕ ਵੇਖਣਾ ਕਰ ਅਤੇ ਸਤ-ਸੰਗਤਿ ਕਰ ਕਿਉਂਕਿ ਸਤ-ਸੰਗਤਿ ਕਰਨ ਨਾਲ

ਸਾਰਾ ਕੁਸੰਗ ਬਿਨਸ ਜਾਏਗਾ ।

ਅਥਵਾ :— ਜੋ ਪਰਮੇਸ਼ਰ ਵਲੋਂ ਭੁਲਾ ਕੇ ਆਪਣੇ ਵੱਲ ਖਿੱਚਦੇ ਹਨ, ਉਨ੍ਹਾਂ ਸਾਰਿਆਂ ਦਾ ਸੰਬੰਧ ਟੁੱਟ ਜਾਵੇਗਾ ।

## ਚਰਨ ਚਲਉ ਮਾਰਗਿ ਗੋਬਿੰਦ ॥
## ਮਿਟਹਿ ਪਾਪ ਜਪੀਐ ਹਰਿ ਬਿੰਦ ॥

**ਪਦ ਅਰਥ :** ਮਾਰਗਿ= ਰਸਤਾ । ਮਿਟਹਿ= ਮਿਟ ਜਾਣਗੇ । ਜਪੀਐ= ਜਪਣਾ। ਬਿੰਦ= ਥੋੜ੍ਹਾ ਜਿੰਨਾ ।

**ਅਰਥ :** ਪੈਰਾਂ ਨਾਲ ਪ੍ਰਭੂ ਦੇ ਰਸਤੇ ਚਲਣਾ ਕਰ । ਕਿਉਂਕਿ (ਬਿੰਦ) ਥੋੜਾ ਜਿੰਨਾ ਸਮਾਂ ਭੀ ਹਰੀ ਨੂੰ ਜਪੀਏ ਤਾਂ ਸਾਰੇ ਪਾਪ ਖ਼ਤਮ ਹੋ ਜਾਣਗੇ । ਅਥਵਾ :— ਜਾਣਨ ਜੋਗ ਹਰੀ ਨੂੰ ਜਪੀਏ ਤਾਂ ਸਾਰੇ ਪਾਪ ਮਿਟ ਜਾਣਗੇ ।

## ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥
## ਹਰਿ ਦਰਗਹ ਨਾਨਕ ਊਜਲ ਮਥਾ ॥੨॥

**ਪਦ ਅਰਥ :** ਕਰ= ਹੱਥ । ਕਰਮ= ਕੰਮ । ਸ੍ਰਵਨਿ= ਕੰਨ । ਊਜਲ= ਸਾਫ਼-ਸੁਥਰਾ, ਸੁਰਖ-ਰੂ ।

**ਅਰਥ :** ਹੱਥਾਂ ਨਾਲ ਹਰੀ ਦੀ ਪ੍ਰਾਪਤੀ ਦੇ ਕਰਮ ਕਰ, ਭਾਵ ਸੇਵਾ-ਟਹਿਲ ਕਰ ਅਤੇ ਕੰਨਾਂ ਕਰਕੇ ਹਰੀ ਦੀ ਕਥਾ ਸੁਣ । ਗੁਰੂ ਜੀ ਕਹਿੰਦੇ ਹਨ— ਤਾਂ ਹਰੀ ਦੀ ਦਰਗਾਹ ਵਿਚ ਤੇਰਾ ਮੱਥਾ ਉੱਜਲਾ ਹੋਵੇਗਾ ॥੨॥

## ਬਡਭਾਗੀ ਤੇ ਜਨ ਜਗ ਮਾਹਿ ॥
## ਸਦਾ ਸਦਾ ਹਰਿ ਕੇ ਗੁਨ ਗਾਹਿ ॥

**ਪਦ ਅਰਥ :** ਬਡਭਾਗੀ= ਵੱਡੇ ਭਾਗਾਂ ਵਾਲੇ । ਤੇ= ਉਹ । ਸਦਾ= ਹਮੇਸ਼ਾਂ । ਗੁਨ= ਉਪਕਾਰ । ਗਾਹਿ= ਗਾਉਂਦੇ ਹਨ ।

**ਅਰਥ :** ਉਹ ਪੁਰਸ਼ ਜਗਤ ਵਿਚ ਵੱਡਿਆਂ ਭਾਗਾਂ ਵਾਲੇ ਹਨ । ਜੋ ਨਿਤ ਰੂਪ ਹਰੀ ਦੇ ਗੁਣਾਂ ਨੂੰ (ਸਦਾ) ਹਮੇਸ਼ਾਂ ਹੀ ਗਾਉਂਦੇ ਹਨ ।

## ਰਾਮ ਨਾਮ ਜੋ ਕਰਹਿ ਬੀਚਾਰ ॥
## ਸੇ ਧਨਵੰਤ ਗਨੀ ਸੰਸਾਰ ॥

**ਪਦ ਅਰਥ :** ਜੋ= ਜਿਹੜੇ । ਕਰਹਿ= ਕਰਦੇ ਹਨ । ਧਨਵੰਤ= ਧਨਾਢ। ਗਨੀ= ਗਿਣੇ ਜਾਣਗੇ ।

**ਅਰਥ :** ਜੋ ਪੁਰਸ਼ ਰਾਮ ਦੇ ਨਾਮ ਦਾ ਵਿਚਾਰ ਕਰਦੇ ਹਨ । ਸੰਸਾਰ ਵਿਚ ਉਹ ਪੁਰਸ਼ ਧਨਾਢ ਗਿਣੇ ਜਾਂਦੇ ਹਨ ।

## ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ॥
## ਸਦਾ ਸਦਾ ਜਾਨਹੁ ਤੇ ਸੁਖੀ॥

**ਪਦ ਅਰਥ :** ਮੁਖਿ= ਮੂੰਹ ਨਾਲ । ਮੁਖੀ= ਮੋਹਰੀ, ਸ਼੍ਰੋਮਣੀ । ਤੇ= ਉਹ ।

**ਅਰਥ :** ਜੋ ਮਨੋਂ ਤਨੋਂ ਹੋ ਕੇ ਮੂੰਹ ਨਾਲ ਸਾਰਿਆਂ ਤੋਂ ਹਰੀ ਦਾ ਨਾਮ ਬੋਲਦੇ ਹਨ । ਅਥਵਾ :—ਮਨ, ਬਾਣੀ ਤੇ ਸਰੀਰ ਕਰਕੇ ਜੋ ਪੁਰਸ਼ ਸਾਰਿਆਂ ਤੋਂ ਮੁਖੀ ਹਰੀ ਦਾ ਨਾਮ ਬੋਲਦੇ ਹਨ । ਉਨ੍ਹਾਂ ਨੂੰ ਹਮੇਸ਼ਾਂ ਸੁਖੀ ਜਾਣਨਾ ਕਰੋ।

## ਏਕੋ ਏਕੁ ਏਕੁ ਪਛਾਨੈ॥
## ਇਤ ਉਤ ਕੀ ਓਹੁ ਸੋਝੀ ਜਾਨੈ॥

**ਪਦ ਅਰਥ :** ਪਛਾਨੈ= ਪਹਿਚਾਣਦਾ ਹੈ । ਇਤ ਉਤ= ਲੋਕ ਪ੍ਰਲੋਕ । ਸੋਝੀ= ਅਕਲ ।

**ਅਰਥ :** ਤਿੰਨਾਂ ਸਮਿਆਂ ਵਿਚ ਜੋ ਇਕ ਪ੍ਰਭੂ ਨੂੰ ਪਛਾਣਦਾ ਹੈ। ਅਥਵਾ :— ਮਨ, ਬਾਣੀ, ਸਰੀਰ ਕਰਕੇ ਜੋ ਇਕ ਨੂੰ ਪਛਾਣਦਾ ਹੈ । ਉਹ ਪੁਰਸ਼ ਲੋਕ ਪ੍ਰਲੋਕ ਦੀ ਸਾਰੀ ਗਿਆਤ ਜਾਣਦਾ ਹੈ (ਭਾਵ ਜੀਵਨ ਦੇ ਸਾਰੇ ਸਫ਼ਰ ਦੀ ਸਮਝ ਉਸ ਨੂੰ ਆ ਜਾਂਦੀ ਹੈ) ।

## ਨਾਮ ਸੰਗਿ ਜਿਸ ਕਾ ਮਨੁ ਮਾਨਿਆ॥
## ਨਾਨਕ ਤਿਨਹਿ ਨਿਰੰਜਨੁ ਜਾਨਿਆ ॥੩॥

**ਅਰਥ :** ਗੁਰੂ ਜੀ ਕਹਿੰਦੇ ਹਨ— ਜਿਸ ਪੁਰਸ਼ ਦਾ ਮਨ ਇਕ ਨਾਮ ਨਾਲ ਪਤੀਜ ਗਿਆ (ਮੰਨਿਆ ਗਿਆ, ਭਾਵ ਰਚ-ਮਿਚ ਗਿਆ ਹੈ) । ਉਸ ਨੇ ਪਰਮਾਤਮਾ ਨੂੰ ਜਾਣ ਲਿਆ ਹੈ ॥੩॥

## ਗੁਰ ਪ੍ਰਸਾਦਿ ਆਪਨ ਆਪੁ ਸੁਝੈ॥
## ਤਿਸ ਕੀ ਜਾਨਹੁ ਤ੍ਰਿਸਨਾ ਬੁਝੈ॥

**ਅਰਥ :** ਗੁਰੂ ਦੀ ਕਿਰਪਾ ਨਾਲ ਜਿਸ ਨੂੰ ਆਪਣੇ ਆਪ ਸਮਝ ਆ ਜਾਵੇ । ਜਾਣਨਾ ਕਰੋ ਉਸ ਦੀ ਤ੍ਰਿਸ਼ਨਾ-ਅਗਨੀ ਬੁਝ ਜਾਂਦੀ ਹੈ ।

## ਸਾਧਸੰਗਿ ਹਰਿ ਹਰਿ ਜਸੁ ਕਹਤ ॥
## ਸਰਬ ਰੋਗ ਤੇ ਓਹੁ ਹਰਿ ਜਨੁ ਰਹਤ ॥

**ਪਦ ਅਰਥ :** ਕਹਤ= ਕਰਦਾ, ਕਹਿੰਦਾ । ਤੇ= ਤੋਂ । ਰਹਤ= ਬਚ ਜਾਂਦਾ ਹੈ ।

**ਅਰਥ :** ਜੋ ਪੁਰਸ਼ ਸਤ-ਸੰਗਤਿ ਵਿਚ ਬੈਠ ਕੇ ਹਰਿ ਹਰਿ ਦਾ ਜਸ ਕਹਿੰਦਾ ਹੈ । ਉਹ ਹਰੀ ਦਾ ਸੇਵਕ ਸਾਰਿਆਂ ਰੋਗਾਂ ਤੋਂ ਬਚ ਜਾਂਦਾ ਹੈ ।

## ਅਨਦਿਨੁ ਕੀਰਤਨੁ ਕੇਵਲ ਬਖ੍ਯ਼ਾਨੁ ॥
## ਗ੍ਰਿਹਸਤ ਮਹਿ ਸੋਈ ਨਿਰਬਾਨੁ ॥

**ਪਦ ਅਰਥ :** ਅਨਦਿਨੁ= ਰਾਤ ਦਿਨ । ਕੀਰਤਨੁ= ਸਿਫ਼ਤਿ-ਜਸ । ਕੇਵਲ= ਨਿਰੋਲ । ਬਖ੍ਯ਼ਾਨੁ= ਵਿਆਖਿਆ, ਉਚਾਰਨ । ਨਿਰਬਾਨੁ= ਬੰਧਨ ਰਹਿਤ ।

**ਅਰਥ :** ਜੋ ਮਨੁੱਖ ਰਾਤ ਦਿਨ ਨਿਰੋਲ ਹਰੀ ਦੇ, ਕੀਰਤਨ ਨੂੰ ਹੀ ਉਚਾਰਨ ਕਰਦਾ ਹੈ । ਉਹ ਪੁਰਸ਼ ਗ੍ਰਿਹਸਤ ਵਿਚ ਰਹਿੰਦਾ ਹੋਇਆ ਵੀ ਬੰਧਨਾਂ ਤੋਂ ਰਹਿਤ ਅਤੀਤ ਰੂਪ ਹੈ ਭਾਵ ਪੂਰਨ ਸਾਧੂ ਹੈ ।

## ਏਕ ਊਪਰਿ ਜਿਸੁ ਜਨ ਕੀ ਆਸਾ ॥
## ਤਿਸ ਕੀ ਕਟੀਐ ਜਮ ਕੀ ਫਾਸਾ ॥

**ਅਰਥ :** ਜਿਸ ਪੁਰਸ਼ ਦੀ ਆਸ ਇਕ ਪਰਮੇਸ਼ਰ ਉੱਤੇ ਹੈ । ਉਸ ਦੀ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ ।

## ਪਾਰਬ੍ਰਹਮ ਕੀ ਜਿਸੁ ਮਨਿ ਭੂਖ ॥
## ਨਾਨਕ ਤਿਸਹਿ ਨ ਲਾਗਹਿ ਦੂਖ ॥੪॥

**ਅਰਥ :** ਗੁਰੂ ਜੀ ਕਹਿੰਦੇ ਹਨ— ਜਿਸ ਦੇ ਮਨ ਵਿਚ ਪਰਮੇਸ਼ਰ ਦੇ ਦਰਸ਼ਨਾਂ ਦੀ ਭੁੱਖ ਹੈ, ਉਸ ਨੂੰ ਕੋਈ ਕਿਸੇ ਕਿਸਮ ਦਾ ਦੁੱਖ ਨਹੀਂ ਲੱਗਦਾ ॥੪॥

## ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ ॥
## ਸੋ ਸੰਤੁ ਸੁਹੇਲਾ ਨਹੀ ਡੁਲਾਵੈ ॥

**ਪਦ ਅਰਥ :** ਚਿਤਿ= ਚੇਤੇ, ਯਾਦ । ਆਵੈ= ਆਉਂਦਾ ਹੈ । ਸੁਹੇਲਾ= ਸੁਖੀ ।

**ਅਰਥ :** ਜਿਸ ਸੰਤ ਨੂੰ ਹਰ ਵੇਲੇ ਹਰੀ-ਪ੍ਰਭੂ ਮਨ ਵਿਚ ਯਾਦ ਆਉਂਦਾ ਹੈ । ਉਹ ਸੰਤ ਸੁਖੀ ਹੈ, ਉਹ ਆਪਣੇ ਮਨ ਨੂੰ ਡੁਲਾਉਂਦਾ ਨਹੀਂ ।

## ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥
## ਸੋ ਸੇਵਕੁ ਕਹੁ ਕਿਸ ਤੇ ਡਰੈ ॥

**ਅਰਥ :** ਆਪਣਾ ਪ੍ਰਭੂ ਜਿਸ ਸੇਵਕ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ । ਦੱਸੋ, ਉਹ ਸੇਵਕ ਫਿਰ ਕਿਸ ਤੋਂ ਡਰ ਸਕਦਾ ਹੈ ?

## ਜੈਸਾ ਸਾ ਤੈਸਾ ਦ੍ਰਿਸਟਾਇਆ ॥
## ਅਪੁਨੇ ਕਾਰਜ ਮਹਿ ਆਪਿ ਸਮਾਇਆ ॥

**ਪਦ ਅਰਥ :** ਜੈਸਾ= ਜਿਹੋ ਜਿਹਾ । ਸਾ= ਸੀ । ਤੈਸਾ= ਉਹੋ ਜਿਹਾ । ਦ੍ਰਿਸਟਾਇਆ= ਦਿਸ ਪਿਆ । ਕਾਰਜ= ਸੰਸਾਰ ।

**ਅਰਥ :** ਜਿਹੋ ਜਿਹਾ ਪਰਮੇਸ਼ਰ ਸੀ ਉਸੇ ਤਰ੍ਹਾਂ ਦਾ ਉਸ ਨੂੰ ਦਿਸ ਪਿਆ ਹੈ । ਉਹ ਪ੍ਰਭੂ ਆਪਣੇ ਸੰਸਾਰ ਵਿਚ ਆਪ ਹੀ ਭਰਪੂਰ ਹੈ ।

## ਸੋਧਤ ਸੋਧਤ ਸੋਧਤ ਸੀਝਿਆ ॥
## ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥

**ਪਦ ਅਰਥ :** ਸੋਧਤ= ਵਿਚਾਰਿਆ । ਤਤੁ= ਸਿਧਾਂਤ । ਬੂਝਿਆ= ਜਾਣਿਆ, ਪਰਮਾਤਮਾ ਦਾ ਸਰੂਪ ।

**ਅਰਥ :** (ਅੰਨਵੇਂ) ਗੁਰੂ ਦੀ ਕਿਰਪਾ ਨਾਲ ਜਦ ਸੋਧਣ ਵਾਲਾ ਹੋ ਕੇ ਉਸ ਦੀ ਸੋਧ ਨੂੰ ਸੋਧਿਆ ਜਾਵੇ । ਅਥਵਾ :— ਵੇਦਾਂ ਨੂੰ ਵਿਚਾਰਿਆ, ਸ਼ਾਸਤ੍ਰਾਂ ਨੂੰ ਪੜ੍ਹਿਆ, ਪੁਰਾਣ੍ਹਾਂ ਨੂੰ ਘੋਖਿਆ ਤਾਂ ਸਾਰਿਆਂ ਵੇਦਾਂ-ਸ਼ਾਸਤਰਾਂ ਦੇ ਸਿਧਾਂਤ (ਰੂਪ ਪਰਮੇਸ਼ਰ) ਨੂੰ ਜਾਣ ਲਿਆ, ਜਾਂ ਜਾਣਿਆ ਤਾਂ ਹੀ ਕਲਿਆਣ ਸਰੂਪ ਹੋਏ ।

## ਜਬ ਦੇਖਉ ਤਬ ਸਭੁ ਕਿਛੁ ਮੂਲੁ ॥
## ਨਾਨਕ ਸੋ ਸੂਖਮੁ ਸੋਈ ਅਸਥੂਲੁ ॥੫॥

ਪਦ ਅਰਥ : ਦੇਖਉ= ਦੇਖਦਾ । ਮੂਲੁ= ਕਾਰਨ ਰੂਪ । ਸੋ= ਉਹੀ । ਸੂਖਮੁ= ਬਾਰੀਕ, ਨਿਰਗੁਣ । ਅਸਥੂਲੁ= ਮੋਟੇ ਸਰੀਰ ਵਾਲਾ, ਸਰਗੁਣ ।

ਅਰਥ : ਮੈਂ ਜਦ ਵੇਖਦਾ ਹਾਂ ਤਦ ਸਭ ਕੁਝ ਕਾਰਨ ਰੂਪ ਪਰਮੇਸ਼ਰ ਨੂੰ ਹੀ ਵੇਖਦਾ ਹਾਂ । ਗੁਰੂ ਜੀ ਕਹਿੰਦੇ ਹਨ— ਉਹ ਪਰਮੇਸ਼ਰ ਆਪ ਹੀ ਨਿਰਗੁਣ ਬ੍ਰਹਮ ਹੋ ਰਿਹਾ ਹੈ, ਉਹ ਆਪ ਹੀ ਸਰਗੁਣ ਸਰੂਪ ਹੋ ਰਿਹਾ ਹੈ ॥੫॥

## ਨਹ ਕਿਛੁ ਜਨਮੈ ਨਹ ਕਿਛੁ ਮਰੈ ॥
## ਆਪਨ ਚਲਿਤੁ ਆਪ ਹੀ ਕਰੈ ॥

ਅਰਥ : (ਵਾਸਤਵ ਦ੍ਰਿਸ਼ਟੀ ਵਿਚ ਤਾਂ) ਨਾ ਕੁਝ ਜੰਮਦਾ ਹੈ, ਨਾ ਹੀ ਕੁਝ ਮਰਦਾ ਹੈ । ਉਹ ਪ੍ਰਮੇਸ਼ਰ ਆਪਣੇ ਕੌਤਕਾਂ ਨੂੰ ਆਪ ਹੀ ਕਰਦਾ ਹੈ ।

## ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥
## ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥

ਪਦ ਅਰਥ : ਦ੍ਰਿਸਟਿ= ਦਿਸਣ ਵਾਲੀ । ਅਨਦ੍ਰਿਸਟਿ= ਨਾ ਦਿਸਣ ਵਾਲਾ । ਆਗਿਆਕਾਰੀ= ਮਾਇਆ । ਧਾਰੀ= ਬਣਾਈ ।

ਅਰਥ : ਜੋ ਵੀ ਆਉਣ ਜਾਣ ਵਾਲੀ, ਦਿਸਣ ਵਾਲੀ (ਪ੍ਰਗਟ) ਤੇ ਨਾ ਦਿਸਣ ਵਾਲੀ (ਗੁਪਤ) ਸ੍ਰਿਸ਼ਟੀ ਹੈ । ਇਹ ਸਾਰੀ ਸ੍ਰਿਸ਼ਟੀ ਉਸ ਨੇ ਆਪਣੇ ਹੁਕਮ ਅੰਦਰ ਟਿਕਾਈ ਹੋਈ ਹੈ । ਅਥਵਾ :— ਇਹ ਸਾਰੀ (ਸ੍ਰਿਸ਼ਟੀ) ਦੁਨੀਆਂ ਮਾਇਆ ਨੇ ਬਣਾਈ ਹੈ । ਅਥਵਾ :— ਆਉਣਾ ਤੇ ਜਾਣਾ ਅਤੇ ਦਿਸਣ ਵਾਲਾ ਜਿਤਨਾ ਕੁ ਪ੍ਰਪੰਚ ਹੈ, ਇਹ ਸਾਰਾ ਦ੍ਵੈਤ ਦ੍ਰਿਸ਼ਟੀ ਵਿਚ ਹੈ । ਵਾਸਤਵ ਦ੍ਰਿਸ਼ਟੀ ਵਿਚ ਤਾਂ ਕੁਝ ਵੀ ਨਹੀਂ ਹੈ ।

## ਆਪੇ ਆਪਿ ਸਗਲ ਮਹਿ ਆਪਿ ॥
## ਅਨਿਕ ਜੁਗਤਿ ਰਚਿ ਥਾਪਿ ਉਥਾਪਿ ॥

ਪਦ ਅਰਥ : ਜੁਗਤਿ= ਜੁਗਤੀਆਂ, ਤਰੀਕੇ । ਰਚਿ= ਬਣਾ ਕੇ । ਥਾਪਿ=

ਟਿਕਾਅ ਕੇ, ਪਾਲਦਾ ਹੈ। ਉਥਾਪਿ= ਚੁੱਕਣਾ, ਮਾਰਨਾ।

**ਅਰਥ :** 'ਆਪੇ ਆਪਿ' ਸ਼ਬਦ ਕਹਿਣ ਨਾਲ ਉਹ ਪ੍ਰਭੂ ਸੁਤੰਤਰ ਹੈ ਤੇ ਸਾਰਿਆਂ ਵਿਚ ਵਿਆਪਕ ਵੀ ਆਪ ਹੈ। ਉਹ ਪ੍ਰਭੂ ਅਨੇਕ ਜੁਗਤੀਆਂ ਨਾਲ ਆਪ ਸੰਸਾਰ ਨੂੰ ਰਚਦਾ, ਪਾਲਦਾ ਅਤੇ ਲਯ ਕਰਦਾ, ਮਾਰਦਾ ਹੈ।

## ਅਬਿਨਾਸੀ ਨਾਹੀ ਕਿਛੁ ਖੰਡ॥
## ਧਾਰਣ ਧਾਰਿ ਰਹਿਓ ਬ੍ਰਹਮੰਡ॥

**ਪਦ ਅਰਥ :** ਖੰਡ= ਨਾਸ, ਟੁਕੜੇ ਨਹੀਂ ਹੁੰਦਾ।

**ਅਰਥ :** ਨਾਸ ਤੋਂ ਰਹਿਤ ਹੋਣ ਕਰਕੇ ਪ੍ਰਭੂ ਦਾ ਕਦੇ ਵੀ ਕੁਝ ਨਾਸ ਨਹੀਂ ਹੁੰਦਾ। ਸਾਰੇ ਬ੍ਰਹਮੰਡ ਦੀ ਧਾਰਣਾ ਨੂੰ ਉਹ ਆਪ ਹੀ ਧਾਰ ਰਿਹਾ ਹੈ। ਅਥਵਾ :— ਨਾਸ ਤੋਂ ਰਹਿਤ ਹੋਣ ਕਰਕੇ ਉਹ ਅਬਿਨਾਸੀ ਹੈ, ਉਸ ਵਿਚ ਭੇਦ-ਭਾਵ ਨਹੀਂ ਹੈ। ਸਾਰੇ ਬ੍ਰਹਮੰਡ ਨੂੰ ਮਰਯਾਦਾ ਵਿਚ ਧਾਰ ਰਿਹਾ ਹੈ।

## ਅਲਖ ਅਭੇਵ ਪੁਰਖ ਪਰਤਾਪ॥
## ਆਪਿ ਜਪਾਏ ਤ ਨਾਨਕ ਜਾਪ॥੬॥

**ਅਰਥ :** ਭੇਦਾਂ ਤੋਂ ਰਹਿਤ ਅਕਾਲ ਪੁਰਖ ਦਾ ਪ੍ਰਤਾਪ ਜਾਣਨ ਤੋਂ ਰਹਿਤ ਹੈ। ਗੁਰੂ ਜੀ ਕਹਿੰਦੇ ਹਨ— ਉਹ ਪ੍ਰਮੇਸ਼ਰ ਆਪਣੇ ਨਾਮ ਦਾ ਜਾਪ ਆਪ ਹੀ ਕਰਾਏ ਤਾਂ ਜਪਿਆ ਜਾਂਦਾ ਹੈ॥੬॥

## ਜਿਨ ਪ੍ਰਭੁ ਜਾਤਾ ਸੁ ਸੋਭਾਵੰਤ॥
## ਸਗਲ ਸੰਸਾਰੁ ਉਧਰੈ ਤਿਨ ਮੰਤ॥

**ਅਰਥ :** ਜਿਸ ਨੇ ਪ੍ਰਭੂ ਨੂੰ ਜਾਣਿਆ ਹੈ, ਉਹ ਪੁਰਸ਼ ਸੋਭਾ ਵਾਲਾ ਹੋਇਆ ਹੈ। ਉਸ ਦੇ ਮੰਤਰ ਦੁਆਰਾ ਸਾਰਾ ਸੰਸਾਰ ਤਰ ਜਾਂਦਾ ਹੈ।

## ਪ੍ਰਭ ਕੇ ਸੇਵਕ ਸਗਲ ਉਧਾਰਨ॥
## ਪ੍ਰਭ ਕੇ ਸੇਵਕ ਦੂਖ ਬਿਸਾਰਨ॥

**ਪਦ ਅਰਥ :** ਉਧਾਰਨ= ਬਚਾਉਣ ਵਾਲੇ। ਬਿਸਾਰਨ= ਨਾਸ।

**ਅਰਥ :** ਪ੍ਰਭੂ ਦੇ ਸੇਵਕ ਸਭ ਨੂੰ ਬਚਾਉਣ ਵਾਲੇ ਹਨ। ਪ੍ਰਭੂ ਦੇ ਸੇਵਕ ਦੁੱਖਾਂ ਨੂੰ ਨਾਸ ਕਰਦੇ ਹਨ।

## ਆਪੇ ਮੇਲਿ ਲਏ ਕਿਰਪਾਲ ॥
## ਗੁਰ ਕਾ ਸਬਦੁ ਜਪਿ ਭਏ ਨਿਹਾਲ ॥

**ਪਦ ਅਰਥ :** ਨਿਹਾਲ= ਦੁੱਖਾਂ ਤੋਂ ਰਹਿਤ ।

**ਅਰਥ :** ਪਰਮੇਸ਼ਰ ਨੇ ਆਪ ਕਿਰਪਾ ਕਰ ਕੇ ਜਿਸ ਨੂੰ ਸਤ ਸੰਗਤਿ ਨਾਲ ਮੇਲ ਲਿਆ ਹੈ । ਉਹ ਗੁਰੂ ਦਾ ਉਪਦੇਸ਼ ਜਪ ਕੇ ਦੁੱਖਾਂ ਤੋਂ ਰਹਿਤ ਹੋਇਆ ਹੈ ।

ਪਿਛਲੇ ਪ੍ਰਸੰਗ ਅਨੁਸਾਰ ਇਸ ਦਾ ਅਰਥ ਇਸ ਤਰ੍ਹਾਂ ਵੀ ਕਰਦੇ ਹਨ, ਕਿ ਕਿਰਪਾਲੂ ਪਰਮੇਸ਼ਰ ਨੇ ਆਪਣੇ ਸੇਵਕਾਂ ਨੂੰ ਆਪਣੇ ਨਾਲ ਮੇਲ ਲਿਆ ਹੈ । ਪ੍ਰਭੂ ਦੇ ਸੇਵਕ ਗੁਰੂ ਦਾ ਉਪਦੇਸ਼ ਜਪ ਕੇ ਨਿਹਾਲ ਹੋਏ ਹਨ ।

## ਉਨ ਕੀ ਸੇਵਾ ਸੋਈ ਲਾਗੈ ॥
## ਜਿਸ ਨੋ ਕ੍ਰਿਪਾ ਕਰਹਿ ਬਡਭਾਗੈ ॥

**ਅਰਥ :** ਉਨ੍ਹਾਂ ਪ੍ਰਭੂ ਦੇ ਸੇਵਕਾਂ ਦੀ ਸੇਵਾ ਵਿਚ ਓਹੀ ਪੁਰਸ਼ ਲੱਗਦਾ ਹੈ, ਜਿਸ ਵਡਭਾਗੀ ਉੱਤੇ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ ।

## ਨਾਮੁ ਜਪਤ ਪਾਵਹਿ ਬਿਸ੍ਰਾਮੁ ॥
## ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ ॥੭॥

**ਪਦ ਅਰਥ :** ਬਿਸ੍ਰਾਮੁ= ਟਿਕਾਅ ।

**ਅਰਥ :** ਜੋ ਪੁਰਸ਼ ਨਾਮ ਜਪਦੇ ਹੋਏ ਟਿਕਾਅ ਪਾਉਂਦੇ ਹਨ । ਗੁਰੂ ਜੀ ਕਹਿੰਦੇ ਹਨ— ਉਨ੍ਹਾਂ ਪੁਰਸ਼ਾਂ ਨੂੰ ਸਾਰਿਆਂ ਤੋਂ ਉੱਤਮ ਕਰ ਕੇ ਮੰਨਣਾ ਕਰੋ ॥੭॥

## ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ ॥
## ਸਦਾ ਸਦਾ ਬਸੈ ਹਰਿ ਸੰਗਿ ॥

**ਪਦ ਅਰਥ :** ਰੰਗਿ= ਪ੍ਰੇਮ, ਅਨੰਦ ਵਿਚ । ਸਦਾ= ਨਿੱਤ ।

**ਅਰਥ :** ਉਹ ਉੱਤਮ ਪੁਰਸ਼ ਜੋ ਕੁਝ ਵੀ ਕਰਦੇ ਹਨ, ਉਹ ਪ੍ਰਭੂ ਦੇ ਪ੍ਰੇਮ ਜਾਂ ਅਨੰਦ ਵਿਚ ਕਰਦੇ ਹਨ । ਉਹ ਉੱਤਮ ਪੁਰਸ਼ ਨਿੱਤ ਸਰੂਪ ਹਰੀ ਦੇ

ਨਾਲ ਸਦਾ ਹੀ ਵਸਦੇ ਰਹਿੰਦੇ ਹਨ । ਜੇ ਕਿਸੇ ਵੇਲੇ ਕਰਮ ਭੋਗ ਅਨੁਸਾਰ ਉਨ੍ਹਾਂ ਨੂੰ ਕੋਈ ਦੁੱਖ ਤਕਲੀਫ਼ ਆ ਬਣੇ ਤਾਂ ਉਹ ਇਸ ਤਰ੍ਹਾਂ ਕਹਿੰਦੇ ਹਨ, ਕਿ ਪਰਮੇਸ਼ਰ ਦੇ ਹੁਕਮ ਵਿਚ :—

**ਸਹਜ ਸੁਭਾਇ ਹੋਵੈ ਸੋ ਹੋਇ॥**
**ਕਰਣੈਹਾਰੁ ਪਛਾਨੈ ਸੋਇ॥**

**ਪਦ ਅਰਥ :** ਸੁਭਾਇ= ਸੁਤੇ ਸਿਧ । ਹੋਇ= ਹੋਈ ਜਾਵੇ । ਸਹਜ ਸੁਭਾਇ= ਸੁਭਾਵਿਕ, ਸੁਤੇ ਸਿਧ । ਕਰਣੈਹਾਰੁ= ਕਰਨ ਵਾਲਾ, ਪਰਮਾਤਮਾ ।

**ਅਰਥ :** ਸੁਤੇ ਸਿਧ ਜੋ ਹੋ ਰਿਹਾ ਹੈ, ਸੋ ਉਹ ਹੋਈ ਜਾਵੇ ਤਾਂ ਕਿ ਕਰਮਾਂ ਦਾ ਹਿਸਾਬ ਮੁੱਕ ਜਾਵੇ । ਉਹ ਹਰ ਵੇਲੇ ਉਸ ਪਰਮੇਸ਼ਰ ਨੂੰ ਹੀ ਪਛਾਣਦੇ ਹਨ ।

## ਸਾਖੀ—ਪਿੰਗਲੇ ਲੜਕੇ ਦੀ

ਇਕ ਬ੍ਰਾਹਮਣ ਦੇ ਘਰ ਪਿੰਗਲਾ ਲੜਕਾ ਜੰਮਿਆ । ਜਦ ਉਹ ਕੁਝ ਵੱਡਾ ਹੋਇਆ ਤਾਂ ਉਸ ਦਾ ਪਿਤਾ ਉਸ ਨੂੰ ਕੁੱਛੜ ਚੁੱਕ ਕੇ ਰਾਜ-ਸਭਾ ਵਿਚ ਲੈ ਗਿਆ । ਅੱਗੇ ਸਭਾ ਵਿਚ ਕੋਈ ਪ੍ਰਸ਼ਨ ਚਲ ਰਿਹਾ ਸੀ ।

ਪੁੱਤਰ ਨੇ ਪਿਤਾ ਨੂੰ ਕਿਹਾ—"ਜੇ ਹੁਕਮ ਕਰੋ ਤਾਂ ਇਸ ਗੱਲ ਦਾ ਜਵਾਬ ਮੈਂ ਦਿਆਂ ।"

ਪਿਤਾ ਨੇ ਅੱਗੋਂ ਘੂਰ ਕੇ ਕਿਹਾ— "ਚੁੱਪ ਕਰ ਮੂਰਖਾ! ਤੂੰ ਭਲਾ ਸਭਾ ਵਿਚ ਕੀ ਉੱਤਰ ਦੇ ਸਕਦਾ ਹੈਂ? ਤੂੰ ਤਾਂ ਸਾਨੂੰ ਰੋਟੀ ਤੋਂ ਵੀ ਭਾਰੂ ਹੈਂ । ਤੇਰੀ ਤਾਂ ਰੋਟੀ ਵੀ ਸਾਨੂੰ ਚੱਟੀ ਭਰਨੀ ਪੈਂਦੀ ਹੈ ।"

ਪੁੱਤਰ ਨੇ ਬੜੀ ਨਿੰਮ੍ਰਤਾ ਤੇ ਨਿਡਰਤਾ ਨਾਲ ਕਿਹਾ—"ਮੈਂ ਤਾਂ ਵਾਹਿਗੁਰੂ ਜੀ ਦਾ ਦਿੱਤਾ ਹੀ ਖਾਂਦਾ ਹਾਂ, ਆਪ ਦਾ ਮੇਰੇ ਤੇ ਕੋਈ ਅਹਿਸਾਨ ਨਹੀਂ ।" ਬ੍ਰਾਹਮਣ ਹੈਰਾਨ ਤੇ ਗੁੱਸੇ ਹੋ ਕੇ ਘਰ ਆਇਆ ਤੇ ਇਸਤਰੀ ਨੂੰ ਕਹਿਣ ਲੱਗਾ—"ਲੈ ਆਪਣੇ ਲਾਡਲੇ ਦੀਆਂ ਗੱਲਾਂ ਸੁਣ ਲੈ, ਕਹਿੰਦਾ ਈ ਮੈਂ ਤਾਂ ਰੱਬ ਦਾ ਦਿੱਤਾ ਖਾਂਦਾ ਹਾਂ ।" ਬ੍ਰਾਹਮਣੀ ਨੇ ਵੀ ਗੁੱਸੇ ਨਾਲ ਕਿਹਾ—"ਜੇ ਇਸ ਤਰ੍ਹਾਂ ਕਹਿੰਦਾ ਹੈ ਤਾਂ ਕਿਸੇ ਜੰਗਲ ਵਿਚ ਸੁੱਟ ਆਵੋ । ਆਪੇ ਇਸ ਨੂੰ ਪਤਾ ਲੱਗ ਜਾਵੇਗਾ ਕਿ ਵੱਡਿਆਂ ਦੇ ਅੱਗੇ ਕਿਵੇਂ ਬੋਲੀਦਾ ਹੈ?" ਬ੍ਰਾਹਮਣ ਲੜਕੇ ਨੂੰ ਜੰਗਲ ਵਿਚ ਇਕ ਦਰਖ਼ਤ ਹੇਠ ਛੱਡ ਆਇਆ । ਵਾਹਿਗੁਰੂ ਨੇ

ਆਪਣੀ ਕੁਦਰਤ ਨਾਲ ਉਸ ਦਰੱਖ਼ਤ ਨੂੰ ਛੱਪਰੀ ਵਾਂਗ ਬਣਾ ਦਿੱਤਾ। ਨਾਲ ਹੀ ਇਕ ਪਾਣੀ ਦਾ ਝਰਨਾ ਬਣਾ ਦਿੱਤਾ। ਰੱਬ ਦੀ ਪ੍ਰੇਰਨਾ ਨਾਲ ਜੰਗਲ ਦੇ ਪੰਛੀ ਫਲ ਲਿਆ ਕੇ ਇਸ ਨੂੰ ਖੁਆਣ ਲੱਗ ਪਏ। ਲੜਕਾ ਸਾਰਾ ਦਿਨ 'ਰਾਮ-ਰਾਮ' ਕਰਦਾ ਰਹੇ।

ਇਕ ਦਿਨ ਫਿਰਦੇ-ਫਿਰਦੇ ਨਾਰਦ ਜੀ ਆ ਗਏ। ਉਨ੍ਹਾਂ ਨੇ 'ਰਾਮ-ਰਾਮ' ਦੀ ਆਵਾਜ਼ ਸੁਣੀ ਤਾਂ ਬੱਚੇ ਪਾਸ ਆਏ। ਲੜਕੇ ਨੇ ਨਾਰਦ ਜੀ ਨੂੰ ਵੇਖ ਕੇ ਮੱਥਾ ਟੇਕਿਆ। ਨਾਰਦ ਜੀ ਨੇ ਪੁੱਛਿਆ— "ਮੈਨੂੰ ਪਛਾਣ ਲਿਆ ਈ, ਮੈਂ ਕੌਣ ਹਾਂ ?" ਲੜਕੇ ਨੇ ਕਿਹਾ— "ਹਾਂ ਜੀ! ਤੁਸੀਂ ਬ੍ਰਹਮਾ ਜੀ ਦੇ ਪੁੱਤਰ ਨਾਰਦ ਮੁਨੀ ਜੀ ਹੋ।"

ਨਾਰਦ ਜੀ ਨੇ ਆਖਿਆ— "ਮੇਰੇ ਪਾਸੋਂ ਕੋਈ ਵਰ ਮੰਗ ਲੈ।" ਲੜਕੇ ਨੇ ਪੁੱਛਿਆ— "ਪਹਿਲਾਂ ਇਹ ਦੱਸੋ ਕਿ ਮੇਰਿਆਂ ਭਾਗਾਂ ਵਿਚੋਂ ਕੁਝ ਦਿਓਗੇ ਜਾਂ ਆਪਣੇ ਪੱਲਿਓਂ ?" ਨਾਰਦ ਜੀ ਹੱਸ ਕੇ ਕਹਿਣ ਲੱਗੇ— "ਕਾਕਾ! ਦਿਆਂਗਾ ਤਾਂ ਤੇਰੇ ਭਾਗਾਂ ਵਿਚੋਂ ਹੀ।" ਲੜਕਾ ਕਹਿਣ ਲੱਗਾ— "ਫਿਰ ਮੈਂ ਤੁਹਾਥੋਂ ਕੁਝ ਨਹੀਂ ਮੰਗਦਾ।"

ਨਾਰਦ ਜੀ ਹੈਰਾਨ ਹੋ ਕੇ ਸੋਚਣ ਲੱਗੇ ਕਿ ਦੇਖੋ ਛੋਟਾ ਜਿਹਾ ਬੱਚਾ ਹੈ। ਦੇਖੋ ਹੱਥਾਂ-ਪੈਰਾਂ ਤੋਂ ਵਾਂਝਾ ਹੈ, ਖਾਣ-ਪੀਣ ਨੂੰ ਕੁਝ ਹੈ ਨਹੀਂ, ਪਰ ਤਦ ਵੀ ਕਿੱਡਾ ਨਿਸ਼ਕਾਮੀ ਹੈ। ਸੋਚਦੇ-ਸੋਚਦੇ ਬੜੀ ਹੈਰਾਨੀ ਨਾਲ ਪਿਤਾ ਬ੍ਰਹਮਾ ਜੀ ਪਾਸ ਗਏ। ਜਦ ਬ੍ਰਹਮਾ ਜੀ ਨੂੰ ਸਾਰੀ ਗੱਲ ਦੱਸੀ ਤਾਂ ਉਹ ਵੀ ਬੱਚੇ ਦੇ ਦਰਸ਼ਨ ਕਰਨ ਨੂੰ ਤਿਆਰ ਹੋ ਪਏ। ਬ੍ਰਹਮਾ ਜੀ ਦੀ ਘਰ ਵਾਲੀ ਵੀ ਨਾਲ ਤੁਰ ਪਈ। ਬ੍ਰਹਮਾ ਜੀ ਨੇ ਸੋਚਿਆ ਚਲੋ ਵਿਸ਼ਨੂੰ ਜੀ ਪਾਸੋਂ ਵੀ ਹੁੰਦੇ ਚਲੀਏ। ਜਦੋਂ ਵਿਸ਼ਨੂੰ ਜੀ ਨੇ ਸਾਰੀ ਕਹਾਣੀ ਸੁਣੀ ਤਾਂ ਉਹ ਵੀ ਲਛਮੀ ਸਮੇਤ ਬੱਚੇ ਦੇ ਦਰਸ਼ਨ ਨੂੰ ਤੁਰ ਪਏ। ਹੁਣ ਇਨ੍ਹਾਂ ਸਾਰਿਆਂ ਨੇ ਸ਼ਿਵ ਪੁਰੀ ਨੂੰ ਚਾਲੇ ਪਾਏ। ਜਦ ਸ਼ਿਵ ਜੀ ਨੇ ਸਾਰੀ ਗੱਲ-ਬਾਤ ਸੁਣੀ ਤਾਂ ਉਹ ਵੀ ਪਾਰਬਤੀ ਸਮੇਤ ਬੱਚੇ ਦੇ ਦਰਸ਼ਨ ਕਰਨ ਲਈ ਚਲ ਪਏ। ਤਿੰਨੇ ਦੇਵਤੇ ਬੀਆਬਾਨ ਜੰਗਲ ਵਿਚ ਆ ਗਏ, ਜਿਥੇ ਉਹ ਲੜਕਾ ਸੀ।

ਨਾਰਦ ਜੀ ਨੇ ਦੂਰੋਂ ਹੀ ਇਸ਼ਾਰੇ ਨਾਲ ਦੱਸਿਆ ਕਿ ਉਸ ਝਾੜੀ ਵਿਚ ਲੜਕਾ ਬੈਠਾ ਹੈ। ਬ੍ਰਹਮਾ ਜੀ ਨੇ ਕਿਹਾ— "ਪਹਿਲਾਂ ਮੈਂ ਜਾਂਦਾ ਹਾਂ।" ਜਦ ਬ੍ਰਹਮਾ ਜੀ ਲੜਕੇ ਪਾਸ ਆਏ ਤਾਂ ਲੜਕੇ ਨੇ ਨਮਸਕਾਰ ਕੀਤੀ। ਬ੍ਰਹਮਾ ਜੀ ਨੇ ਪੁੱਛਿਆ— "ਕਾਕਾ! ਮੈਨੂੰ ਪਛਾਣ ਲਿਆ ਈ ?" ਲੜਕਾ— "ਹਾਂ ਜੀ,

ਆਪ ਬ੍ਰਹਮਾ ਜੀ ਹੋ।" ਬ੍ਰਹਮਾ ਜੀ ਨੇ ਕਿਹਾ—"ਮੰਗ ਜੋ ਕੁਝ ਮੰਗਣਾ ਈ।" ਲੜਕੇ ਨੇ ਪੁੱਛਿਆ—"ਮੇਰਿਆਂ ਭਾਗਾਂ ਵਿਚੋਂ ਕੁਝ ਦਿਓਗੇ ਜਾਂ ਆਪਣੇ ਕੋਲੋਂ ?" ਬ੍ਰਹਮਾ ਨੇ ਕਿਹਾ—"ਦਿਆਂਗਾ ਤੇ ਤੇਰਿਆਂ ਭਾਗਾਂ ਵਿਚੋਂ ਹੀ।" ਲੜਕੇ ਨੇ ਕਿਹਾ—"ਫਿਰ ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ।"

ਬ੍ਰਹਮਾ ਜੀ ਇਹ ਉੱਤਰ ਸੁਣ ਕੇ ਮੁੜ ਆਏ। ਫਿਰ ਵਿਸ਼ਨੂੰ ਜੀ ਦਰਸ਼ਨ ਕਰਨ ਗਏ। ਲੜਕੇ ਨੇ ਨਮਸਕਾਰ ਕੀਤੀ। ਵਿਸ਼ਨੂੰ ਜੀ ਨੇ ਪੁੱਛਿਆ—"ਕਾਕਾ! ਮੈਨੂੰ ਪਛਾਣ ਲਿਆ ਈ ?" ਲੜਕਾ—"ਹਾਂ ਜੀ, ਆਪ ਵਿਸ਼ਨੂੰ ਜੀ ਹੋ।" ਵਿਸ਼ਨੂੰ ਜੀ ਬੜੇ ਖ਼ੁਸ਼ ਹੋਏ ਤੇ ਕਿਹਾ—"ਕਾਕਾ! ਤੂੰ ਬੜਾ ਦੁਖੀ ਜਿਹਾ ਪ੍ਰਤੀਤ ਹੁੰਦਾ ਏਂ। ਮੇਰੇ ਪਾਸੋਂ ਕੋਈ ਵਰ ਮੰਗ ਲੈ।" ਲੜਕੇ ਨੇ ਜਿਵੇਂ ਨਾਰਦ ਜੀ ਤੇ ਬ੍ਰਹਮਾ ਜੀ ਨੂੰ ਉੱਤਰ ਦਿੱਤਾ ਸੀ, ਉਸੇ ਤਰ੍ਹਾਂ ਹੀ ਇਨ੍ਹਾਂ ਨੂੰ ਕਿਹਾ।

ਫਿਰ ਸ਼ਿਵ ਜੀ ਮਹਾਰਾਜ ਗਏ। ਉਹਨਾਂ ਵੀ ਵਰ ਮੰਗਣ ਲਈ ਕਿਹਾ। ਉਸ ਲੜਕੇ ਨੇ ਉਹੋ ਹੀ ਪ੍ਰਸ਼ਨ ਕੀਤਾ ਜੋ ਪਹਿਲੇ ਕਰਦਾ ਸੀ। ਇਸ ਪਰ ਤਿੰਨੇ ਦੇਵਤੇ ਇਕੱਠੇ ਹੋ ਕੇ ਸਲਾਹ ਕਰਨ ਲੱਗੇ ਕਿ ਇਹ ਲੜਕਾ ਤਾਂ ਪ੍ਰਭੂ ਦੇ ਕੀਤੇ 'ਤੇ ਪ੍ਰਸੰਨ ਹੈ, ਸਾਥੋਂ ਤਾਂ ਕੁਝ ਮੰਗਦਾ ਹੀ ਨਹੀਂ। ਇਸ ਲਈ ਸਾਨੂੰ ਚਾਹੀਦਾ ਹੈ ਕਿ ਆਪੇ ਹੀ ਕੁਝ ਦੇ ਦੇਈਏ।

ਬ੍ਰਹਮਾ ਜੀ ਨੇ ਕਿਹਾ—"ਮੈਂ ਵਰ ਇਹ ਦਿੰਦਾ ਹਾਂ ਕਿ ਇਸ ਦੇ ਸਾਰੇ ਅੰਗ ਪੂਰੇ ਹੋ ਜਾਣ।" ਵਿਸ਼ਨੂੰ ਜੀ ਨੇ ਕਿਹਾ—"ਮੈਂ ਆਪਣੀ ਖ਼ੁਸ਼ੀ ਨਾਲ ਵਰ ਦਿੰਦਾ ਹਾਂ ਕਿ ਇਹ ਬਾਦਸ਼ਾਹ ਬਣ ਜਾਵੇ।" ਸ਼ਿਵ ਜੀ ਨੇ ਕਿਹਾ—"ਮੈਂ ਵਰ ਦਿੰਦਾ ਹਾਂ ਕਿ ਇਸ ਨੂੰ ਬਿਨਾਂ ਪੜ੍ਹਿਆਂ ਹੀ ਚੌਦਾਂ ਪ੍ਰਕਾਰ ਦੀ ਵਿਦਿਆ ਆ ਜਾਵੇ।" ਸੋ ਇੰਝ ਹੀ ਹੋਇਆ, ਉਸ ਦੇ ਸਾਰੇ ਅੰਗ ਵੀ ਪੂਰੇ ਹੋ ਗਏ। ਚੌਦਾਂ ਪ੍ਰਕਾਰ ਦੀ ਵਿਦਿਆ ਵੀ ਮਿਲ ਗਈ। ਉਸ ਦੇਸ਼ ਦਾ ਰਾਜਾ ਮਰ ਗਿਆ ਸੀ, ਉਸ ਦਾ ਆਪਣਾ ਕੋਈ ਪੁੱਤਰ ਨਹੀਂ ਸੀ, ਇਸ ਲੜਕੇ ਨੂੰ ਦੇਸ਼ ਦਾ ਰਾਜਾ ਬਣਾਇਆ ਗਿਆ। ਸਾਰੀ ਸਾਖੀ ਦਾ ਭਾਵ ਇਹ ਹੈ ਕਿ ਪ੍ਰਭੂ ਦੇ ਹੁਕਮ ਵਿਚ ਖ਼ੁਸ਼ ਰਹਿਣ ਕਰਕੇ ਉਸ ਅਪਾਹਜ ਲੜਕੇ ਨੂੰ ਸਭ ਕੁਝ ਮਿਲ ਗਿਆ।

## ਪ੍ਰਭ ਕਾ ਕੀਆ ਜਨ ਮੀਠ ਲਗਾਨਾ॥
## ਜੈਸਾ ਸਾ ਤੈਸਾ ਦ੍ਰਿਸਟਾਨਾ॥

**ਪਦ ਅਰਥ :** ਜੈਸਾ= ਜਿਹੋ ਜਿਹਾ । ਸਾ= ਸੀ । ਤੈਸਾ= ਓਹੋ ਜਿਹਾ । ਲਗਾਨਾ= ਲੱਗਦਾ ਹੈ । ਦ੍ਰਿਸਟਾਨਾ= ਦੇਖ ਲਿਆ।

**ਅਰਥ :** ਪ੍ਰਭੂ ਦਾ ਕੀਤਾ ਹੋਇਆ ਗੁਰਮੁਖ ਜਨਾਂ ਨੂੰ ਮਿੱਠਾ ਲੱਗ ਆਇਆ ਹੈ । ਜਿਹੋ ਜਿਹਾ ਪ੍ਰਭੂ ਦਾ ਸਰੂਪ ਹੈ, ਉਹਨਾਂ ਗੁਰਮੁਖਾਂ ਨੇ ਉਸੇ ਤਰ੍ਹਾਂ ਦਾ ਵੇਖ ਲਿਆ ਹੈ ।

## ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥
## ਓਇ ਸੁਖ ਨਿਧਾਨ ਉਨਹੂ ਬਨਿ ਆਏ ॥

**ਅਰਥ :** ਉਪਜੇ= ਪੈਦਾ ਹੋਏ ਸਨ । ਨਿਧਾਨ= ਖ਼ਜ਼ਾਨਾ । ਬਨਿ ਆਏ= ਪ੍ਰਾਪਤ ਹੋ ਗਏ ।

**ਅਰਥ :** ਜਿਸ ਪ੍ਰਭੂ ਤੋਂ ਉਹ ਪੈਦਾ ਹੋਏ ਸਨ ਉਸੇ ਵਿਚ ਹੀ ਸਮਾ ਗਏ ਹਨ । ਉਸ ਪ੍ਰਭੂ ਵਿਚ ਜੋ ਸੁਖਾਂ ਦੇ ਖ਼ਜ਼ਾਨੇ ਸਨ, ਉਹ ਉਸੇ ਗੁਰਮੁਖ ਨੂੰ ਹੀ ਪ੍ਰਾਪਤ ਹੋ ਆਏ ਹਨ ।

## ਆਪਸ ਕਉ ਆਪਿ ਦੀਨੋ ਮਾਨੁ ॥
## ਨਾਨਕ ਪ੍ਰਭ ਜਨੁ ਏਕੋ ਜਾਨੁ ॥੮॥੧੪॥

**ਅਰਥ :** ਆਪਣੇ (ਸੇਵਕ) ਨੂੰ (ਪ੍ਰਭੂ ਨੇ) ਆਪ ਹੀ ਆਦਰ ਦਿੱਤਾ ਹੈ। ਗੁਰੂ ਜੀ ਕਹਿੰਦੇ ਹਨ— ਪਰਮੇਸ਼ਰ ਤੇ ਉਸ ਦੇ ਸੇਵਕ ਨੂੰ ਇਕ ਸਰੂਪ ਜਾਣਨਾ ਕਰੋ ॥੮॥੧੪॥

*ਯਥਾ—ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥*
*ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੬੦॥*

*(ਦਸਮ ਗ੍ਰੰਥ, ਅੰਗ ੫੯)*

## ਸਲੋਕੁ ॥
## ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥

**ਪਦ ਅਰਥ :** ਕਲਾ= ਸ਼ਕਤੀਆਂ । ਬਿਰਥਾ= ਪੀੜਾ ।

**ਅਰਥ :** ਜੋ ਪ੍ਰਭੂ ਸਰਬ ਸ਼ਕਤੀਆਂ ਕਰਕੇ ਪੂਰਨ ਹੈ ਅਤੇ ਸਭ ਕਿਸੇ ਦੀ ਪੀੜਾ ਦੇ ਜਾਣਨ ਵਾਲਾ ਹੈ ।

## ਜਾ ਕੈ ਸਿਮਰਨਿ ਉਧਰੀਐ
## ਨਾਨਕ ਤਿਸੁ ਬਲਿਹਾਰ ॥੧॥

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਸ ਪਰਮਾਤਮਾ ਦਾ ਸਿਮਰਨ ਕਰ ਕੇ ਤਰ ਜਾਈਦਾ ਹੈ, ਮੈਂ ਉਸ ਪ੍ਰਭੂ ਤੋਂ ਸਦਕੇ ਜਾਂਦਾ ਹਾਂ ॥੧॥

## ਅਸਟਪਦੀ ॥

## ਟੂਟੀ ਗਾਢਨਹਾਰ ਗੋੁਪਾਲ ॥
## ਸਰਬ ਜੀਆ ਆਪੇ ਪ੍ਰਤਿਪਾਲ ॥

**ਪਦ ਅਰਥ :** ਗੋੁਪਾਲ (ਗੋੁ+ਪਾਲ)= ਧਰਤੀ, ਇੰਦ੍ਰ ।

**ਅਰਥ :** ਧਰਤੀ, ਇੰਦ੍ਰੀਆਂ, ਵੇਦਾਂ ਦਾ ਪਾਲਣ ਵਾਲਾ ਪ੍ਰਭੂ ਟੁੱਟੀ ਹੋਈ ਅਵਸਥਾ, (ਬਿਰਤੀ, ਆਤਮਾ) ਨੂੰ ਆਪਣੇ ਨਾਲ ਗੰਢਣ ਵਾਲਾ ਹੈ । ਫਿਰ ਉਹ ਆਪ ਹੀ ਸਾਰਿਆਂ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ ।

## ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥
## ਤਿਸ ਤੇ ਬਿਰਥਾ ਕੋਈ ਨਾਹਿ ॥

**ਅਰਥ :** ਚਿੰਤਾ= ਸੋਚ, ਫ਼ਿਕਰ । ਤਿਸ ਤੇ= ਉਸ ਤੋਂ । ਬਿਰਥਾ= ਖ਼ਾਲੀ ।

**ਅਰਥ :** ਜਿਸ ਪਰਮੇਸ਼ਰ ਦੇ ਮਨ ਵਿਚ ਸਾਰਿਆਂ ਜੀਵਾਂ ਨੂੰ ਰੋਜ਼ੀ ਦੇਣ ਦੀ ਸੋਚ ਹੈ । ਉਸ ਪ੍ਰਭੂ ਦੇ ਦਰ ਤੋਂ ਕੋਈ ਵੀ ਖ਼ਾਲੀ (ਨਾ-ਉਮੀਦ) ਨਹੀਂ ਹੈ ।

## ਰੇ ਮਨ ਮੇਰੇ ਸਦਾ ਹਰਿ ਜਾਪਿ ॥
## ਅਬਿਨਾਸੀ ਪ੍ਰਭੁ ਆਪੇ ਆਪਿ ॥

**ਅਰਥ :** ਹੇ ਮੇਰੇ ਮਨ ! ਤੂੰ ਉਸ ਹਰੀ ਨੂੰ ਸਦਾ ਜਪਣਾ ਕਰ । ਉਹ ਪ੍ਰਭੂ ਅਬਿਨਾਸੀ ਸੁਤੰਤਰ ਹੈ ।

## ਆਪਨ ਕੀਆ ਕਛੂ ਨ ਹੋਇ ॥
## ਜੇ ਸਉ ਪ੍ਰਾਨੀ ਲੋਚੈ ਕੋਇ ॥

**ਪਦ ਅਰਥ :** ਸਉ= ਸੈਂਕੜੇ । ਲੋਚੈ= ਚਾਹੁਣ ।

**ਅਰਥ :** ਉਸ ਪ੍ਰਭੂ ਦੀ ਸਹਾਇਤਾ ਤੋਂ ਬਿਨਾਂ ਜੇ ਕੋਈ ਪ੍ਰਾਣੀ ਸੈਂਕੜੇ ਵਾਰੀ ਵੀ ਚਾਹੁਣ ਤਾਂ ਵੀ ਉਸ ਮਨੁੱਖ ਦਾ ਆਪਣਾ ਕੀਤਾ ਕੁਝ ਨਹੀਂ ਹੁੰਦਾ।

## ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥
## ਗਤਿ ਨਾਨਕ ਜਪਿ ਏਕ ਹਰਿ ਨਾਮ ॥੧॥

**ਪਦ ਅਰਥ :** ਕਿਛੁ= ਕੁਝ ਵੀ । ਕਾਮ= ਅਰਥ, ਕੰਮ । ਗਤਿ= ਛੁਟਕਾਰਾ, ਮੁਕਤੀ ।

**ਅਰਥ :** ਉਸ (ਪ੍ਰਭੂ ਦੇ ਸਿਮਰਨ) ਤੋਂ ਬਿਨਾਂ ਤੇਰੇ ਕੀਤੇ ਹੋਏ (ਦੁਨਿਆਵੀ, ਕੋਈ ਵੀ) ਕੰਮ (ਪਰਲੋਕ ਵਿਚ) ਕਿਸੇ ਅਰਥ ਨਹੀਂ ਆਉਣਗੇ। ਗੁਰੂ ਜੀ ਕਹਿੰਦੇ ਹਨ— ਇਕ ਹਰੀ ਨਾਮ ਨੂੰ ਜਪ ਤਾਂ ਤੇਰੀ ਮੁਕਤੀ ਹੋਵੇਗੀ ॥੧॥

## ਰੂਪਵੰਤੁ ਹੋਇ ਨਾਹੀ ਮੋਹੈ ॥
## ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥

**ਪਦ ਅਰਥ :** ਰੂਪਵੰਤੁ= ਸੋਹਣੇ ਰੰਗ ਰੂਪ ਕਰਕੇ । ਮੋਹੈ= ਪ੍ਰਭਾਵਤ ਕਰਨਾ, ਮੋਹਣਾ, ਖਿੱਚ ਪਾਉਣੀ ।

**ਅਰਥ :** ਸੁੰਦਰ ਰੂਪ ਵਾਲਾ ਹੋ ਕੇ ਭੀ ਕੋਈ ਉਸ ਨੂੰ ਮੋਹ ਨਹੀਂ ਸਕਦਾ ਕਿਉਂਕਿ ਸਾਰਿਆਂ ਘਟਾਂ ਵਿਚ ਉਸੇ ਪ੍ਰਭੂ ਦੀ ਜੋਤ ਸੋਭ ਰਹੀ ਹੈ ।

## ਧਨਵੰਤਾ ਹੋਇ ਕਿਆ ਕੋ ਗਰਬੈ ॥
## ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ ॥

**ਪਦ ਅਰਥ :** ਧਨਵੰਤਾ= ਪੈਸੇ ਵਾਲਾ, ਅਮੀਰ ਬੰਦਾ । ਕਿਆ= ਕੀ । ਕੋ= ਕੋਈ । ਗਰਬੈ= ਹੰਕਾਰ ਕਰਦਾ ਹੈ । ਦੀਆ= ਦਿੱਤਾ ਹੋਇਆ । ਦਰਬੈ= ਧਨ ।

**ਅਰਥ :** ਦੌਲਤ-ਮੰਦ ਹੋ ਕੇ ਕੋਈ (ਧਨ ਦਾ) ਕੀ ਹੰਕਾਰ ਕਰਦਾ ਹੈ । ਜਦ ਸਭ ਕੁਝ (ਧਨ ਪਦਾਰਥ ਆਦਿ) ਉਸੇ ਪ੍ਰਭੂ ਦਾ ਦਿੱਤਾ ਹੋਇਆ ਹੈ ।

## ਅਤਿ ਸੂਰਾ ਜੇ ਕੋਊ ਕਹਾਵੈ ॥
## ਪ੍ਰਭ ਕੀ ਕਲਾ ਬਿਨਾ ਕਹ ਧਾਵੈ ॥

**ਪਦ ਅਰਥ :** ਅਤਿ= ਬਹੁਤ । ਸੂਰਾ= ਸੂਰਵੀਰ, ਬਲਵਾਨ । ਕਹਾਵੈ= ਕਹਾਉਂਦਾ ਹੈ । ਕਲਾ= ਸ਼ਕਤੀ । ਕਹ= ਕਿਥੇ । ਧਾਵੈ= ਦੌੜ ਸਕਦਾ ਹੈ ।

**ਅਰਥ :** ਜਿਹੜਾ ਕੋਈ ਆਪਣੇ ਆਪ ਨੂੰ ਬੜਾ ਭਾਰੀ ਸੂਰਮਾ ਕਹਾਉਂਦਾ ਹੈ । (ਤਾਂ ਮਨ ਵਿਚ ਵਿਚਾਰੋ ਉਹ) ਪ੍ਰਭੂ ਦੀ ਸ਼ਕਤੀ ਤੋਂ ਬਿਨਾਂ ਕਿੱਥੇ ਦੌੜ ਕੇ ਜਾ ਸਕਦਾ ਹੈ ?

## ਜੇ ਕੋ ਹੋਇ ਬਹੈ ਦਾਤਾਰੁ ॥
## ਤਿਸੁ ਦੇਨਹਾਰੁ ਜਾਨੈ ਗਾਵਾਰੁ ॥

**ਪਦ ਅਰਥ :** ਬਹੈ= ਬੈਠਦਾ, ਬਹਿ ਜਾਂਦਾ । ਦਾਤਾਰੁ= ਦਾਨੀ । ਦੇਨਹਾਰੁ= ਦੇਣ ਵਾਲਾ । ਜਾਨੈ= ਜਾਣਦਾ, ਸਮਝਦਾ । ਗਾਵਾਰੁ= ਮੂਰਖ ।

**ਅਰਥ :** ਜੇ ਕੋਈ ਆਪਣੇ ਆਪ ਹੀ ਦਾਤਾ ਹੋ ਬੈਠਦਾ ਹੈ । ਤਾਂ ਦਾਤਾਂ ਦੇ ਦੇਣ ਵਾਲਾ ਪ੍ਰਭੂ ਉਸ ਪੁਰਸ਼ ਨੂੰ ਮੂਰਖ ਜਾਣਦਾ ਹੈ ।

## ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥
## ਨਾਨਕ ਸੋ ਜਨੁ ਸਦਾ ਅਰੋਗੁ ॥੨॥

**ਪਦ ਅਰਥ :** ਪ੍ਰਸਾਦਿ= ਬਖ਼ਸ਼ਿਸ਼ । ਤੂਟੈ= ਟੁੱਟ ਜਾਂਦਾ ਹੈ । ਹਉ= ਹੰਕਾਰ । ਸੋ= ਉਹ ।

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਸ ਦਾ ਗੁਰੂ ਦੀ ਕਿਰਪਾ ਨਾਲ ਹਉਮੈ ਰੂਪੀ ਰੋਗ ਟੁੱਟ ਗਿਆ ਹੈ । ਉਹ ਪੁਰਸ਼ ਸਦਾ ਹੀ ਰੋਗਾਂ ਤੋਂ ਰਹਿਤ ਹੈ ॥੨॥

## ਜਿਉ ਮੰਦਰ ਕਉ ਥਾਮੈ ਥੰਮਨੁ ॥
## ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥

**ਪਦ ਅਰਥ :** ਜਿਉ= ਜਿਵੇਂ । ਮੰਦਰ= ਮਕਾਨ । ਕਉ= ਨੂੰ । ਥੰਮਨੁ= ਥੰਮ੍ਹਲਾ, ਸ਼ਤੀਰ, ਪਿੱਲਰ । ਮਨਹਿ= ਮਨ ਵਿਚ । ਅਸਥੰਮਨੁ= ਥੰਮ੍ਹ, ਸਹਾਰਾ ।

**ਅਰਥ :** ਜਿਵੇਂ ਮਕਾਨ ਦੀ ਛੱਤ ਨੂੰ ਥੰਮ੍ਹਾ ਸਹਾਰਾ ਕਰੀ ਰੱਖਦਾ ਹੈ । ਇਸੇ ਤਰ੍ਹਾਂ ਗੁਰੂ ਦਾ ਉਪਦੇਸ਼ ਵੀ ਮਨ ਨੂੰ ਰੋਕ ਕੇ ਟਿਕਾਅ ਰੱਖਦਾ ਹੈ ।

# ਸਾਖੀ—ਇਕ ਮਾਈ ਦੀ

ਇਕ ਮਾਈ ਨੇ ਸੰਤਾਂ ਨੂੰ ਕਿਹਾ ਕਿ, "ਬਾਬਾ ਜੀ! ਮੈਨੂੰ ਇਸ ਮਨ ਦੇ ਵਸ ਕਰਨ ਦੀ ਕੋਈ ਸੌਖੀ ਜਿਹੀ ਯੁਕਤੀ ਦੱਸੋ ? ਮੈਂ ਬਹੁਤਾ ਪੜ੍ਹੀ ਲਿਖੀ ਨਹੀਂ ਹੋਈ, ਪਾਠ ਪੂਜਾ ਕਰਨ ਦਾ ਵੱਲ ਵੀ ਨਹੀਂ ਜਾਣਦੀ। ਆਪ ਮਿਹਰ ਕਰੋ ਮੈਂ ਇਸ ਮਨ ਨੂੰ ਕਾਬੂ ਕਰ ਕੇ ਸੰਸਾਰ ਤੋਂ ਪਾਰ ਹੋ ਜਾਵਾਂ।" ਸੰਤਾਂ ਨੇ ਕਿਹਾ, "ਮਾਈ ਸੇਵਾ ਕਰਿਆ ਕਰ। ਪਰ ਜੋ ਕੁਝ ਵੀ ਕਰੇਂ ਨਿਸ਼ਕਾਮ ਹੀ ਕੀਤਾ ਕਰ। ਇਹੋ ਹੀ ਸਮਝਿਆ ਕਰੀਂ ਕਿ ਮੈਂ ਵਿਸ਼ਨੂੰ ਅਰਪਣ ਕੀਤਾ ਹੈ। ਭਗਵਾਨ ਮਿਹਰ ਕਰੇਗਾ।" ਮਾਈ ਪਾਸੋਂ ਜੋ ਕੁਝ ਹੋ ਸਕਦਾ ਸੀ ਉਹ ਕਰਦੀ ਅਤੇ ਕਰ ਕੇ ਕਹਿ ਦਿੰਦੀ, "ਵਿਸ਼ਨੂੰ ਅਰਪਣ" ਇਥੋਂ ਤਕ ਕਿ ਉਸ ਦੀ ਜ਼ਬਾਨ ਤੇ "ਵਿਸ਼ਨੂੰ ਅਰਪਣ" ਲਫ਼ਜ਼ ਬਹੁਤ ਹੀ ਚੜ੍ਹ ਗਿਆ।

ਇਕ ਦਿਨ ਮਾਈ ਨੇ ਗਲੀ ਵਿਚ ਕੂੜਾ ਸੁਟਿਆ। ਸੁਭਾਵਕ ਹੀ ਆਦਤ ਪਈ ਹੋਣ ਕਰਕੇ ਉਸ ਦੇ ਮੂੰਹੋਂ ਨਿਕਲ ਗਿਆ "ਵਿਸ਼ਨੂੰ ਅਰਪਣ"। ਗਲੀ ਵਿਚੋਂ ਨਾਰਦ ਜੀ ਲੰਘ ਰਹੇ ਸਨ। ਜਦੋਂ ਨਾਰਦ ਜੀ ਨੇ ਦੇਖਿਆ ਕਿ ਮਾਈ ਕੂੜਾ ਸੁੱਟ ਕੇ ਕਹਿੰਦੀ ਹੈ ਕਿ "ਵਿਸ਼ਨੂੰ ਅਰਪਣ"। ਨਾਰਦ ਜੀ ਨੂੰ ਬੜਾ ਗੁੱਸਾ ਚੜ੍ਹਿਆ ਤੇ ਉਨ੍ਹਾਂ ਨੇ ਮਾਈ ਨੂੰ ਵਟ ਕੇ ਚਪੇੜ ਮਾਰੀ ਕਿ ਕੂੜਾ "ਵਿਸ਼ਨੂੰ ਅਰਪਣ" ਕਰਦਿਆਂ ਤੈਨੂੰ ਸ਼ਰਮ ਨਹੀਂ ਆਉਂਦੀ। ਮਾਈ ਆਪਣੀ ਭੁਲ ਬਖ਼ਸ਼ਾ ਕੇ ਗੱਲ੍ਹ ਮਲਦੀ-ਮਲਦੀ ਆਦਤ ਅਨੁਸਾਰ "ਵਿਸ਼ਨੂੰ ਅਰਪਣ" ਕਹਿ ਕੇ ਅੰਦਰ ਚਲੀ ਗਈ।

ਨਾਰਦ ਜੀ ਜਿਸ ਵਕਤ ਬੈਕੁੰਠ ਵਿਚ ਗਏ ਤਾਂ ਵਿਸ਼ਨੂੰ ਜੀ ਨੇ ਉਨ੍ਹਾਂ ਵਲ ਪਿੱਠ ਕਰ ਲਈ। ਨਾਰਦ ਜੀ ਨੇ ਹੱਥ ਜੋੜ ਕੇ ਕਾਰਨ ਪੁਛਿਆ ਤਾਂ ਵਿਸ਼ਨੂੰ ਭਗਵਾਨ ਨੇ ਕਿਹਾ, "ਤੂੰ ਅੱਜ ਸਾਨੂੰ ਚਪੇੜ ਮਾਰੀ ਹੈ। ਐਹ ਦੇਖ ਨਿਸ਼ਾਨ ਪਿਆ ਹੋਇਆ ਹੈ।" ਨਾਰਦ ਜੀ ਨੇ ਕਿਹਾ—"ਮਹਾਰਾਜ! ਮੈਂ ਆਪ ਜੀ ਨੂੰ ਚਪੇੜ ਕਿਵੇਂ ਮਾਰ ਸਕਦਾ ਹਾਂ?" ਤਾਂ ਵਿਸ਼ਨੂੰ ਜੀ ਕਹਿਣ ਲੱਗੇ "ਉਸ ਮਾਈ ਨੂੰ ਮਾਰੀ ਸੀ ਕਿ ਨਹੀਂ?" ਨਾਰਦ ਜੀ ਨੇ ਕਿਹਾ "ਮਹਾਰਾਜ! ਉਹ ਤਾਂ ਕੂੜਾ ਸੁੱਟ ਕੇ ਤੁਹਾਨੂੰ ਅਰਪਣ ਕਰਦੀ ਪਈ ਸੀ, ਮੈਨੂੰ ਗੁੱਸਾ ਆ ਗਿਆ ਤੇ ਮੈਂ ਚਪੇੜ ਮਾਰ ਦਿੱਤੀ।" ਵਿਸ਼ਨੂੰ ਜੀ ਨੇ ਕਿਹਾ, "ਉਸ ਦੀ ਤਾਂ ਆਦਤ ਹੀ ਬਣ ਚੁੱਕੀ ਹੈ ਕਿ ਉਹ ਸਭ ਕੁਝ ਚੰਗਾ ਮੰਦਾ ਸਾਨੂੰ ਹੀ ਅਰਪਣ ਕਰਦੀ ਹੈ। ਇਹ ਦੇਖ ਲੈ ਸਾਡੀ ਗਲ੍ਹ ਹਾਲੇ ਤਕ ਚਿਲੂੰ-ਚਿਲੂੰ ਪਈ ਕਰਦੀ ਹੈ।" ਨਾਰਦ ਜੀ ਵਿਸ਼ਨੂੰ ਜੀ ਦੇ ਚਰਨੀਂ ਡਿੱਗ ਪਏ ਤੇ ਗਿੜ-ਗਿੜਾ ਕੇ

ਲੱਗੇ ਤਰਲੇ ਲੈਣ, ਅਖ਼ੀਰ ਭਗਵਾਨ ਵਿਸ਼ਨੂੰ ਤੋਂ ਆਪਣੀ ਭੁੱਲ ਦੀ ਮੁਆਫ਼ੀ ਮੰਗੀ। (ਦੇਖੋ ਬਾਰਾਂ ਪੂਰਨਮਾਂ, ਕ੍ਰਿਤ ਗਿਆਨੀ ਗਿਆਨ ਸਿੰਘ)

ਗੁਰੂ ਜੀ ਆਖਦੇ ਹਨ—ਜਿਵੇਂ ਸੰਤਾਂ ਦੇ ਉਪਦੇਸ਼ ਕਰਕੇ ਵਿਸ਼ਨੂੰ ਅਰਪਣ ਕਰਦਿਆਂ-ਕਰਦਿਆਂ ਮਾਈ ਦਾ ਮਨ ਟਿਕ ਗਿਆ, ਤਿਵੇਂ ਗੁਰੂ ਦੇ ਉਪਦੇਸ਼ ਕਰਕੇ ਸਿੱਖ ਦਾ ਮਨ ਟਿਕਾਅ ਵਿਚ ਆ ਜਾਂਦਾ ਹੈ।

## ਜਿਉ ਪਾਖਾਣੁ ਨਾਵ ਚੜਿ ਤਰੈ॥
## ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ॥

**ਪਦ ਅਰਥ :** ਪਾਖਾਣੁ= ਪੱਥਰ। ਨਾਵ= ਬੇੜੀ। ਤਰੈ= ਤਰ ਜਾਂਦਾ ਹੈ। ਲਗਤੁ= ਲੱਗਾ ਹੋਇਆ ਹੈ। ਨਿਸਤਰੈ= ਪਾਰ ਹੋ ਜਾਂਦਾ ਹੈ।

**ਅਰਥ :** ਜਿਵੇਂ ਪੱਥਰ ਬੇੜੀ 'ਤੇ ਚੜ੍ਹ ਕੇ (ਨਦੀ ਆਦਿ ਤੋਂ) ਤਰ ਜਾਂਦਾ ਹੈ। (ਤਿਵੇਂ ਇਹ) ਮਨੁੱਖ ਗੁਰੂ-ਚਰਨਾਂ ਦੇ ਆਸਰੇ ਲੱਗ ਕੇ (ਸੰਸਾਰ-ਸਮੁੰਦਰ ਤੋਂ) ਤਰ ਜਾਂਦਾ ਹੈ।

## ਜਿਉ ਅੰਧਕਾਰ ਦੀਪਕ ਪਰਗਾਸੁ॥
## ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ॥

**ਪਦ ਅਰਥ :** ਅੰਧਕਾਰ= ਹਨੇਰਾ। ਦੀਪਕ= ਦੀਵਾ। ਪਰਗਾਸੁ= ਚਾਨਣ, ਰੌਸ਼ਨੀ। ਬਿਗਾਸੁ= ਖੇੜਾ।

**ਅਰਥ :** ਜਿਵੇਂ ਸਾਲਾਂ ਬੱਧੀ ਪਿਆ ਦੀਵਾ ਹਨੇਰਾ ਦੂਰ ਕਰ ਕੇ ਚਾਨਣ ਹੀ ਚਾਨਣ ਕਰ ਦੇਂਦਾ ਹੈ। ਤਿਵੇਂ ਗੁਰੂ ਜੀ ਦਾ ਦਰਸ਼ਨ ਵੇਖਦਿਆਂ ਸਾਰ ਹੀ ਮਨ ਵਿਚ ਗਿਆਨ ਦੁਆਰਾ ਅਨੰਦ ਹੁੰਦਾ ਹੈ।

## ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥
## ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥

**ਪਦ ਅਰਥ :** ਮਹਾ= ਬਹੁਤ ਗਾੜ੍ਹਾ। ਉਦਿਆਨ= ਜੰਗਲ।

**ਅਰਥ :** ਜਿਵੇਂ ਵੱਡੇ ਸਾਰੇ ਜੰਗਲ ਵਿਚ ਭੁੱਲੇ ਫਿਰਦੇ ਨੂੰ ਕੋਈ ਰਾਹ ਪਾ ਦੇਵੇ (ਤਾਂ ਉਸ ਨੂੰ ਸੁਖ ਹੁੰਦਾ ਹੈ)। ਤਿਵੇਂ ਸੰਤਾਂ ਦੇ ਸਤਸੰਗ ਵਿਚ ਮਿਲਿਆਂ ਪਰਮਾਤਮਾ ਪ੍ਰਗਟ ਹੋ ਆਉਂਦਾ ਹੈ (ਤੇ ਮਨੁੱਖ ਖ਼ੁਸ਼ ਹੋ ਜਾਂਦਾ ਹੈ)।

## ਤਿਨ ਸੰਤਨ ਕੀ ਬਾਛਉ ਧੂਰਿ ॥
## ਨਾਨਕ ਕੀ ਹਰਿ ਲੋਚਾ ਪੂਰਿ ॥੩॥

**ਪਦ ਅਰਥ :** ਬਾਛਉ= ਚਾਹੁੰਦਾ, ਮੰਗਦਾ । ਲੋਚਾ= ਇੱਛਾ ।

**ਅਰਥ :** ਗੁਰੂ ਜੀ ਕਹਿੰਦੇ ਹਨ— ਉਨ੍ਹਾਂ ਸੰਤਾਂ ਦੀ ਮੈਂ ਚਰਨ ਧੂੜੀ ਚਾਹੁੰਦਾ ਹਾਂ । ਹੇ ਹਰੀ ! ਮੈਂ ਦਾਸ ਦੀ ਇੱਛਾ ਪੂਰੀ ਕਰ ॥੩॥

## ਮਨ ਮੂਰਖ ਕਾਹੇ ਬਿਲਲਾਈਐ ॥
## ਪੁਰਬ ਲਿਖੇ ਕਾ ਲਿਖਿਆ ਪਾਈਐ ॥

**ਪਦ ਅਰਥ :** ਕਾਹੇ= ਕਿਸ ਵਾਸਤੇ । ਬਿਲਲਾਈਐ= ਵਿਲ੍ਹਕਦਾ, ਤੜਫਦਾ। ਪੁਰਬ= ਪਿਛਲੇ ਜਨਮ ਦਾ ।

**ਅਰਥ :** ਐ ਮੂਰਖ ਮਨ ! ਤੂੰ ਕਿਸ ਵਾਸਤੇ ਵਿਲ੍ਹਕਦਾ ਫਿਰਦਾ ਹੈਂ (ਭਾਵ ਕਿਉਂ ਰੋਂਦਾ ਹੈਂ ਕਿ ਪ੍ਰਭੂ ਨੇ ਮੈਨੂੰ ਐਹ ਨਹੀਂ ਦਿੱਤਾ । ਐਹ ਦੇਣਾ ਚਾਹੀਦਾ ਸੀ) । ਪਿਛਲੇ ਲਿਖੇ ਹੋਏ ਕਰਮਾਂ ਅਨੁਸਾਰ ਹੀ ਫਲ ਪਾਈਦਾ ਹੈ।

## ਦੂਖ ਸੂਖ ਪ੍ਰਭ ਦੇਵਨਹਾਰੁ ॥
## ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥

**ਪਦ ਅਰਥ :** ਦੇਵਨਹਾਰੁ= ਦੇਣ ਵਾਲਾ । ਅਵਰ= ਹੋਰ । ਤਿਸਹਿ= ਓਸੇ ਨੂੰ । ਚਿਤਾਰੁ= ਯਾਦ ਕਰ ।

**ਅਰਥ :** (ਕਰਮਾਂ ਅਨੁਸਾਰ) ਪ੍ਰਭੂ ਆਪ ਹੀ ਦੁੱਖ ਸੁਖ ਦੇਣ ਵਾਲਾ ਹੈ। ਹੇ ਭਾਈ ! ਹੋਰ ਸਭ ਆਸਰੇ ਛੱਡ ਕੇ ਤੂੰ ਉਸ ਪਰਮੇਸ਼ਰ ਨੂੰ ਯਾਦ ਕਰ।

## ਜੋ ਕਛੁ ਕਰੈ ਸੋਈ ਸੁਖੁ ਮਾਨੁ ॥
## ਭੂਲਾ ਕਾਹੇ ਫਿਰਹਿ ਅਜਾਨ ॥

**ਪਦ ਅਰਥ :** ਕਰੈ= ਕਰਦਾ ਹੈ । ਸੋਈ= ਓਹੀ । ਕਾਹੇ= ਕਿਸ ਵਾਸਤੇ । ਫਿਰਹਿ (ਫਿਰਹਿਂ)= ਫਿਰਦਾ ਹੈਂ । ਅਜਾਨ= ਮੂਰਖ, ਅਗਿਆਤ ।

**ਅਰਥ :** ਜੋ ਕੁਝ ਪ੍ਰਭੂ ਕਰਦਾ ਹੈ ਉਸ ਨੂੰ ਸੁਖ ਕਰਕੇ ਮੰਨ (ਭਾਵੇਂ ਸੁਖ

ਦੇਵੇ ਭਾਵੇਂ ਦੁੱਖ)। ਹੇ ਅਗਿਆਤ ਪੁਰਸ਼ਾ! ਤੂੰ ਕਿਉਂ ਭੁਲਿਆਂ ਫਿਰਦਾ ਹੈਂ ?

## ਕਉਨ ਬਸਤੁ ਆਈ ਤੇਰੈ ਸੰਗ ॥
## ਲਪਟਿ ਰਹਿਓ ਰਸਿ ਲੋਭੀ ਪਤੰਗ ॥

**ਪਦ ਅਰਥ :** ਕਉਨ= ਕਿਹੜੀ। ਬਸਤੁ= ਚੀਜ਼। ਲਪਟਿ= ਮਸਤ, ਲੀਨ। ਰਸਿ= ਸੁਆਦ ਵਿਚ। ਲੋਭੀ= ਲਾਲਚੀ। ਪਤੰਗ= ਭੰਵਟ।

**ਅਰਥ :** (ਸੋਚ ਕੇ ਤਾਂ ਵੇਖ!) ਆਉਣ ਲਗਿਆਂ ਤੇਰੇ ਨਾਲ ਕਿਹੜੀ ਚੀਜ਼ ਆਈ ਸੀ ? ਹੇ ਲੋਭੀ ਪੁਰਸ਼ਾ! ਤੂੰ ਜੋ ਪਤੰਗੇ ਦੀ ਤਰ੍ਹਾਂ ਇਨ੍ਹਾਂ (ਰਸਾਂ) ਸੁਆਦਾਂ ਵਿਚ ਮਸਤ ਹੋ ਰਿਹਾ ਹੈਂ।

## ਰਾਮ ਨਾਮ ਜਪਿ ਹਿਰਦੇ ਮਾਹਿ ॥
## ਨਾਨਕ ਪਤਿ ਸੇਤੀ ਘਰਿ ਜਾਹਿ ॥੪॥

**ਪਦ ਅਰਥ :** ਪਤਿ= ਇੱਜ਼ਤ। ਸੇਤੀ= ਨਾਲ। ਘਰਿ= ਪ੍ਰਲੋਕ-ਘਰ ਵਿਚ। ਜਾਹਿ= ਜਾਵੇਂਗਾ।

**ਅਰਥ :** ਤੂੰ ਆਪਣੇ ਹਿਰਦੇ ਵਿਚ ਰਾਮ ਨਾਮ ਜਪ। ਗੁਰੂ ਜੀ ਫ਼ੁਰਮਾਉਂਦੇ ਹਨ— (ਇਸ ਤਰ੍ਹਾਂ ਤੂੰ) ਇੱਜ਼ਤ ਨਾਲ ਪ੍ਰਲੋਕ-ਘਰ ਵਿਚ ਜਾਵੇਂਗਾ ॥੪॥

## ਜਿਸੁ ਵਖਰ ਕਉ ਲੈਨਿ ਤੂ ਆਇਆ ॥
## ਰਾਮ ਨਾਮੁ ਸੰਤਨ ਘਰਿ ਪਾਇਆ ॥

**ਅਰਥ :** ਜਿਸ ਸੌਦੇ ਨੂੰ ਲੈਣ ਵਾਸਤੇ ਤੂੰ ਦੁਨੀਆਂ ਵਿਚ ਆਇਆ ਹੈਂ। ਪ੍ਰਭੂ ਨੇ ਉਹ ਰਾਮ ਨਾਮ (ਰੂਪੀ ਸੌਦਾ) ਸੰਤਾਂ ਦੇ ਸਤਸੰਗ, ਵਾ :— ਹਿਰਦੇ ਘਰ ਵਿਚ ਪਾਇਆ ਹੋਇਆ ਹੈ। ਇਸ ਲਈ ਉਹ ਰਾਮ ਨਾਮ ਰੂਪੀ ਸੌਦਾ ਸੰਤਾਂ ਦੇ ਸਤਸੰਗ-ਘਰ ਵਿਚੋਂ ਪਾਇਆ ਜਾਂਦਾ ਹੈ।

## ਤਜਿ ਅਭਿਮਾਨੁ ਲੇਹੁ ਮਨ ਮੋਲਿ ॥
## ਰਾਮ ਨਾਮੁ ਹਿਰਦੇ ਮਹਿ ਤੋਲਿ ॥

**ਅਰਥ :** ਹੰਕਾਰ ਨੂੰ ਛੱਡ ਕੇ ਮਨ ਰੂਪੀ ਮੁੱਲ ਦੇ ਕੇ ਉਸ ਰਾਮ ਨਾਮ ਰੂਪੀ ਸੌਦੇ ਨੂੰ ਸੰਤਾਂ ਪਾਸੋਂ ਲੈਣਾ ਕਰ ਅਤੇ ਆਪਣੇ ਹਿਰਦੇ ਵਿਚ ਉਸੇ ਰਾਮ

ਨਾਮ ਨੂੰ ਵਿਚਾਰਨਾ ਕਰ ।

**ਲਾਦਿ ਖੇਪ ਸੰਤਹ ਸੰਗਿ ਚਾਲੁ ॥**
**ਅਵਰ ਤਿਆਗਿ ਬਿਖਿਆ ਜੰਜਾਲ ॥**

**ਪਦ ਅਰਥ :** ਲਾਦਿ= ਲੱਦ ਕੇ । ਖੇਪ= ਸੌਦਾ । ਚਾਲੁ= ਚੱਲ । ਅਵਰ= ਹੋਰ । ਜੰਜਾਲ= ਧੰਦੇ ।

**ਅਰਥ :** ਸੰਤਾਂ ਦੇ ਸੰਗ ਨਾਲ ਤੁਰ ਕੇ ਇਹ ਰਾਮ ਨਾਮ ਰੂਪੀ ਸੌਦਾ ਲੱਦ ਲੈ । ਹੋਰ ਸਾਰੇ ਬਿਖਿਆ ਮਾਇਆ ਦੇ ਧੰਧੇ ਛੱਡ ਦੇਹ ।

**ਧੰਨਿ ਧੰਨਿ ਕਹੈ ਸਭੁ ਕੋਇ ॥**
**ਮੁਖ ਊਜਲ ਹਰਿ ਦਰਗਹ ਸੋਇ ॥**

**ਪਦ ਅਰਥ :** ਧੰਨਿ ਧੰਨਿ= ਸ਼ਾਬਾਸ਼ । ਕਹੈ= ਕਹਿੰਦਾ । ਸੋਇ= ਉਹ ।

**ਅਰਥ :** (ਜੇ ਇਹ ਉੱਦਮ ਕਰੇਂਗਾ ਤਾਂ) ਫਿਰ ਤੈਨੂੰ ਸਭ ਕੋਈ ਇਸ ਲੋਕ ਵਿਚ ਸ਼ਾਬਾਸ਼ ਕਹੇਗਾ ਅਤੇ ਉਸ ਹਰੀ ਦੀ ਦਰਗਾਹ ਵਿਚ ਵੀ ਤੇਰਾ ਮੂੰਹ ਉੱਜਲਾ ਹੋਵੇਗਾ ਭਾਵ ਸੁਰਖ਼ਰੂ ਹੋਵੇਗਾ ।

**ਇਹੁ ਵਾਪਾਰੁ ਵਿਰਲਾ ਵਾਪਾਰੈ ॥**
**ਨਾਨਕ ਤਾ ਕੈ ਸਦ ਬਲਿਹਾਰੈ ॥੫॥**

**ਪਦ ਅਰਥ :** ਵਾਪਾਰੈ= ਕਰਦਾ ਹੈ । ਬਲਿਹਾਰੈ= ਸਦਕੇ ।

**ਅਰਥ :** (ਪਰ) ਇਹ ਵਪਾਰ ਕੋਈ ਵਿਰਲਾ ਬੰਦਾ ਹੀ ਕਰਦਾ ਹੈ । ਗੁਰੂ ਜੀ ਕਹਿੰਦੇ ਹਨ— ਮੈਂ ਉਸ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ ॥੫॥

**ਚਰਨ ਸਾਧ ਕੇ ਧੋਇ ਧੋਇ ਪੀਉ ॥**
**ਅਰਪਿ ਸਾਧ ਕਉ ਅਪਨਾ ਜੀਉ ॥**

**ਪਦ ਅਰਥ :** ਅਰਪਿ= ਭੇਟਾ ਕਰ ਦੇ । ਜੀਉ= ਜਿੰਦ ।

**ਅਰਥ :** ਸੰਤਾਂ ਦੇ ਚਰਨਾਂ ਨੂੰ ਧੋ ਧੋ ਕੇ ਪੀਣਾ ਕਰੋ ਅਤੇ ਸੰਤਾਂ ਨੂੰ ਆਪਣੀ ਜਿੰਦ ਅਰਪਣ (ਭੇਟਾ) ਕਰ ਦਿਓ ।

**ਸਾਧ ਕੀ ਧੂਰਿ ਕਰਹੁ ਇਸਨਾਨੁ ॥**

## ਸਾਧ ਊਪਰਿ ਜਾਈਐ ਕੁਰਬਾਨੁ ॥

ਅਰਥ : ਸੰਤਾਂ ਦੀ ਚਰਨ ਧੂੜੀ ਵਿਚ ਇਸ਼ਨਾਨ ਕਰੋ* ਅਤੇ ਸੰਤਾਂ ਉਪਰੋਂ ਸਦਕੇ ਜਾਣਾ ਕਰੋ ।

## ਸਾਧ ਸੇਵਾ ਵਡਭਾਗੀ ਪਾਈਐ ॥
## ਸਾਧਸੰਗਿ ਹਰਿ ਕੀਰਤਨੁ ਗਾਈਐ ॥

ਅਰਥ : ਸੰਤਾਂ ਦੀ ਸੇਵਾ ਵੱਡੇ ਭਾਗਾਂ ਨਾਲ ਮਿਲਦੀ ਹੈ । ਸੰਤਾਂ ਦੇ ਸੰਗ ਕਰਕੇ ਹੀ ਹਰੀ ਦਾ ਕੀਰਤਨ ਗਾਇਨ ਕੀਤਾ ਜਾਂਦਾ ਹੈ ।

## ਅਨਿਕ ਬਿਘਨ ਤੇ ਸਾਧੂ ਰਾਖੈ ॥
## ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥

ਪਦ ਅਰਥ : ਬਿਘਨ= ਰੁਕਾਵਟਾਂ । ਤੇ= ਤੋਂ । ਰਾਖੈ= ਰੱਖ ਲੈਂਦਾ ਹੈ, ਬਚਾਅ ਲੈਂਦਾ ਹੈ । ਰਸੁ= ਸੁਆਦ । ਚਾਖੈ= ਚਖਦਾ, ਮਾਣਦਾ ਹੈ ।

ਅਰਥ : ਸੇਵਾ ਕਰਨ ਵਾਲੇ ਨੂੰ ਅਨੇਕ ਤਰ੍ਹਾਂ ਦੇ ਵਿਘਨਾਂ ਤੋਂ ਸਾਧੂ ਰੱਖ ਲੈਂਦਾ ਹੈ । ਜੋ ਸੇਵਕ ਸਾਧੂਆਂ ਦੀ ਸੰਗਤ ਵਿਚ ਬੈਠ ਕੇ ਹਰੀ ਗੁਣਾਂ ਨੂੰ ਗਾਉਂਦਾ ਹੈ ਅਤੇ ਨਾਮ-ਅੰਮ੍ਰਿਤ ਦਾ ਸੁਆਦ ਮਾਣਦਾ ਹੈ ।

## ਓਟ ਗਹੀ ਸੰਤਹ ਦਰਿ ਆਇਆ ॥
## ਸਰਬ ਸੂਖ ਨਾਨਕ ਤਿਹ ਪਾਇਆ ॥੬॥

ਪਦ ਅਰਥ : ਗਹੀ= ਪਕੜੀ । ਦਰਿ= ਦਰਵਾਜ਼ੇ, ਦਰਬਾਰ । ਤਿਹ= ਉਸ ਨੇ ।

ਅਰਥ : ਜਿਸ ਨੇ ਸੰਤਾਂ ਦੇ ਦਰਬਾਰ ਵਿਚ ਆ ਕੇ ਸੰਤਾਂ ਦੀ ਓਟ ਪਕੜੀ ਹੈ। ਗੁਰੂ ਜੀ ਕਹਿੰਦੇ ਹਨ— ਉਸ ਨੇ ਸਾਰੇ ਸੁਖ ਪਾ ਲਏ ਹਨ ॥੬॥

## ਸਾਖੀ—ਮਹਾਰਾਜਾ ਪ੍ਰਤਾਪ ਸਿੰਘ ਜੀ

ਜੰਮੂ ਰਿਆਸਤ ਦੇ ਮਾਲਕ ਮਹਾਰਾਜਾ ਪ੍ਰਤਾਪ ਸਿੰਘ ਨੇ ਬਾਬਾ ਕਰਮ ਸਿੰਘ ਜੀ (ਹੋਤੀ ਮਰਦਾਨ ਵਾਲੇ) ਦੀ ਬੜੀ ਮਹਿਮਾ ਸੁਣੀ ਅਤੇ ਆਪਣੇ ਪਰਿਵਾਰ

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥ (ਮਾਝ ਮਹਲਾ ੫, ਪੰਨਾ ੧੩੫)*

ਸਮੇਤ ਦਰਸ਼ਨ ਕਰਨ ਵਾਸਤੇ ਆਇਆ ।

ਹੌਤੀ ਦੇ ਡਿਪਟੀ ਕਮਿਸ਼ਨਰ ਨੇ ਮਹਾਰਾਜੇ ਦੇ ਸਵਾਗਤ ਵਾਸਤੇ ਬਹੁਤ ਹੀ ਸ਼ਾਨਦਾਰ ਪ੍ਰਬੰਧ ਕਰ ਲਿਆ । ਜਦੋਂ ਮਹਾਰਾਜੇ ਨੂੰ ਪਤਾ ਲੱਗਾ ਤਾਂ ਉਸ ਨੇ ਰੋਕ ਦਿੱਤਾ ਕਿ ਮੈਂ ਮੁਰੀਦ ਬਣ ਕੇ ਆਇਆ ਹਾਂ । ਮਹਾਰਾਜਾ ਬਣ ਕੇ ਨਹੀਂ ਆਇਆ । ਰਾਤ ਸਰਕਾਰੀ ਬੰਗਲੇ ਵਿਚ ਠਹਿਰਿਆ ।

ਜਦੋਂ ਦੂਸਰੇ ਦਿਨ ਪਰਿਵਾਰ ਸਮੇਤ ਦੀਵਾਨ ਸਮੇਂ ਡੇਰੇ ਪੁੱਜਾ ਉਸ ਵੇਲੇ ਸਭ ਸੰਗਤਾਂ ਇਲਾਹੀ ਬਾਣੀ ਦਾ ਕੀਰਤਨ ਸੁਣ ਰਹੀਆਂ ਸਨ ।

ਸੇਵਾਦਾਰ ਨੇ ਸੰਤਾਂ ਪਾਸ ਬੇਨਤੀ ਕੀਤੀ—"ਗ਼ਰੀਬ ਨਿਵਾਜ਼ ! ਜੰਮੂ ਦਾ ਰਾਜਾ ਪ੍ਰਤਾਪ ਸਿੰਘ ਦਰਸ਼ਨਾਂ ਲਈ ਆਇਆ ਹੈ, ਹਜ਼ੂਰ ਦਾ ਕੀ ਹੁਕਮ ਹੈ ?" ਸੰਤਾਂ ਨੇ ਆਗਿਆ ਕੀਤੀ—"ਬਾਹਰ ਖੁਲ੍ਹੇ ਪੰਡਾਲ ਵਿਚ ਡੇਰਾ ਕਰਵਾ ਦਿਓ ਤੇ ਲੰਗਰ ਜਲ-ਪਾਣੀ ਛਕਾਓ, ਫਿਰ ਦੀਵਾਨ ਵਿੱਚ ਪੁੱਜ ਕੇ ਸੰਗਤਾਂ ਦੇ ਦਰਸ਼ਨ ਕਰ ਲਵੇ । ਜਲ-ਪਾਣੀ ਛਕ ਕੇ ਫਿਰ ਬਾਬਾ ਜੀ ਦੀ ਆਗਿਆ ਅਨੁਸਾਰ ਬਹੁਤ ਕੀਮਤੀ ਭੇਟਾ ਲੈ ਕੇ ਦੀਵਾਨ ਵਿਚ ਹਾਜ਼ਰ ਹੋਇਆ । ਚਰਨਾਂ 'ਤੇ ਸੀਸ ਰਖਦਿਆਂ ਸਾਰ ਤਪਦੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ ।

ਜਿਸ ਵੇਲੇ ਸੰਤ ਮਹਾਰਾਜ ਜੀ ਦੀ ਗੁਫਾ ਵੱਲ ਚਲੇ ਤਾਂ ਮਹਾਰਾਜਾ ਪ੍ਰਤਾਪ ਸਿੰਘ ਨੂੰ ਵੀ ਨਾਲ ਲੈ ਗਏ ਅਤੇ ਆਉਣ ਦਾ ਕਾਰਨ ਪੁੱਛਿਆ । ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਦੀਨ ਦਿਆਲ ਬਖ਼ਸ਼ਿੰਦ ਦਾਤਾਰ ਜੀਉ ! ਮੇਰੇ ਭਗੰਦਰ ਦਾ ਫੋੜਾ ਹੈ ਬੜੇ ਇਲਾਜ ਕੀਤੇ ਪਰ ਅਰਾਮ ਨਹੀਂ ਆਇਆ ਅਤੇ ਕਿਰਪਾ ਕਰ ਕੇ ਗੱਦੀ ਦਾ ਵਾਰਸ (ਮਿੱਠੀ ਦਾਤ ਪੁੱਤਰ) ਵੀ ਬਖ਼ਸ਼ੋ, ਤੁਹਾਡਾ ਜਸ ਸੁਣ ਕੇ ਮਨ ਵਿਚ ਪੱਕਾ ਨਿਸਚਾ ਰੱਖ ਕੇ ਆਪ ਜੀ ਦੇ ਚਰਨਾਂ ਵਿਚ ਪੁੱਜਿਆ ਹਾਂ । ਕਿਉਂਕਿ—

*ਸੰਤ ਕੀ ਧੂਰਿ ਮਿਟੇ ਅਘ ਕੋਟ ॥*
*ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥ (ਅੰਗ ੧੮੮)*

ਰਾਜੇ ਦੀ ਅਰਦਾਸ ਸੁਣ ਕੇ ਮੇਹਰਾਂ ਦੇ ਘਰ ਵਿਚ ਆ ਕੇ ਸੰਤਾਂ ਨੇ ਹੁਕਮ ਕੀਤਾ ਰੋਜ਼ ਸਵੇਰੇ ਅੰਮ੍ਰਿਤ ਵੇਲੇ ਜਾਗ ਕੇ ਜਲ ਵਿਚ ਬੈਠ ਕੇ ਪੰਜ ਜਪੁਜੀ ਸਾਹਿਬ ਦੇ ਪਾਠ ਕਰਿਆ ਕਰ, ਗੁਰੂ ਸਾਹਿਬ ਦਾ ਪਾਵਨ ਹੁਕਮ ਹੈ

*ਸਰਬ ਰੋਗ ਕਾ ਅਉਖਦੁ ਨਾਮੁ ॥*

*(ਗਉੜੀ ਸੁਖਮਨੀ ਮਹਲਾ ੫, ਅੰਗ ੨੭੪)*

ਜਿਤਨਾ ਚਿਰ ਜਲ ਵਿਚ ਬੈਠ ਕੇ ਪਾਠ ਕਰੋ ਉਤਨਾਂ ਸਮਾਂ ਫੋੜੇ ਵਾਲੀ ਜਗ੍ਹਾ 'ਤੇ ਪਾਣੀ ਮਲਦੇ ਰਹਿਣਾ, ਪਾਠ ਕਰਨ ਤੋਂ ਬਾਅਦ ਬਾਹਰ ਆ ਕੇ ਮਿਸ਼ਰੀ ਬਾਦਾਮ ਤੇ ਮੱਖਣ ਖਾਣਾਂ। ਗੁਰੂ ਭਲੀ ਕਰੇਗਾ। ਫਿਰ ਗੁਰਦੁਆਰੇ ਜਾ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਸ਼ੁਰੂ ਹੋਣ ਤੋਂ ਪਹਿਲਾਂ ਮੰਜੀ ਸਾਹਿਬ ਦੇ ਥੱਲੇ ਜਲ ਰੱਖ ਦੇਣਾ ਤੇ ਬੈਠ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਸੁਣਨਾ ਤੇ ਅਰਦਾਸ ਹੋਣ ਤੋਂ ਬਾਅਦ ਉਹ ਪਵਿੱਤਰ ਜਲ ਆਪ ਛਕਣਾ ਤੇ ਰਾਣੀ ਨੂੰ ਵੀ ਛਕਾਉਣਾ ਵਾਹਿਗੁਰੂ ਤੁਹਾਡੀ ਪੁੱਤਰ ਹੋਣ ਵਾਲੀ ਮੁਰਾਦ ਵੀ ਪੂਰੀ ਕਰੇਗਾ। ਗੁਰੂ ਨਾਨਕ ਮੇਹਰ ਕਰੇਗਾ ਉਸ ਦੇ ਘਰ ਕੋਈ ਘਾਟਾ ਨਹੀਂ ਇਉਂ ਸੁਣ ਕੇ ਸੰਤਾਂ ਦੀ ਆਗਿਆ ਅਨੁਸਾਰ ਰਾਜਾ ਆਪਣੇ ਘਰ ਚਲਾ ਗਿਆ।

ਘਰ ਜਾ ਕੇ ਨੇਮ ਨਾਲ ਰਾਜਾ ਰਾਣੀ ਸੰਤਾਂ ਦੇ ਬਚਨਾਂ ਅਨੁਸਾਰ ਜਪੁਜੀ ਸਾਹਿਬ ਜੀ ਅਤੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੇ ਤੇ ਸੁਣਦੇ ਰਹੇ, ਨਾਮ ਦੇ ਪ੍ਰਤਾਪ ਨਾਲ ਰੋਗ ਵੀ ਹਟ ਗਿਆ ਅਤੇ ਸਾਲ ਬਾਅਦ ਪੁੱਤਰ ਵੀ ਹੋ ਗਿਆ।

# ਮਿਰਤਕ ਕਉ ਜੀਵਾਲਨਹਾਰ ॥
# ਭੂਖੇ ਕਉ ਦੇਵਤ ਅਧਾਰ॥

**ਪਦ ਅਰਥ :** ਮਿਰਤਕ= ਮੁਰਦਾ। ਕਉ= ਨੂੰ। ਦੇਵਤ= ਦੇਂਦਾ। ਅਧਾਰ= ਆਸਰਾ, ਸਹਾਰਾ।

**ਅਰਥ :** ਜੋ ਪਰਮੇਸ਼ਰ ਮੁਰਦੇ ਨੂੰ ਜੀਵਾਉਣ ਵਾਲਾ ਹੈ ਅਤੇ ਭੁੱਖੇ ਪੁਰਸ਼ ਨੂੰ ਅੰਨ ਪਾਣੀ ਦਾ ਆਸਰਾ ਦਿੰਦਾ ਹੈ।

# ਸਾਖੀ—ਬੱਚਾ ਜਿਊਂਦਾ ਕਰਨ ਦੀ

ਪਟਨੇ ਸਾਹਿਬ ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ (ਅਜੇ ਬਚਪਨ ਵਿੱਚ ਹੀ ਸਨ) ਬੱਚਿਆਂ ਨਾਲ ਕਈ ਤਰ੍ਹਾਂ ਦੇ ਕੌਤਕ ਕਰਦੇ ਸਨ।

ਇਕ ਦਿਨ ਬੱਚਿਆਂ ਨਾਲ ਗੰਗਾ ਵਿਚ ਪਾਣੀ ਉਛਾਲਣ ਦੀ ਖੇਡ ਖੇਲ ਰਹੇ ਸਨ ਤਾਂ ਕੰਨਾਂ ਵਿਚ ਇਕ ਦਰਦ ਭਰੀ ਆਵਾਜ਼ ਕਿਸੇ ਮਾਈ ਦੇ ਵਿਰਲਾਪ ਕਰਨ ਦੀ ਆਈ। ਨਰਮ ਦਿਲ ਪਾਤਸ਼ਾਹ ਉਸ ਦਾ ਰੋਣਾ ਸਹਾਰ ਨਾ ਸਕੇ ਤੇ ਝਟ ਬਾਹਰ ਨਿਕਲ ਆਏ ਅਤੇ ਮਾਈ ਕੋਲ ਜਾ ਕੇ ਵੇਖਿਆ ਉਸ ਦੇ ਅੱਗੇ ਉਸ ਦਾ ਪੁੱਤਰ ਪਿਆ ਸੀ। ਆਪ ਦਾ ਦਿਲ ਡਾਢਾ ਦ੍ਰਵਿਆ ਤੇ

ਕਹਿਣ ਲੱਗੇ— "ਮਾਂ! ਤੂੰ ਕਿਉਂ ਰੋਂਦੀ ਹੈਂ?"

ਮਾਤਾ— "ਐ ਮੇਰੇ ਬਾਲ ਗੋਬਿੰਦ ਜੀਉ! ਆਹ ਮੇਰਾ ਪੁੱਤਰ ਹੁਣੇ ਚੰਗਾ ਭਲਾ ਸੀ ਹੁਣ ਤੇ ਬੋਲਦਾ ਵੀ ਨਹੀਂ ਅਤੇ ਸਾਹ ਵੀ ਨਹੀਂ ਲੈਂਦਾ, ਆਪ ਕਿਰਪਾ ਕਰੋ।"

ਨਰਮ ਦਿਲ ਸਤਿਗੁਰੂ ਜੀ ਬੋਲੇ— "ਦੇਖ ਮਾਂ! ਸਾਹ ਤਾਂ ਆਉਂਦਾ ਪਿਆ ਹੈ, ਆਹ ਦੇਖ, ਮਾਂ! ਇਹ ਤਾਂ ਜੀਉਂਦਾ ਹੈ।" ਇਹ ਕੌਤਕ ਤੱਕ ਕੇ ਲੋਕ ਹੈਰਾਨ ਹੋ ਗਏ ਅਤੇ ਮਾਤਾ ਵੀ ਚਰਨਾਂ 'ਤੇ ਡਿੱਗ ਪਈ ਅਤੇ ਮੁਖੋਂ ਏਹੋ ਹੀ ਬੋਲੀ ਜਾਏ ਧੰਨ ਬਾਲਾ ਪ੍ਰੀਤਮ, ਧੰਨ ਬਾਲਾ ਪ੍ਰੀਤਮ!

## ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ ॥
## ਪੁਰਬ ਲਿਖੇ ਕਾ ਲਹਣਾ ਪਾਹਿ ॥

**ਪਦ ਅਰਥ :** ਨਿਧਾਨ= ਖ਼ਜ਼ਾਨਾ। ਦ੍ਰਿਸਟੀ= ਨਜ਼ਰ, ਨਿਗ੍ਹਾ। ਪੁਰਬ= ਪਿਛਲਾ ਜਨਮ।

**ਅਰਥ :** (ਬਖ਼ਸ਼ਿਸ਼ਾਂ ਦੇ) ਸਾਰੇ ਖ਼ਜ਼ਾਨੇ ਜਿਸ ਪਰਮੇਸ਼ਰ ਦੀ (ਮੇਹਰ ਦੀ) ਨਜ਼ਰ ਵਿੱਚ ਹਨ। ਜੇ ਕੋਈ ਪਿਛਲੇ ਜਨਮ ਦਾ (ਚੰਗਾ) ਲੇਖ ਲਿਖਿਆ ਹੋਵੇ, ਤਦ ਹੀ ਇਹ ਜੀਵ ਉਸ ਪਰਮੇਸ਼ਰ ਪਾਸੋਂ ਪਾਉਂਦਾ ਹੈ।

## ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ ॥
## ਤਿਸੁ ਬਿਨੁ ਦੂਸਰ ਹੋਆ ਨ ਹੋਗੁ ॥

**ਪਦ ਅਰਥ :** ਕਰਨੈ ਜੋਗੁ= ਕਰਨ ਦੇ ਲਾਇਕ। ਹੋਗੁ= ਹੋਵੇਗਾ।

**ਅਰਥ :** ਸਭ ਕੁਝ ਉਸ ਪਰਮੇਸ਼ਰ ਦਾ ਹੈ, ਓਹੀ ਸਭ ਕੁਝ ਕਰਨ ਲਾਇਕ ਹੈ (ਸਮਰੱਥ ਹੈ)। ਉਸ ਤੋਂ ਬਿਨਾਂ ਅਜਿਹਾ (ਸਮਰੱਥ) ਦੂਜਾ ਨਾ ਕੋਈ ਹੋਇਆ ਹੈ ਤੇ ਨਾ ਹੀ ਹੋਵੇਗਾ।

## ਜਪਿ ਜਨ ਸਦਾ ਸਦਾ ਦਿਨੁ ਰੈਣੀ ॥
## ਸਭ ਤੇ ਊਚ ਨਿਰਮਲ ਇਹ ਕਰਣੀ ॥

**ਪਦ ਅਰਥ :** ਜਨ= ਹੇ ਪਿਆਰੇ! ਸਦਾ ਸਦਾ= ਹਮੇਸ਼ਾਂ। ਰੈਣੀ= ਰਾਤ। ਨਿਰਮਲ= ਸਾਫ਼ ਸੁਥਰੀ। ਕਰਣੀ= ਕਿਰਤ, ਕੰਮ।

**ਅਰਥ :** ਹੇ ਪਿਆਰੇ (ਮਿੱਤਰ)! ਹਮੇਸ਼ਾਂ ਦਿਨ-ਰਾਤ ਉਸ ਨੂੰ ਜਪਣਾ ਕਰ। ਇਹ ਕੰਮ ਸਾਰਿਆਂ ਸਾਧਨਾਂ ਤੋਂ ਉੱਚਾ ਅਤੇ ਨਿਰਮਲ ਹੈ ।

## ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥
## ਨਾਨਕ ਸੋ ਜਨੁ ਨਿਰਮਲੁ ਥੀਆ ॥੭॥

**ਪਦ ਅਰਥ :** ਸੋ= ਉਹ । ਜਨੁ= ਮਨੁੱਖ । ਨਿਰਮਲੁ= ਪਵਿੱਤਰ । ਥੀਆ= ਹੁੰਦਾ ਹੈ ।

**ਅਰਥ :** (ਵਾਹਿਗੁਰੂ ਨੇ) ਕਿਰਪਾ ਕਰ ਕੇ ਜਿਸ ਨੂੰ ਆਪਣਾ ਨਾਮ-ਦਾਨ ਦਿੱਤਾ ਹੈ । ਗੁਰੂ ਜੀ ਕਹਿੰਦੇ ਹਨ—ਉਹ ਪੁਰਸ਼ ਪਵਿੱਤਰ ਹੁੰਦਾ ਹੈ ॥੭॥

## ਜਾ ਕੈ ਮਨਿ ਗੁਰ ਕੀ ਪਰਤੀਤਿ ॥
## ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥

**ਪਦ ਅਰਥ :** ਪਰਤੀਤਿ= ਪ੍ਰਤੀਤੀ, ਸ਼ਰਧਾ । ਆਵੈ= ਆਉਂਦਾ ਹੈ । ਚੀਤਿ= ਚੇਤੇ ।

**ਅਰਥ :** ਜਿਸ ਦੇ ਮਨ ਵਿੱਚ ਗੁਰੂ ਜੀ ਦੀ ਸ਼ਰਧਾ ਆਈ ਹੈ (ਅਰਥਾਤ ਗੁਰੂ ਉੱਤੇ ਯਕੀਨ ਬੱਝ ਗਿਆ ਹੈ) । ਉਸ ਪੁਰਸ਼ ਨੂੰ ਹਰੀ-ਪ੍ਰਭੂ ਚੇਤੇ ਆਉਂਦਾ ਹੈ ।

## ਭਗਤੁ ਭਗਤੁ ਸੁਨੀਐ ਤਿਹੁ ਲੋਇ ॥

---

**ਨਾਮ ਦੀ ਮਹਿਮਾ ਦਾ ਵਰਣਨ ਕਰਦਿਆਂ ਭਾਈ ਗੁਰਦਾਸ ਜੀ ਭਗਤ ਰਵਿਦਾਸ ਜੀ ਦਾ ਜ਼ਿਕਰ ਕਰਦੇ ਹਨ :—*

*ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ।*
*ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।*
*ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲੁ ਅਮੋਲੁ ਪਲੇਟਾ।*
*ਚਹੁ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।*
*ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ।*
*ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ।*
*ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜੁ ਅਮੇਟਾ।*
*ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ ।*
*ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥੧੭॥* (ਵਾਰ ੧੦)

*ਅਤੇ—* *ਭਗਤੀ ਕਰੇ ਪਤਾਲ ਮੇ ਪ੍ਰਗਟ ਹੋਇ ਅਕਾਸ।*
*ਰਜਬ ਤੀਨੋਂ ਲੋਕ ਮੈ ਛਪੈ ਨਾ ਹਰਿ ਕਾ ਦਾਸ।*

## ਜਾ ਕੈ ਹਿਰਦੈ ਏਕੋ ਹੋਇ॥

**ਪਦ ਅਰਥ :** ਸੁਨੀਐ= ਸੁਣਿਆ ਜਾਂਦਾ ਹੈ। ਤਿਹੁ= ਤਿੰਨਾਂ। ਲੋਇ= ਲੋਕਾਂ।

**ਅਰਥ :** ਉਹ ਪੁਰਸ਼ ਤਿੰਨਾਂ ਲੋਕਾਂ ਵਿਚ ਭਗਤ-ਭਗਤ ਕਰਕੇ ਸੁਣਿਆ ਜਾਂਦਾ ਹੈ, ਜਿਸ ਪੁਰਸ਼ ਦੇ ਮਨ ਵਿਚ ਇਕ (ਪ੍ਰਭੂ ਦਾ ਨਿਵਾਸ) ਹੁੰਦਾ ਹੈ।

## ਸਚੁ ਕਰਣੀ ਸਚੁ ਤਾ ਕੀ ਰਹਤ॥
## ਸਚੁ ਹਿਰਦੈ ਸਤਿ ਮੁਖਿ ਕਹਤ॥

**ਪਦ ਅਰਥ :** ਕਰਣੀ= ਕਿਰਤ, ਕੰਮ। ਰਹਤ= ਰਹਿਣੀ। ਮੁਖਿ= ਮੂੰਹ ਨਾਲ। ਕਹਤ= ਕਹਿੰਦਾ।

**ਅਰਥ :** ਉਸ ਦੀ ਬਾਹਰਲੀ ਕਿਰਤ ਸੱਚੀ ਹੈ, ਉਸ ਦੀ ਅੰਦਰਲੀ ਰਹਿਣੀ (ਧਾਰਨਾ) ਵੀ ਸੱਚੀ ਹੈ। ਉਸ ਦੇ ਦਿਲ ਵਿਚ ਵੀ ਸੱਚ ਹੈ ਅਤੇ ਮੂੰਹੋਂ ਵੀ ਸੱਚ ਹੀ ਬੋਲਦਾ ਹੈ।

## ਸਾਚੀ ਦ੍ਰਿਸਟਿ ਸਾਚਾ ਆਕਾਰੁ॥
## ਸਚੁ ਵਰਤੈ ਸਾਚਾ ਪਾਸਾਰੁ॥

**ਪਦ ਅਰਥ :** ਆਕਾਰੁ= ਸੰਸਾਰ। ਪਾਸਾਰੁ= ਕੰਮ-ਕਾਰ।

**ਅਰਥ :** ਉਸ ਦੀ ਤੱਕਣੀ ਵੀ ਸੱਚੀ ਹੈ (ਭਾਵ ਆਪਣੀ ਨਜ਼ਰ ਨਾਲ ਸਿਰਫ਼ ਪ੍ਰਮਾਤਮਾ ਨੂੰ ਹੀ ਸਾਰਿਆਂ ਵਿਚ ਤੱਕਦਾ ਹੈ) ਅਤੇ ਉਸ ਸੰਸਾਰ ਦਾ ਅਕਾਰ ਵੀ ਸੱਚਾ ਹੈ।* ਉਹ ਸੱਚ ਵਿਚ ਵਰਤਦਾ ਹੈ, ਉਸ ਦੇ ਕੰਮ-ਕਾਰ ਦਾ ਪਸਾਰਾ ਵੀ ਸੱਚਾ ਹੈ। ਭਾਵ ਲੈਣ-ਦੇਣ ਦਾ ਜੋ ਕੁਝ ਵਰਤੋਂ-ਵਿਹਾਰ ਹੈ; ਕੋਈ ਵੀ ਕੰਮ-ਕਾਜ ਹੈ, ਉਹ ਸਭ ਸੱਚ ਦਾ ਹੁੰਦਾ ਹੈ। ਅਥਵਾ :— ਸੱਚੇ ਪਸਾਰੇ ਵਿਚ ਸੱਚ ਨੂੰ ਵਰਤਿਆ ਨਿਸਚੇ ਕਰਦਾ ਹੈ।

## ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ॥
## ਨਾਨਕ ਸੋ ਜਨੁ ਸਚਿ ਸਮਾਤਾ॥੮॥੧੫॥

**ਪਦ ਅਰਥ :** ਜਿਨਿ= ਜਿਸ ਨੇ। ਸਚੁ= ਯਕੀਨ, ਵਿਸ਼ਵਾਸ। ਜਾਤਾ=

**ਇਹ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥ (ਅੰਗ ੪੬੩)*

ਜਾਣ ਲਿਆ। ਸਮਾਤਾ= ਸਮਾ ਗਿਆ।

**ਅਰਥ :** ਜਿਸ ਮਨੁੱਖ ਨੇ ਪਰਮੇਸ਼ਰ ਨੂੰ ਵਿਸ਼ਵਾਸ ਕਰ ਕੇ ਸੱਚ ਸਰੂਪ ਕਰ ਕੇ ਜਾਣ ਲਿਆ ਹੈ। ਗੁਰੂ ਸਾਹਿਬ ਜੀ ਕਹਿੰਦੇ ਹਨ—ਉਹ ਪੁਰਸ਼ ਸੱਚ ਵਿਚ ਹੀ ਸਮਾ ਜਾਂਦਾ ਹੈ ॥੮॥੧੫॥

# ਸਾਖੀ—ਸੁਖਮਨੀ ਸਾਹਿਬ ਜੀ ਦੀ ਮਹਿਮਾ

ਭਾਈ ਸੁਚੇਤ ਸਿੰਘ ਜੀ ਇਕ ਬੜੇ ਭਜਨ-ਬੰਦਗੀ ਵਾਲੇ ਮਹਾਂ-ਪੁਰਸ਼ ਹੋਏ ਹਨ, ਉਨ੍ਹਾਂ ਪਾਸੋਂ ਇਕ ਪ੍ਰੇਮੀ ਨੇ ਬੇਨਤੀ ਕੀਤੀ ਕਿ 'ਸੁਖਮਨੀ ਸਾਹਿਬ' ਪੜ੍ਹਨ ਦਾ ਕੀ ਮਹਾਤਮ ਹੈ ? ਤਾਂ ਉਹਨਾਂ ਦੱਸਿਆ ਕਿ ਮਥੁਰਾ ਬਿੰਦਾਬਨ ਦੀ ਤਰਫ਼ ਇਕ ਮੁਨਸ਼ੀ ਰਹਿੰਦਾ ਸੀ। ਉਸ ਨੇ ਕਿਸੇ ਮਹਾਂ ਪੁਰਸ਼ ਤੋਂ ਗੁਰਮੁਖੀ ਅੱਖਰ ਸਿੱਖ ਕੇ 'ਸ੍ਰੀ ਜਪੁ ਜੀ ਸਾਹਿਬ' ਤੇ 'ਸੁਖਮਨੀ ਸਾਹਿਬ' ਜੀ ਦਾ ਪਾਠ ਕੰਠ ਕਰ ਲਿਆ।

ਮੁਨਸ਼ੀ— "ਜੀ! ਇਸ ਦੇ ਪਾਠ ਕਰਨ ਦੀ ਵਿਧੀ ਸਮਝਾਓ।"

ਸੰਤ—"ਅੰਮ੍ਰਿਤ ਵੇਲੇ ਉੱਠ ਕੇ, ਜੰਗਲ-ਪਾਣੀ ਜਾ ਕੇ, ਇਸ਼ਨਾਨ ਆਦਿ ਕਰ ਕੇ, ਇਕ ਆਸਣ 'ਤੇ ਬੈਠ ਕੇ, ਇਕ ਮਨ ਹੋ ਕੇ ਪਾਠ ਕਰਨਾ। ਬਾਅਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਅਰਦਾਸ ਕਰਨੀ।"

ਸੰਤਾਂ ਤੋਂ ਇਹ ਤਰੀਕਾ ਸੁਣ ਕੇ ਉਸ ਨੇ ਰੋਜ਼ਾਨਾ ਸੁਖਮਨੀ ਸਾਹਿਬ ਜੀ ਦੇ ਪਾਠ ਕਰਨ ਦਾ ਨਿਯਮ ਕਰ ਲਿਆ। ਉਸ ਦਾ ਇਕ ਰਸੋਈਆ ਬ੍ਰਾਹਮਣ ਸੀ। ਉਸ ਨੂੰ ਇਕ ਦਿਨ ਟੱਟੀਆਂ ਲੱਗ ਗਈਆਂ ਤਾਂ ਉਸ ਮੁਨਸ਼ੀ ਨੇ ਕਿਹਾ—"ਭਾਈ! ਜੇਕਰ ਕੁਝ ਲੈਣਾ ਹੈ ਤਾਂ ਮੰਗ ਲੈ, ਕਿਉਂਕਿ ਮੇਰੇ ਪਾਠ ਦਾ ਵੇਲਾ ਹੋ ਗਿਆ ਹੈ, ਫਿਰ ਮੈਂ ਬੋਲਣਾ ਨਹੀਂ।"

ਬ੍ਰਾਹਮਣ—"ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ, ਤੁਸੀਂ ਆਪਣੇ ਨਿਯਮ ਅਨੁਸਾਰ ਪਾਠ ਕਰ ਲਵੋ। ਉਸ ਦੇ ਪਾਸ ਹੀ ਬੈਠ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਨ ਲੱਗ ਪਏ। ਜਦ ਪੰਦਰਾਂ ਅਸ਼ਟਪਦੀਆਂ ਦਾ ਭੋਗ ਪੈ ਗਿਆ ਤੇ ਸੋਲ੍ਹਵੀਂ ਅਸ਼ਟਪਦੀ ਸ਼ੁਰੂ ਕਰਨ ਤੋਂ ਪਹਿਲਾਂ ਮਨ ਵਿਚ ਵਿਚਾਰ ਆਈ ਕਿ ਇਹ ਹਿਲਦਾ-ਜੁਲਦਾ ਨਹੀਂ, ਵੇਖੀਏ ਤਾਂ ਸਹੀ ਕੀ ਗੱਲ ਹੈ ? ਜਦ ਉਸ ਨੂੰ ਹਿਲਾ ਕੇ ਦੇਖਿਆ ਤਾਂ ਉਹ ਮਰ ਚੁੱਕਾ ਸੀ। ਬੜੇ ਹੈਰਾਨ ਹੋਏ ਤੇ ਸੋਚੀਂ ਪੈ ਗਏ ਕਿ ਇਹ ਮੰਜੇ 'ਤੇ ਹੀ ਮਰ ਗਿਆ ਹੈ। ਇਹ ਹੁਣ ਤਾਂ ਭੂਤ ਬਣ

ਗਿਆ ਹੋਵੇਗਾ ਤੇ ਇਸ ਦੀ ਮੁਕਤੀ ਨਹੀਂ ਹੋਣੀ ।* ਪਰ ਉਹ ਬ੍ਰਾਹਮਣ ਤਾਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਸੁਣਨ ਨਾਲ ਹੀ ਵਿਸ਼ਨ ਲੋਕ ਵਿਚ ਪਹੁੰਚ ਗਿਆ ਤਾਂ ਵਿਸ਼ਨੂੰ ਭਗਵਾਨ ਜੀ ਨੇ ਹੱਸ ਕੇ ਕਿਹਾ—"ਹੇ ਬ੍ਰਾਹਮਣ ! ਤੂੰ ਤਾਂ ਸੁਖਮਨੀ ਸਾਹਿਬ ਜੀ ਦੇ ਪ੍ਰਤਾਪ ਕਰਕੇ ਮੁਕਤ ਹੋ ਗਿਆ ਹੈਂ, ਪਰ ਤੇਰੇ ਮਾਲਕ ਦੇ ਮਨ ਵਿਚ ਸੰਸਾ ਹੈ ਕਿ ਤੇਰੀ ਕੀ ਗਤੀ ਹੋਈ ਹੋਵੇਗੀ ? ਤੂੰ ਉਸ ਨੂੰ ਆਪਣਾ ਹਾਲ ਦੱਸ ਕੇ ਉਸ ਦਾ ਸੰਸਾ ਦੂਰ ਕਰ ਕੇ ਆ । ਉਸ ਵੇਲੇ ਉਹ ਬ੍ਰਾਹਮਣ ਦਾ ਬਿਬਾਣ (ਪਾਲਕੀ) ਉਥੇ ਆ ਗਿਆ ਤਾਂ ਉਹ ਮੁਨਸ਼ੀ ਸ਼ਾਮ ਨੂੰ ਜੰਗਲ-ਪਾਣੀ ਲਈ ਬਾਹਰ ਜਾ ਰਿਹਾ ਸੀ ਤਾਂ ਕੀ ਵੇਖਿਆ ਕਿ ਇਕ ਬਾਗ਼ ਵਿਚ ਸੋਹਣਾ ਜਿਹਾ ਬਿਬਾਣ ਉਤਰਿਆ ਹੈ । ਉਸ ਵਿਚੋਂ ਦੇਵ ਮੂਰਤੀ ਨੇ ਬਾਹਰ ਨਿਕਲ ਕੇ ਆਖਿਆ—"ਸੁਆਮੀ ਜੀ ! ਮੈਂ ਓਹੀ ਰਸੋਈਆ ਹਾਂ, ਸੁਖਮਨੀ ਸਾਹਿਬ ਦੇ ਪ੍ਰਤਾਪ ਕਰਕੇ ਮੈਂ ਮੁਕਤ ਹੋ ਕੇ ਸੱਚ ਸਰੂਪ ਹੋ ਗਿਆ ਹਾਂ, ਤੁਸੀਂ ਕੋਈ ਸੰਸਾ ਨਾ ਕਰਨਾ । ਸੁਖਮਨੀ ਸਾਹਿਬ ਦੇ ਪਾਠ ਕਰਨ ਕਰ ਕੇ ਤੁਹਾਡੇ ਤਾਂ ਬਜ਼ੁਰਗ ਵੀ ਸੱਚ-ਖੰਡ ਵਿਚ ਪਹੁੰਚ ਚੁੱਕੇ ਹਨ ਅਤੇ ਆਪ ਜੀ ਦੀ ਮੁਕਤੀ ਵਿਚ ਤਾਂ ਕੋਈ ਸੰਸਾ ਹੀ ਨਹੀਂ । ਇਹ ਗੱਲਾਂ ਸੁਣ ਕੇ ਮੁਨਸ਼ੀ ਬੜਾ ਖ਼ੁਸ਼ ਹੋਇਆ ਤੇ ਪਹਿਲੇ ਨਾਲੋਂ ਵੀ ਜ਼ਿਆਦਾ ਪ੍ਰੇਮ ਨਾਲ ਹਰ ਰੋਜ਼ ਸੁਖਮਨੀ ਸਾਹਿਬ ਜੀ ਦਾ ਪਾਠ ਕਰਨ ਲੱਗ ਪਿਆ । ਜਿਸ ਸੁਖਮਨੀ ਸਾਹਿਬ ਜੀ ਦੇ ਪ੍ਰਤਾਪ ਕਰਕੇ ਆਪਣੀ ਉਮਰ ਭੋਗ ਕੇ ਅਖ਼ੀਰ ਉਹ ਮੁਨਸ਼ੀ ਵੀ ਸੱਚ ਸਰੂਪ ਵਿਚ ਸਮਾ ਗਿਆ । (ਇਹ ਸਾਖੀ ਬਾਬਾ ਸ਼ਾਮ ਸਿੰਘ ਜੀ ਨੇ 'ਹਰੀ ਭਗਤ ਪ੍ਰੇਮ ਪ੍ਰਕਾਸ਼' ਵਿਚ ਲਿਖੀ ਹੈ) ।

## ਸਲੋਕੁ ॥

## ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥

**ਪਦ ਅਰਥ :** ਰੂਪੁ= ਸਰੂਪ, ਸਰੀਰ । ਤ੍ਰਿਹੁ= ਤਿੰਨ । ਤੇ= ਤੋਂ । ਭਿੰਨ= ਵੱਖਰਾ ।

**ਅਰਥ :** ਜਿਸ ਪ੍ਰਭੂ ਦਾ ਨਾ ਕੋਈ ਰੂਪ ਹੈ, ਨਾ ਹੀ ਕੱਛ ਮੱਛ ਆਦਿਕ

** ਪੁਰਾਣਾ ਖ਼ਿਆਲ ਹੈ ਕਿ ਜੋ ਆਦਮੀ ਮੰਜੇ 'ਤੇ ਮਰ ਜਾਂਦਾ ਹੈ, ਉਸ ਦੀ ਮੁਕਤੀ ਨਹੀਂ ਹੁੰਦੀ ਤੇ ਉਹ 'ਪ੍ਰੇਤ' ਬਣ ਜਾਂਦਾ ਹੈ ।*

ਰੇਖਾਂ ਹਨ, ਨਾ ਹੀ ਕੋਈ ਕਾਲਾ ਪੀਲਾ ਰੰਗ ਹੈ, ਪੁਨਾ ਉਹ ਪ੍ਰਭੂ (ਰਜੋ, ਸਤੋ ਤਮੋ ਇਨ੍ਹਾਂ) ਤਿੰਨਾਂ ਗੁਣਾਂ ਤੋਂ ਵੱਖਰਾ ਹੈ ।

*੧) ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥*
*(ਜਾਪੁ ਸਾਹਿਬ, ਅੰਗ ੧)*

*੨) ਰਾਗ ਰੰਗ ਜਿਹ ਰੂਪ ਨ ਰੇਖਾ॥*
*ਬਰਨ ਚਿਹਨ ਸਭ ਹੂੰ ਤੇ ਨਿਆਰਾ॥*
*(ਅਕਾਲ ਉਸਤਤਿ, ਅੰਗ ੧੧)*

*੩) ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ ॥*
*(ਅਕਾਲ ਉਸਤਤਿ, ਅੰਗ ੨੦)*

*੪) ਨ ਰਾਗ ਹੈ ਨ ਰੰਗ ਹੈ ਨ ਰੂਪ ਹੈ ਨ ਰੇਖ ਹੈ ॥*
*(ਅਕਾਲ ਉਸਤਤਿ, ਅੰਗ ੨੭)*

*੫) ਰੂਪ ਰਾਗ ਨ ਰੇਖ ਰੰਗ ਨ ਜਨਮ ਮਰਨ ਬਿਹੀਨ ॥*
*(ਅਕਾਲ ਉਸਤਤਿ, ਅੰਗ ੨੮)*

*੬) ਰਾਗ ਨ ਰੂਪ ਨ ਰੇਖ ਨ ਰੰਗ ਨ ਸਾਕ ਨ ਸੋਗ ਨ ਸੰਗਿ ਤਿਹਾਰੇ॥*
*(ਅਕਾਲ ਉਸਤਤਿ, ਅੰਗ ੩੫)*

*੭) ਜਿਹ ਰੂਪ ਨ ਰੇਖੰ ਅਲਖ ਅਭੇਖੰ ਅਮਿਤ ਅਦ੍ਵੈਖੰ ਸਰਬ ਮਈ॥*
*(ਗਿਆਨ ਪ੍ਰਬੋਧ, ਅੰਗ ੧੨੯)*

*੮) ਰਾਗ ਭੀ ਨ ਰੰਗ ਤਾਹਿ ਰੂਪ ਭੀ ਨ ਰੇਖ ਜਾਹਿ,*
*ਅੰਗ ਭੀ ਸੁਰੰਗ ਤਾਹ ਰੰਗ ਕੇ ਸੁਭਾਉ ਹੈ॥*
*(ਗਿਆਨ ਪ੍ਰਬੋਧ, ਅੰਗ ੧੩੩)*

*੯) ਰੂਪ ਰੇਖ ਜਾ ਕੇ ਕਛੁ ਨਾਹੀਂ॥*
*ਭੇਖ ਅਭੇਖ ਸਭ ਕੇ ਘਟ ਮਾਹੀਂ॥ (ਦਸਮ ਗ੍ਰੰਥ, ਅੰਗ ੯੦੯)*

## ਤਿਸਹਿ ਬੁਝਾਏ ਨਾਨਕਾ
## ਜਿਸੁ ਹੋਵੈ ਸੁਪ੍ਰਸੰਨ ॥੧॥

**ਪਦ ਅਰਥ :** ਬੁਝਾਏ= ਸਮਝਾਉਂਦਾ ਹੈ । ਹੋਵੈ= ਹੁੰਦਾ ਹੈ । ਸੁਪ੍ਰਸੰਨ (ਸ੍ਵਯੰ)= ਖ਼ੁਦ ਖ਼ੁਸ਼ ਹੁੰਦਾ ਹੈ ।

**ਅਰਥ :** ਗੁਰੂ ਜੀ ਕਹਿੰਦੇ ਹਨ—ਉਹ ਪ੍ਰਭੂ ਜਿਸ ਉੱਤੇ ਆਪ ਖ਼ੁਸ਼ ਹੁੰਦਾ

ਹੈ, ਉਸ ਨੂੰ ਆਪਣਾ ਆਪ ਸਮਝਾ ਦਿੰਦਾ ਹੈ ॥੧॥

## ਅਸਟਪਦੀ ॥

## ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥
## ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥

**ਅਰਥ :** ਹੇ ਜੀਵ! ਤੂੰ ਆਪਣੇ ਮਨ ਵਿਚ ਨਾਸ ਤੋਂ ਰਹਿਤ ਪ੍ਰਭੂ ਨੂੰ ਯਾਦ ਰੱਖ ਅਤੇ ਮਨੁੱਖ ਦੀ ਪ੍ਰੀਤੀ ਨੂੰ ਮਨ ਵਿਚੋਂ ਤਿਆਗ ਦੇ, ਭਾਵ ਛੱਡ ਦੇ ।

## ਤਿਸ ਤੇ ਪਰੈ ਨਾਹੀ ਕਿਛੁ ਕੋਇ ॥
## ਸਰਬ ਨਿਰੰਤਰਿ ਏਕੋ ਸੋਇ ॥

**ਪਦ ਅਰਥ :** ਨਿਰੰਤਰਿ= ਲਗਾਤਾਰ । ਸੋਇ= ਉਹ ।

**ਅਰਥ :** ਉਸ ਪਰਮੇਸ਼ਰ ਤੋਂ ਪਰ੍ਹੇ ਕੁਝ ਕਰਨ ਵਾਲਾ ਕੋਈ ਵੀ ਨਹੀਂ ਹੈ । ਉਹ ਇਕ ਪ੍ਰਭੂ ਹੀ ਸਾਰਿਆਂ ਵਿਚ ਇਕ ਰਸ (ਲਗਾਤਾਰ) ਸਮਾਇਆ ਹੋਇਆ ਹੈ ।

## ਆਪੇ ਬੀਨਾ ਆਪੇ ਦਾਨਾ ॥
## ਗਹਿਰ ਗੰਭੀਰੁ ਗਹੀਰੁ ਸੁਜਾਨਾ ॥

**ਪਦ ਅਰਥ :** ਬੀਨਾ= ਦ੍ਰਿਸ਼ਟਾ, ਦੇਖਣ ਵਾਲਾ । ਦਾਨਾ= ਜਾਣਨ ਵਾਲਾ । ਗਹਿਰੁ ਗੰਭੀਰੁ= ਬਹੁਤ ਹੀ ਡੂੰਘਾ। ਗਹੀਰੁ (ਸਿੰਧੀ)= ਵੱਡਾ । ਸੁਜਾਨਾ= ਬੜਾ ਵੱਡਾ ਸਿਆਣਾ ।

**ਅਰਥ :** ਉਹ ਆਪ ਹੀ ਜੀਵਾਂ ਦੀਆਂ ਬਾਹਰਲੀਆਂ ਗੱਲਾਂ ਦੇ ਵੇਖਣ ਵਾਲਾ ਹੈ ਅਤੇ ਆਪ ਹੀ ਜੀਵਾਂ ਦੀਆਂ ਅੰਦਰਲੀਆਂ ਗੱਲਾਂ ਦੇ ਜਾਣਨ ਵਾਲਾ ਹੈ । ਉਹ ਚਤੁਰ ਪਰਮੇਸ਼ਰ ਡੂੰਘਾ, ਨਿਰਹਲ ਅਤੇ ਸ਼ੁਭ ਗੁਣਾਂ ਦਾ ਸਮੁੰਦਰ ਹੈ ।

## ਪਾਰਬ੍ਰਹਮ ਪਰਮੇਸੁਰ ਗੋਬਿੰਦ ॥
## ਕ੍ਰਿਪਾ ਨਿਧਾਨ ਦਇਆਲ ਬਖਸੰਦ ॥

**ਅਰਥ :** ਹੇ ਪਰਾ ਰੂਪ ਵਿਆਪਕ ਪਰਮ ਈਸ਼ੂਰ, ਵੇਦਾਂ ਕਰ ਕੇ ਜਾਣਨ ਜੋਗ। ਹੇ ਕਿਰਪਾ ਦੇ ਖ਼ਜ਼ਾਨੇ, ਦਿਆਲੂ ਸੁਭਾਅ ਵਾਲੇ, ਔਗੁਣਾਂ ਦੇ ਬਖ਼ਸ਼ਣ ਵਾਲੇ।

## ਸਾਧ ਤੇਰੇ ਕੀ ਚਰਨੀ ਪਾਉ॥
## ਨਾਨਕ ਕੈ ਮਨਿ ਇਹੁ ਅਨਰਾਉ ॥੧॥

**ਪਦ ਅਰਥ :** ਚਰਨੀ= ਚਰਨਾਂ ਵਿਚ। ਪਾਉ (ਪਾਉਂ)= ਪਾਵਾਂ। ਇਹੁ= ਇਹ, ਇਕੋ। ਅਨਰਾਉ= ਤਾਂਘ, ਖਿੱਚ, ਪ੍ਰੇਮ, ਇਸ਼ਕ।

**ਅਰਥ :** ਗੁਰੂ ਜੀ ਕਹਿੰਦੇ ਹਨ—ਮੇਰੇ ਮਨ ਵਿਚ ਇਹ ਤਾਂਘ ਹੈ ਕਿ ਮੈਂ ਆਪਣੇ ਆਪ ਨੂੰ ਤੇਰੇ ਸੰਤਾਂ ਦੀ ਚਰਨੀ ਪਾਵਾਂ ॥੧॥

## ਮਨਸਾ ਪੂਰਨ ਸਰਨਾ ਜੋਗ॥
## ਜੋ ਕਰਿ ਪਾਇਆ ਸੋਈ ਹੋਗੁ॥

**ਪਦ ਅਰਥ :** ਮਨਸਾ= ਮਨ ਦਾ ਖ਼ਿਆਲ, ਇੱਛਾ। ਸਰਨਾ= ਸ਼ਰਨ ਆਏ ਦੀ। ਜੋਗ= ਲਾਇਕ, ਸਮਰੱਥ। ਜੋ ਕਰਿ= ਜੋ ਵੀ ਕਰਨਾ ਹੈ ਮਨੁੱਖ ਨੇ। ਸੋਈ= ਉਹੀ। ਹੋਗੁ= ਹੁੰਦਾ।

**ਅਰਥ :** ਜੋ ਸੇਵਕਾਂ ਦੀਆਂ ਸ਼ੁਭ ਇੱਛਾਵਾਂ ਪੂਰੀਆਂ ਕਰਨ ਵਾਲਾ ਹੈ ਤੇ ਸ਼ਰਨ ਆਇਆਂ ਦੀ ਰੱਖਿਆ ਕਰਨ ਸਮਰੱਥ ਹੈ। ਜੋ ਉਸ ਨੇ ਜੀਵਾਂ ਦੇ ਹੱਥ ਵਿਚ ਪਾਇਆ ਹੈ ਓਹੀ ਹੁੰਦਾ ਹੈ। ਅਥਵਾ :— ਜੋ ਕੁਝ ਕਰਨਾ ਉਸ ਨੇ ਲਿਖ ਪਾਇਆ ਹੈ, ਓਹੀ ਹੁੰਦਾ ਹੈ।

## ਹਰਨ ਭਰਨ ਜਾ ਕਾ ਨੇਤ੍ਰ ਫੋਰੁ॥
## ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥

**ਪਦ ਅਰਥ :** ਹਰਨ= ਨਾਸ। ਭਰਨ= ਪਾਲਣਾ-ਪੋਸਣਾ। ਨੇਤ੍ਰ= ਅੱਖ। ਫੋਰੁ= ਫਰਕਣ, ਅੱਖ ਖੋਲ੍ਹਣ ਮੀਟਣ। ਮੰਤ੍ਰੁ= ਮੰਤਵ, ਖ਼ਿਆਲ, ਵਿਚਾਰ। ਜਾਨੈ= ਜਾਣਦਾ।

**ਅਰਥ :** ਜਿਸ ਪਰਮਾਤਮਾ ਦੇ ਅੱਖ ਖੋਲ੍ਹਣ ਮੀਟਣ ਵਿਚ ਸੰਸਾਰ ਦਾ ਅਭਾਵ ਅਤੇ ਪਾਲਣ ਹੁੰਦਾ ਹੈ। ਅਰਥਾਤ ਜਿਸ ਪਰਮੇਸ਼ਰ ਦਾ ਅੱਖ ਫਰਕਣ ਜਿੰਨਾ ਸਮਾਂ ਸੰਸਾਰ ਦੀ ਉਤਪਤੀ ਤੇ ਨਾਸ ਲਈ ਕਾਫ਼ੀ ਹੈ। ਉਸ ਦੀ ਸਲਾਹ

ਤੋਂ ਬਿਨਾਂ ਹੋਰ ਕੋਈ ਨਹੀਂ ਜਾਣ ਸਕਦਾ ।

**ਅਨਦ ਰੂਪ ਮੰਗਲ ਸਦ ਜਾ ਕੈ ॥**

**ਸਰਬ ਥੋਕ ਸੁਨੀਅਹਿ ਘਰਿ ਤਾ ਕੈ ॥**

**ਪਦ ਅਰਥ :** ਅਨਦ ਰੂਪ= ਅਨੰਦ ਸਰੂਪ, ਪਰਮਾਤਮਾ । ਮੰਗਲ= ਖ਼ੁਸ਼ੀਆਂ । ਜਾ ਕੈ= ਜਿਸ ਦੇ । ਥੋਕ= ਪਦਾਰਥ ।

**ਅਰਥ :** ਜਿਸ ਪਰਮੇਸ਼ਰ ਦੇ ਘਰ ਵਿਚ ਸਦਾ ਹੀ ਮੰਗਲ ਹੁੰਦੇ ਹਨ । ਉਸ ਪਰਮੇਸ਼ਰ ਦੇ ਘਰ ਵਿਚ ਸਾਰੇ ਪਦਾਰਥ ਸੁਣੇ ਜਾਂਦੇ ਹਨ ।

**ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥**

**ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥**

**ਪਦ ਅਰਥ :** ਰਾਜ= ਰਾਜਿਆਂ । ਮਹਿ= ਵਿਚ । ਰਾਜੁ= ਰਾਜਾ । ਜੋਗ ਮਹਿ= ਜੋਗੀਆਂ ਵਿਚ । ਜੋਗੀ= ਸਿੱਧ, ਸਾਧੂ । ਤਪ ਮਹਿ= ਤਪੀਆਂ ਵਿਚ । ਤਪੀਸਰੁ= ਵੱਡਾ ਤਪੀ । ਭੋਗੀ= ਗ੍ਰਿਹਸਤੀ ।

**ਅਰਥ :** ਜੋ ਪਰਮੇਸ਼ਰ ਰਾਜਿਆਂ ਵਿਚ ਰਾਜਾ ਰੂਪ ਅਤੇ, ਜੋਗੀਆਂ ਵਿਚ ਜੋਗੀ ਰੂਪ ਹੈ । ਤਪੀਆਂ ਵਿਚ ਆਪ ਹੀ ਵੱਡਾ ਤਪੀ ਤੇ ਗ੍ਰਿਹਸਤੀਆਂ ਵਿਚ ਗ੍ਰਿਹਸਤੀ ਹੋ ਰਿਹਾ ਹੈ ।

*ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥*
*ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥*
*ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥*
*ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥*

*(ਗੂਜਰੀ ਮਹਲਾ ੫, ਅੰਗ ੫੦੭)*

ਅਥਵਾ :— ਰਾਜਿਆਂ ਵਿਚੋਂ ਰਾਜਾ ਸ੍ਰੀ ਰਾਮ ਚੰਦਰ ਰੂਪ ਹੋ ਰਿਹਾ ਹੈ, ਜੋਗੀਆਂ ਵਿਚੋਂ ਜੋਗੀ ਗੋਰਖ ਰੂਪ ਹੋ ਰਿਹਾ ਹੈ । ਤਪੀਆਂ ਵਿਚੋਂ ਵੱਡਾ ਤਪੀ ਸ਼ਿਵ ਰੂਪ ਹੋ ਰਿਹਾ ਹੈ । ਗ੍ਰਿਹਸਤੀਆਂ ਵਿਚੋਂ ਗ੍ਰਿਹਸਤੀ ਕ੍ਰਿਸ਼ਨ ਰੂਪ ਹੋ ਰਿਹਾ ਹੈ ।

**ਧਿਆਇ ਧਿਆਇ ਭਗਤਹ ਸੁਖੁ ਪਾਇਆ ॥**

**ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥੨॥**

**ਅਰਥ :** ਭਗਤਾਂ ਨੇ ਉਸ ਪਰਮੇਸ਼ਰ ਨੂੰ ਸਿਮਰ-ਸਿਮਰ ਕੇ ਆਤਮਕ-ਸੁਖ ਪਾਇਆ ਹੈ। ਗੁਰੂ ਜੀ ਕਹਿੰਦੇ ਹਨ—ਉਸ ਅਕਾਲ ਪੁਰਖ ਦਾ ਅੰਤ ਕਿਸੇ ਨੇ ਵੀ ਨਹੀਂ ਪਾਇਆ ॥੨॥

## ਜਾ ਕੀ ਲੀਲਾ ਕੀ ਮਿਤਿ ਨਾਹਿ ॥
## ਸਗਲ ਦੇਵ ਹਾਰੇ ਅਵਗਾਹਿ ॥

**ਪਦ ਅਰਥ :** ਲੀਲਾ= ਖੇਡ, ਤਮਾਸ਼ਾ। ਮਿਤਿ= ਮਰਯਾਦਾ, ਮਿਣਤੀ, ਅੰਦਾਜ਼ਾ। ਹਾਰੇ= ਹਾਰ ਗਏ, ਹੰਭ ਗਏ। ਅਵਗਾਹਿ= ਭਾਲ-ਭਾਲ ਕੇ, ਵਿਚਾਰ ਵਿਚਾਰ ਕੇ।

**ਅਰਥ :** ਜਿਸ ਪਰਮੇਸ਼ਰ ਦੀ ਲੀਲ੍ਹਾ ਜੋ ਜਗਤ ਹੈ, ਇਸ ਦੀ ਮਰਯਾਦਾ ਨਹੀਂ ਜਾਣੀ ਜਾਂਦੀ। ਮਨੁੱਖ ਵਿਚਾਰੇ ਕੀ ਹਨ ਜਦ ਕਿ ਸਾਰੇ ਦੇਵਤੇ ਵਿਚਾਰ ਕਰ-ਕਰ ਕੇ ਥੱਕ ਗਏ ਹਨ।

## ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥
## ਸਗਲ ਪਰੋਈ ਅਪੁਨੈ ਸੂਤਿ ॥

**ਅਰਥ :** ਪਿਤਾ ਦੇ ਜਨਮ ਦਾ ਹਾਲ ਪੁੱਤਰ ਕੀ ਜਾਣ ਸਕਦਾ ਹੈ? ਅਰਥਾਤ ਜਿਵੇਂ ਪੁੱਤਰ ਆਪਣੇ ਪਿਤਾ ਦਾ ਹਾਲ ਨਹੀਂ ਜਾਣ ਸਕਦਾ। ਤਿਵੇਂ ਸਾਰੇ ਮਨੁੱਖ ਦੇਵਤਾ ਆਦਿਕ ਆਪਣੇ ਪਿਤਾ ਰੂਪ ਪਰਮੇਸ਼ਰ ਦਾ ਅੰਤ ਨਹੀਂ ਜਾਣ ਸਕਦੇ। (ਜਿਵੇਂ ਮਾਲਾ ਦੇ ਮਣਕੇ ਇਕ ਧਾਗੇ ਵਿਚ ਪਰੋਏ ਹੁੰਦੇ ਹਨ ਇਸ ਤਰ੍ਹਾਂ) ਉਸ ਪਰਮੇਸ਼ਰ ਨੇ ਆਪਣੇ ਹੁਕਮ ਰੂਪ ਵਾ :— ਸੱਤਾ ਰੂਪ ਧਾਗੇ ਵਿਚ ਸਾਰੀ ਸ੍ਰਿਸ਼ਟੀ ਪਰੋਤੀ ਹੋਈ ਹੈ।

## ਸੁਮਤਿ ਗਿਆਨੁ ਧਿਆਨੁ ਜਿਨ ਦੇਇ ॥
## ਜਨ ਦਾਸ ਨਾਮੁ ਧਿਆਵਹਿ ਸੇਇ ॥

**ਪਦ ਅਰਥ :** ਸੁਮਤਿ= ਚੰਗੀ ਅਕਲ। ਗਿਆਨੁ= ਉੱਚ ਗਿਆਨ, ਆਤਮਕ-ਸੋਝੀ। ਧਿਆਨੁ= ਸੁਰਤਿ ਜੋੜਨੀ। ਦੇਇ= ਦੇਂਦਾ ਹੈ। ਧਿਆਵਹਿ= ਧਿਆਉਂਦੇ ਹਨ।

**ਅਰਥ :** ਜਿਨ੍ਹਾਂ ਨੂੰ ਉਹ ਪਰਮੇਸ਼ਰ ਸ੍ਰੇਸ਼ਟ ਮਤੀ ਤੇ ਗਿਆਨ ਧਿਆਨ ਦਿੰਦਾ ਹੈ। ਉਹ ਪੁਰਸ਼ ਦਾਸਾ-ਭਾਵ ਦੇ ਸਹਿਤ ਹੋ ਕੇ ਉਸ ਪਰਮੇਸ਼ਰ ਦੇ ਨਾਮ

ਨੂੰ ਧਿਆਉਂਦੇ ਹਨ ।

## ਤਿਹੁ ਗੁਣ ਮਹਿ ਜਾ ਕਉ ਭਰਮਾਏ ॥
## ਜਨਮਿ ਮਰੈ ਫਿਰਿ ਆਵੈ ਜਾਏ ॥

**ਅਰਥ :** ਜਿਨ੍ਹਾਂ ਨੂੰ (ਰਜੋ, ਸਤੋ, ਤਮੋ ਰੂਪ) ਤਿੰਨਾਂ ਗੁਣਾਂ ਵਿਚ ਭਰਮਾਉਂਦਾ ਹੈ । ਉਹ ਜਨਮ ਮਰਨ ਵਿਚ ਮੁੜ-ਮੁੜ ਕੇ (ਸੰਸਾਰ ਵਿਚ) ਆਉਂਦੇ ਜਾਂਦੇ ਹਨ।

## ਊਚ ਨੀਚ ਤਿਸ ਕੇ ਅਸਥਾਨ ॥
## ਜੈਸਾ ਜਨਾਵੈ ਤੈਸਾ ਨਾਨਕ ਜਾਨ ॥੩॥

**ਅਰਥ :** ਪ੍ਰਤੱਖ ਉਚੇ ਨੀਵੇਂ ਅਸਥਾਨ ਵਾ :— ਸੁਰਗ ਨਰਕ ਰੂਪ ਉੱਚੇ ਨੀਵੇਂ ਅਸਥਾਨ, ਵਾ—ਮਨੁੱਖਾ ਜਨਮ ਉੱਚਾ ਅਸਥਾਨ, ਹੋਰ ਜੂਨਾਂ ਨੀਵਾਂ ਅਸਥਾਨ ਹੈ, ਇਹ ਸਾਰੇ ਅਸਥਾਨ ਓਸੇ ਦੇ ਹਨ । ਗੁਰੂ ਜੀ ਕਹਿੰਦੇ ਹਨ— ਜੈਸਾ ਰੂਪ ਜਣਾਉਂਦਾ ਹੈ, ਓਹੋ ਜਿਹਾ ਹੀ ਕੋਈ ਜਾਣਦਾ ਹੈ ॥੩॥

## ਨਾਨਾ ਰੂਪ ਨਾਨਾ ਜਾ ਕੇ ਰੰਗ ॥
## ਨਾਨਾ ਭੇਖ ਕਰਹਿ ਇਕ ਰੰਗ ॥

**ਪਦ ਅਰਥ :** ਨਾਨਾ= ਅਨੇਕਾਂ । ਭੇਖ= ਵੇਸ, ਪਹਿਰਾਵੇ । ਕਰਹਿ= ਕਰਦਾ ਹੋਇਆ ।

**ਅਰਥ :** ਜਿਸ ਪ੍ਰਭੂ ਦੇ ਅਨੇਕਾਂ ਰੂਪ ਤੇ ਕਈ ਹੀ ਰੰਗ ਹਨ। ਅਨੇਕਾਂ ਪ੍ਰਕਾਰ ਦੇ ਭੇਖ ਕਰਦਾ ਹੋਇਆ ਵੀ ਆਪ ਇਕੋ ਰੰਗ ਵਿਚ ਰਹਿੰਦਾ ਹੈ ।

## ਨਾਨਾ ਬਿਧਿ ਕੀਨੋ ਬਿਸਥਾਰੁ ॥
## ਪ੍ਰਭੁ ਅਬਿਨਾਸੀ ਏਕੰਕਾਰੁ ॥

**ਪਦ ਅਰਥ :** ਨਾਨਾ ਬਿਧਿ= ਕਈ ਢੰਗਾਂ ਨਾਲ । ਕੀਨੋ= ਕੀਤਾ । ਬਿਸਥਾਰ= ਫੈਲਾਅ, ਬਣਾਵਟਾਂ ।

**ਅਰਥ :** ਜਿਸ ਨੇ ਕਈ ਤਰ੍ਹਾਂ ਦੀਆਂ ਵਿਧੀਆਂ ਨਾਲ ਜਗਤ ਦਾ ਪਸਾਰਾ ਕੀਤਾ ਹੈ । ਪਰ ਉਹ ਇਕ ਅਦ੍ਵੈਤ ਸਰੂਪ ਪ੍ਰਭੂ ਆਪ ਨਾਸ ਤੋਂ ਰਹਿਤ ਹੈ ਅਤੇ ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ ।

## ਨਾਨਾ ਚਲਿਤ ਕਰੇ ਖਿਨ ਮਾਹਿ॥
## ਪੂਰਿ ਰਹਿਓ ਪੂਰਨੁ ਸਭ ਠਾਇ॥

**ਪਦ ਅਰਥ :** ਚਲਿਤ= ਕੌਤਕ । ਖਿਨ= ਅੱਖ ਝਮਕਣ ਵਿਚ । ਪੂਰਨੁ= ਸੰਪੂਰਨ, ਵਿਆਪਕ ।

**ਅਰਥ :** ਜੋ ਪਰਮੇਸ਼ਰ ਕਈ ਤਮਾਸ਼ੇ ਅੱਖ ਪਲਕ ਵਿਚ ਕਰ ਦੇਂਦਾ ਹੈ। (ਕਿਉਂਕਿ) ਉਹ ਪੂਰਨ ਪ੍ਰਭੂ ਸਭ ਜਗ੍ਹਾ ਭਰਪੂਰ ਹੋ ਰਿਹਾ ਹੈ ।

## ਨਾਨਾ ਬਿਧਿ ਕਰਿ ਬਨਤ ਬਨਾਈ॥
## ਅਪਨੀ ਕੀਮਤਿ ਆਪੇ ਪਾਈ॥

**ਪਦ ਅਰਥ :** ਬਨਤ= ਬਣਾਵਟ, ਰਚਨਾ । ਕੀਮਤਿ= ਮੁੱਲ, ਸੱਤਾ ।

**ਅਰਥ :** ਜਿਸ ਪਰਮੇਸ਼ਰ ਨੇ ਅਨੇਕਾਂ ਤਰੀਕਿਆਂ ਨਾਲ ਜਗਤ ਦੀ ਬਣਾਵਟ ਬਣਾਈ ਹੈ । ਉਸ ਨੇ ਆਪਣੀ ਕੀਮਤ ਆਪ ਹੀ ਪਾਈ ਹੈ । ਕਿਉਂਕਿ ਉਸ ਦੀ ਕੀਮਤ ਨੂੰ ਹੋਰ ਕੋਈ ਨਹੀਂ ਜਾਣ ਸਕਦਾ । ਵਾ :— ਉਸ ਨੇ ਆਪਣੀ ਸੱਤਾ ਆਪ ਹੀ ਪਾਈ ਹੈ ।

## ਸਭ ਘਟ ਤਿਸ ਕੇ ਸਭ ਤਿਸ ਕੇ ਠਾਉ॥
## ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥੪॥

**ਪਦ ਅਰਥ :** ਘਟ= ਸਰੀਰ । ਠਾਉ= ਥਾਂ । ਜੀਵੈ= ਜੀਉਂਦੇ ਹਾਂ ।

**ਅਰਥ :** ਸਾਰੇ ਸਰੀਰ ਉਸ ਦੇ ਬਣਾਏ ਹੋਏ ਹਨ ਅਤੇ ਸਾਰੇ ਟਿਕਾਣੇ (ਅਸਥਾਨ) ਵੀ ਉਸੇ ਦੇ ਹਨ । ਗੁਰੂ ਜੀ ਕਹਿੰਦੇ ਹਨ—ਅਸੀਂ ਉਸ ਹਰੀ ਦੇ ਨਾਮ ਨੂੰ ਜਪ ਜਪ ਕੇ ਜਿਉਂਦੇ ਹਾਂ ॥੪॥

ਅਗਲੀ ਪਉੜੀ ਵਿਚ ਨਾਮ ਤੇ ਨਾਮੀ ਦੀ ਇਕ-ਸਾਰਤਾ ਕਹਿੰਦੇ ਹਨ :—

## ਨਾਮ ਕੇ ਧਾਰੇ ਸਗਲੇ ਜੰਤ॥
## ਨਾਮ ਕੇ ਧਾਰੇ ਖੰਡ ਬ੍ਰਹਮੰਡ॥

**ਪਦ ਅਰਥ :** ਨਾਮ ਕੇ= ਅਕਾਲ ਪੁਰਖ ਦੇ । ਧਾਰੇ= ਬਣਾਏ, ਆਸਰੇ ।

**ਅਰਥ :** ਸਾਰੇ ਜੀਅ ਜੰਤ ਨਾਮੀ, ਅਥਵਾ :— ਨਾਮ ਦੇ ਬਣਾਏ ਹੋਏ

ਹਨ, ਸਾਰੇ ਖੰਡ ਤੇ ਬ੍ਰਹਮੰਡ ਵੀ ਨਾਮੀ, ਵਾ ਨਾਮ ਦੇ ਬਣਾਏ ਹੋਏ ਹਨ। ਅਥਵਾ :— ਸਾਰੇ ਜ਼ੀਵ ਨਾਮ ਦੇ ਆਸਰੇ ਹਨ। ਨੌਂ ਖੰਡ ਅਤੇ ਸਾਰਾ ਬ੍ਰਹਿਮੰਡ ਵੀ ਨਾਮ ਦੇ ਆਸਰੇ ਹੈ।

## ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥
## ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥

**ਅਰਥ :** (ਸਤਾਈ) ਸਿੰਮ੍ਰਿਤੀਆਂ (ਚਾਰ) ਵੇਦ, (ਅਠਾਰਾਂ) ਪੁਰਾਣ ਨਾਮ ਦੇ ਬਣਾਏ ਹੋਏ ਹਨ। ਗਿਆਨ ਦੇ ਸਾਧਨ—ਸ੍ਰਵਨ, ਮਨਨ, ਨਿਧਿਆਸਣ ਅਤੇ ਹਠ ਜੋਗ ਦੇ ਅੱਠ ਅੰਗ—ਧਾਰਨਾ, ਧਿਆਨ, ਸਮਾਧੀ ਆਦਿ ਸਭ ਨਾਮ ਦੇ, ਵਾ :— ਨਾਮੀ ਦੇ ਬਣਾਏ ਹੋਏ ਹਨ :—

**ਅੱਠ ਅੰਗ ਯੋਗ ਦੇ—**

**(੧) ਯਮ**—ਇਹ ਯਮ ਦਸ ਤਰ੍ਹਾਂ ਦਾ ਹੈ :

੧) **ਅਹਿੰਸਾ**—ਅੱਗੋਂ ਇਹ ਵੀ ਤਿੰਨ ਤਰ੍ਹਾਂ ਦਾ ਹੈ। ੧. ਮਨ ਨਾਲ ਬੁਰਾ ਨਾ ਸੋਚਣਾ। ੨. ਜ਼ਬਾਨ ਤੋਂ ਮਾੜਾ (ਕੌੜਾ) ਨਾ ਬੋਲਣਾ। ੩. ਸਰੀਰ ਕਰ ਕੇ ਕਿਸੇ ਜੀਅ ਜੰਤ ਦਾ ਨਾ ਮਾਰਨਾ।

੨) **ਸੱਚ**—ਹਮੇਸ਼ਾਂ ਸੱਚ ਬੋਲੇ ਕਦੇ ਵੀ ਝੂਠ ਨਾ ਬੋਲੇ।

੩) **ਚੋਰੀ**—ਚੋਰੀ ਤੋਂ ਰਹਿਤ ਹੋਵੇ (ਸਰੀਰ ਨਾਲ ਕੋਈ ਵਸਤੂ ਨਾ ਚੁਰਾਵੇ। ਮਨ ਦੇ ਪਾਪ ਨਾ ਲੁਕਾਵੇ। ਇੰਝ ਚੋਰੀ ਤੋਂ ਬਚੇ)।

੪) **ਜਤ ਰੱਖਣਾ**—ਇਹ ਵੀ ਅੱਠ ਤਰ੍ਹਾਂ ਦਾ ਹੈ :— ੧. ਪਰ-ਇਸਤਰੀ ਨਾਲ ਇਕਾਂਤ ਗੱਲਾਂ ਕਰਨੀਆਂ। ੨. ਗੱਲਾਂ ਸੁਣਨੀਆਂ। ੩. ਇਕਾਂਤ ਵਿਚ ਮਿਲਣਾ। ੪. ਅੰਗਾਂ ਨਾਲ ਛੂਹਣਾ। ੫. ਪ੍ਰੇਮ ਨਾਲ ਤੱਕਣਾ। ੬. ਛਾਤੀ ਨਾਲ ਲਾਉਣਾ। ੭. ਮਨ ਵਿਚ ਸੋਚ ਰਹਿਣੀ। ੮. ਤਨ ਭੋਗ, ਇੰਝ ਅੱਠ ਤਰ੍ਹਾਂ ਦੇ ਵਿਕਾਰਾਂ ਤੋਂ ਬਚਣਾ ਹੀ ਜਤ ਕਹਾਉਂਦਾ ਹੈ।

੫) **ਧੀਰਜ**—ਸੁਖ ਜਾਂ ਦੁੱਖ ਵਿਚ ਇਕ ਸਮਾਨ ਰਹਿਣਾ।

੬) **ਖਿਮਾ**—ਕਿਸੇ ਦੀ ਗਲਤੀ ਦੇਖ ਕੇ ਮੁਆਫ਼ੀ ਦੇ ਦੇਣੀ, ਗੁੱਸਾ ਨਾ ਕਰਨਾ।

੭) **ਦਇਆ**—ਕਿਸੇ ਨੂੰ ਦੁਖੀ ਦੇਖ ਕੇ ਉਸ ਦੀ ਮਦਦ ਕਰਨੀ।

੮) ਕੋਮਲ ਹਿਰਦਾ—ਚੰਗੀ ਸਿਖਿਆ ਸਭ ਨੂੰ ਦੇਣੀ।

੯) ਅਲਪ ਅਹਾਰੀ—ਪ੍ਰਸ਼ਾਦਾ ਪਾਣੀ ਥੋੜ੍ਹਾ ਛਕਣਾ। ਭਾਵ ਭੁੱਖ ਤੋਂ ਚੌਥਾ ਹਿੱਸਾ ਘਟ ਖਾਣਾ।

੧੦) ਇਸ਼ਨਾਨ—ਸਰੀਰ ਦਾ ਪਾਣੀ ਨਾਲ ਅਤੇ ਮਨ ਦਾ ਇਸ਼ਨਾਨ, ਰਾਗ ਦ੍ਵੈਖ ਦੇ ਛੱਡਣ ਨਾਲ।

**(੨) ਨੇਮ**—ਇਹ ਵੀ ਦਸ ਤਰ੍ਹਾਂ ਦਾ ਹੈ :—

੧) ਤਪ—੧. ਤਾਮਸੀ ਤਪ—ਭੁੱਖੇ ਤਿਹਾਏ ਰਹਿਣਾ। ਪੰਜ ਧੂਣੀਆਂ ਤਪਣੀਆਂ। ਜਲ-ਧਾਰਾ ਸਹਾਰਨੀ, ਇਹ ਤਾਮਸੀ ਤਪ ਹੈ। ੨. ਰਾਜਸੀ ਤਪ—ਮਾੜੇ ਕੰਮਾਂ ਤੋਂ ਆਪਣੇ ਇੰਦਰੇ ਰੋਕਣੇ, ਸੇਵਾ-ਟਹਿਲ ਕਰਨੀ ਰਾਜਸੀ ਤਪ ਹੈ। ੩. ਸ਼ਾਂਤਕੀ ਤਪ—ਸੁਰਤ ਨੂੰ (ਖ਼ਿਆਲ ਨੂੰ) ਭਜਨ-ਬੰਦਗੀ ਵਿਚ ਲਾਉਣਾ।

੨) ਸੰਤੋਖ—ਪਰਮੇਸ਼ਰ ਦੇ ਹੁਕਮ ਵਿਚ ਜੋ ਚੀਜ਼ ਵਸਤ ਮਿਲੇ, ਉਸੇ ਵਿਚ ਖ਼ੁਸ਼ ਰਹਿਣਾ।

*ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ॥ (੧੦੧੩)*

ਅਸਲ ਸੰਤੋਖ ਹੈ। ਕੋਈ ਚੀਜ਼ ਹੱਥ ਨਾ ਆਉਣੀ ਤੇ ਕਹਿ ਦੇਣਾ ਮੈਨੂੰ ਲੋੜ ਨਹੀਂ। ਕਹਿਣਾ ਕਿ ਮੈਂ ਸੰਤੋਖੀ ਹਾਂ, ਇਹ ਕੇਵਲ ਵਡਿਆਈ ਦੀ ਭੁੱਖ ਹੁੰਦੀ ਹੈ।

੩) ਆਸਤਕ—ਗੁਰੂ ਸਾਹਿਬ ਦੇ ਬਚਨਾਂ 'ਤੇ ਦਿਲ ਵਿਚ ਪੱਕਾ ਭਰੋਸਾ ਹੋਣਾ।

੪) ਦਾਨ—ਗੁੱਸੇ ਨਾਲ ਦਾਨ ਦੇਣਾ, ਚੰਗੇ ਸਮੇਂ ਤੋਂ ਬਿਨਾਂ ਤਾਮਸੀ ਦਾਨ ਹੈ। ਆਪਣੀ ਵਡਿਆਈ ਵਾਸਤੇ ਦੇਣਾ ਰਾਜਸੀ ਦਾਨ ਹੈ। ਪਰਮੇਸ਼ਰ ਦਾ ਸਭ ਕੁਝ ਸਮਝ ਕੇ ਦਾਨ ਦੇਣਾ, ਆਪਣਾ ਕੁਝ ਨਾ ਮੰਨਣਾ ਇਹ ਸ਼ਾਂਤਕੀ ਉੱਤਮ (ਗੁਰਮਤਿ ਅਨੁਸਾਰ) ਦਾਨ ਹੈ। ਉਹ ਭਾਵੇਂ ਵਿਦਿਆ ਦਾ ਹੋਵੇ, ਜਾਂ ਧਨ ਦਾ, ਨਿਮਰਤਾ ਸਹਿਤ ਦੇਵੇ ਬੜਾ ਫਲ ਹੈ।

੫) ਪੂਜਾ—ਦਿਲ ਦੀ ਭਾਵਨਾ ਗੁਰੂ ਸਾਹਿਬ ਅੱਗੇ ਰੱਖ ਕੇ ਮਨ ਨਾਲ ਪੂਜਾ ਕਰੇ।

੬) ਪਾਠ—ਗੁਰੂ ਸ਼ਬਦ ਨੂੰ ਪੜ੍ਹਨਾ ਤੇ ਸੁਣਨਾ। ਗੁਰੂ ਸਿਧਾਂਤ ਤੋਂ ਬਿਨਾਂ

ਹੋਰ ਕੋਈ ਗੱਲ ਕੰਨੀਂ ਨਾ ਸੁਣਨੀ, ਨਾ ਕਹਿਣੀ ।

੭) ਪਖੰਡ ਰਹਿਤ—ਗੁਰੂ ਸ਼ਬਦ ਦੀ ਕਮਾਈ ਕਰੇ ਤੇ ਮਨ, ਬਾਣੀ, ਸਰੀਰ ਕਰ ਕੇ ਪਵਿੱਤਰ ਰਹੇ । ਗੁਰ-ਸ਼ਬਦ ਅਨੁਸਾਰ ਜੀਵਨ ਬਣਾਏ, ਪਖੰਡ ਨਾ ਕਰੇ ।

੮) ਸ਼ਾਂਤਕੀ ਬ੍ਰਿਤੀ—ਨੀਵਾਂ ਚਲੇ ਤੇ ਮਿੱਠਾ ਬੋਲੇ।

੯) ਅਬੋਲ—ਜਿੰਨਾ ਚਿਰ ਨਿਤਨੇਮ ਦਾ ਪਾਠ ਕਰੇ, ਓਨਾ ਚਿਰ ਉਸ ਵਿਚ ਹੋਰ ਨਾ ਬੋਲੇ।

੧੦) ਹੋਮ—ਭੁੱਖੇ ਦੇ ਮੂੰਹ ਵਿਚ ਅੰਨ-ਜਲ ਪਾਉਣਾ, ਇਹ ਬ੍ਰਹਮ ਹੋਮ ਹੈ ।

**(੩) ਆਸਨ**—ਪਦਮ ਆਸਣ ਤੇ ਸਿਧ ਆਸਣ ਆਦਿ ਚੁਰਾਸੀ ਆਸਣ ਹਨ ।

**(੪) ਪ੍ਰਾਣਾਯਾਮ**—ਸੁਆਸਾਂ ਦਾ ਚੜ੍ਹਾਉਣਾ, ਠਹਿਰਾਣਾ, ਉਤਾਰਨਾ।

**(੫) ਪ੍ਰਤਿਆਹਾਰ**—ਪੰਜ ਵਿਸ਼ਿਆਂ ਤੋਂ ਇੰਦ੍ਰੀਆਂ ਦੇ ਵੇਗ (ਬਹਾਉ) ਨੂੰ ਰੋਕ ਕੇ ਰੱਖਣਾ । ਮਨ ਦੀਆਂ ਵਾਸ਼ਨਾ ਦੂਰ ਕਰ ਕੇ ਆਤਮ ਵਿਚਾਰ ਵਿਚ ਜੋੜਨਾ । ਇਕਾਂਤ ਦੇਸ਼—(ਜਿਸ ਦਾ ਭਾਵ ਹੈ) ਜਿਥੇ ਕਿਸੇ ਆਦਮੀ ਦੀ ਆਵਾਜ਼ ਨਾ ਆਏ ਓਥੇ ਰਹਿਣਾ । ਅਰਥਾਤ ਇਕਾਂਤ ਜਗ੍ਹਾ ਵਾਸ।

**(੬) ਧਾਰਨਾ**—ਚਿਤ ਨੂੰ ਟਿਕਾਉਣਾ, ਕਿਸੇ ਖ਼ਾਸ ਜਗ੍ਹਾ 'ਤੇ ਸੱਚੀ ਵਸਤੂ ਵਿਚ ਜੋੜਨਾ ।

**(੭) ਧਿਆਨ**—ਧੇਯ (ਵਸਤੂ) ਵਲ ਬਿਰਤੀ ਦਾ ਜੋੜਨਾ ਹੀ ਧਿਆਨ ਹੈ (ਗੁਰਮਤ ਅਨੁਸਾਰ) ਗੁਰੂ-ਸ਼ਬਦ ਵਿਚ ਮਨ ਨੂੰ ਜੋੜਨਾ।

**(੮) ਸਮਾਧਿ**—ਸਮਾਧੀ ਵੀ ਦੋ ਤਰ੍ਹਾਂ ਦੀ ਹੈ :—ਇਕ ਨਿਰਵਿਕਲਪ ਹੈ ਤੇ ਦੂਜੀ ਸਾਵਿਕਲਪ । ੧. ਤ੍ਰਿਕੁਟੀ (ਧਿਆਤਾ, ਧਿਆਨ, ਧੇਯ) ਰਹਿਤ ਕੇਵਲ ਬ੍ਰਹਮ ਵਿਚ ਬਿਰਤੀ ਨੂੰ ਜੋੜਨਾ, ਨਿਰ-ਵਿਕਲਪ ਸਮਾਧੀ ਕਹਿੰਦੇ ਹਨ ਅਤੇ ੨. ਧਿਆਤਾ ਧਿਆਨ ਧੇਯ, ਜਿਥੇ ਵੱਖੋ-ਵੱਖ ਪ੍ਰਤੀਤ ਹੋਣ ਉਸ ਨੂੰ 'ਸਾਵਿਕਲਪ' ਸਮਾਧੀ ਕਹਿੰਦੇ ਹਨ ।

ਅਥਵਾ :— ਸਿੰਮ੍ਰਿਤੀਆਂ, ਵੇਦ, ਪੁਰਾਣ ਸਭ ਨਾਮ ਦੇ ਆਸਰੇ ਹਨ । ਗਿਆਨ ਧਿਆਨ ਦਾ ਸੁਣਨਾ ਵੀ ਨਾਮ ਦੇ ਆਸਰੇ ਹੈ ।

## ਨਾਮ ਕੇ ਧਾਰੇ ਆਗਾਸ ਪਾਤਾਲ॥
## ਨਾਮ ਕੇ ਧਾਰੇ ਸਗਲ ਆਕਾਰ॥

**ਪਦ ਅਰਥ :** ਧਾਰੇ= ਆਸਰੇ । ਆਕਾਰ= ਸਰੀਰ, ਜੀਵ ।

**ਅਰਥ :** (ਸੱਤ) ਅਕਾਸ਼, (ਸੱਤ) ਪਾਤਾਲ ਵੀ ਨਾਮ ਵਾ :— ਨਾਮੀ ਦੇ ਬਣਾਏ ਹੋਏ ਹਨ । ਹੋਰ ਸਾਰੇ ਆਕਾਰ ਵੀ ਨਾਮ ਵਾ :— ਨਾਮੀ ਦੇ ਬਣਾਏ ਹੋਏ ਹਨ । ਅਥਵਾ :— ਅਕਾਸ਼ ਪਤਾਲ ਵੀ ਨਾਮ ਦੇ ਆਸਰੇ ਹਨ । ਹੋਰ ਸਾਰੇ ਸਰੀਰ ਵੀ ਨਾਮ ਦੇ ਆਸਰੇ ਹਨ ।

## ਨਾਮ ਕੇ ਧਾਰੇ ਪੁਰੀਆ ਸਭ ਭਵਨ॥
## ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥

**ਪਦ ਅਰਥ :** ਧਾਰੇ= ਆਸਰੇ । ਪੁਰੀਆ= ਬ੍ਰਹਮਪੁਰੀ, ਵਿਸ਼ਨਪੁਰੀ, ਸ਼ਿਵਪੁਰੀ। ਭਵਨ= ਲੋਕ, ੧੪ ਲੋਕ ਹਿੰਦੂ ਗ੍ਰੰਥਾਂ ਵਿਚ ਮੰਨੇ ਹਨ । ਉਧਰੇ= ਤਰ ਗਏ । ਸੁਨਿ= ਸੁਣ ਕੇ । ਸ੍ਰਵਨ= ਕੰਨ ।

**ਅਰਥ :** (ਬ੍ਰਹਮ ਪੁਰੀ, ਵਿਸ਼ਨ ਪੁਰੀ, ਸ਼ਿਵ ਪੁਰੀ ਆਦਿਕ) ਸਭ ਪੁਰੀਆਂ ਤੇ ਸਾਰੇ ਲੋਕ ਨਾਮ, ਨਾਮੀ ਦੇ ਬਣਾਏ ਹੋਏ ਹਨ । ਅਥਵਾ :— ਸਭ ਪੁਰੀਆਂ ਦੇ ਸਾਰੇ ਭਵਨ ਨਾਮ ਦੇ ਆਸਰੇ ਹਨ। ਨਾਮ ਨਾਲ ਜੁੜ ਕੇ ਬਹੁਤ ਹੀ ਜੀਵ ਮੁਕਤ ਹੋਏ ਹਨ । ਇਸ ਲਈ ਤੂੰ ਨਾਮ ਨੂੰ ਕੰਨੀਂ ਸੁਣਨਾ ਕਰ । ਅਥਵਾ :— ਕੰਨਾਂ ਨਾਲ ਨਾਮ ਸੁਣ ਕੇ ਬੜੇ ਹੀ ਜੀਵ ਤਰ ਗਏ ਹਨ।

## ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥
## ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥

**ਪਦ ਅਰਥ :** ਨਾਮਿ= ਨਾਮ ਵਿਚ । ਲਾਏ= ਲਾਉਂਦਾ ਹੈ । ਚਉਥੇ ਪਦ= ਗਿਆਨ ਅਵਸਥਾ, ਗਿਆਨ ਦਸ਼ਾ ।

**ਅਰਥ :** ਪਰਮੇਸ਼ਰ ਕਿਰਪਾ ਕਰ ਕੇ ਜਿਸ ਪੁਰਸ਼ ਨੂੰ ਆਪਣੇ ਨਾਮ ਸਿਮਰਨ ਵਿੱਚ ਲਗਾਉਂਦਾ ਹੈ । ਗੁਰੂ ਜੀ ਕਹਿੰਦੇ ਹਨ— ਉਹ ਪੁਰਸ਼ ਤੁਰੀਆ ਪਦ ਵਿੱਚ ਪੁੱਜ ਕੇ ਮੁਕਤੀ ਪਾਉਂਦਾ ਹੈ ॥੫॥

ਹੁਣ ਅਗਲੀ ਪਉੜੀ ਵਿੱਚ ਪਰਮੇਸ਼ਰ ਦੇ ਸਰੂਪ, ਕਰਨੀ ਤੇ ਨਾਮ ਦੀ ਮਹਿਮਾ ਵਰਣਨ ਕਰਦੇ ਹਨ—

## ਰੂਪੁ ਸਤਿ ਜਾ ਕਾ ਸਤਿ ਅਸਥਾਨੁ ॥
## ਪੁਰਖੁ ਸਤਿ ਕੇਵਲ ਪਰਧਾਨੁ ॥

**ਪਦ ਅਰਥ :** ਰੂਪੁ= ਸਰੂਪ । ਸਤਿ= ਸੱਚ । ਕੇਵਲ= ਸ਼ੁੱਧ । ਪਰਧਾਨੁ= ਮੁਖੀ।

**ਅਰਥ :** ਜਿਸ ਪਰਮੇਸ਼ਰ ਦਾ ਸਰੂਪ ਸੱਚਾ ਹੈ ਅਤੇ ਜਿਸ ਦਾ ਸਤਸੰਗ ਅਸਥਾਨ ਵੀ ਸੱਚਾ ਹੈ । ਉਹ ਸੱਚਾ ਪੁਰਖ ਸ਼ੁਧ ਹੈ ਤੇ ਸਾਰਿਆਂ ਵਿਚੋਂ ਮੁਖੀ ਹੈ।

## ਕਰਤੂਤਿ ਸਤਿ ਸਤਿ ਜਾ ਕੀ ਬਾਣੀ ॥
## ਸਤਿ ਪੁਰਖ ਸਭ ਮਾਹਿ ਸਮਾਣੀ ॥

**ਪਦ ਅਰਥ :** ਕਰਤੂਤਿ= ਕਿਰਤ, ਕੰਮ ।

**ਅਰਥ :** ਜਿਸ ਦੀ ਕਰਤੱਬਤਾ (ਕਰਨੀ) ਸੱਚੀ ਹੈ ਤੇ ਜਿਸ ਦੀ ਨਾਮ ਬਾਣੀ ਵੀ ਸੱਚੀ ਹੈ । ਉਸ ਸੱਚੇ ਵਾਹਿਗੁਰੂ ਦੀ ਸੱਤਾ, ਸਾਰਿਆਂ ਵਿਚ ਸਮਾਈ ਹੋਈ ਹੈ ।

## ਸਤਿ ਕਰਮੁ ਜਾ ਕੀ ਰਚਨਾ ਸਤਿ ॥
## ਮੂਲੁ ਸਤਿ ਸਤਿ ਉਤਪਤਿ ॥

**ਪਦ ਅਰਥ :** ਮੂਲੁ= ਕਾਰਨ, ਮੁੱਢ । ਉਤਪਤਿ= ਪੈਦਾਵਾਰ । ਰਚਨਾ= ਸੰਸਾਰ ਦੀ ਬਣਤਰ।

**ਅਰਥ :** ਜਿਸ ਦਾ ਕਰਮ ਸੱਚਾ ਹੈ ਤੇ ਸੰਸਾਰ ਬਣਾਵਟ ਵੀ ਸੱਚੀ ਹੈ । ਸਭ ਦਾ ਕਾਰਨ ਰੂਪ ਪ੍ਰਭੂ ਆਪ ਸੱਚਾ ਹੈ ਤੇ ਉਸ ਤੋਂ ਪੈਦਾ ਹੋਈ ਵਸਤੂ ਵੀ ਸੱਚੀ ਹੈ।

## ਸਤਿ ਕਰਣੀ ਨਿਰਮਲ ਨਿਰਮਲੀ ॥
## ਜਿਸਹਿ ਬੁਝਾਏ ਤਿਸਹਿ ਸਭ ਭਲੀ ॥

**ਪਦ ਅਰਥ :** ਸਤਿ= ਸੱਚੀ । ਕਰਣੀ= ਕਿਰਤ, ਰਜ਼ਾ । ਨਿਰਮਲ= ਨਿਰਮਲ, ਬਹੁਤ ਹੀ ਪਵਿੱਤਰ ਹੈ । ਬੁਝਾਏ= ਸਮਝਾਉਂਦਾ ਹੈ । ਤਿਸਹਿ= ਓਸੇ ਨੂੰ । ਭਲੀ= ਚੰਗੀ ਲੱਗਦੀ ਹੈ ।

**ਅਰਥ :** ਉਸ ਦੀ ਕਿਰਤ (ਰਜ਼ਾ) ਸੱਚੀ ਤੇ ਪਵਿੱਤਰ ਹੈ । ਜਿਸ ਨੂੰ ਉਹ ਖ਼ੁਦ ਸਮਝ ਦੇਂਦਾ ਹੈ, ਓਸੇ ਨੂੰ ਸਾਰੀ ਸਮਝ ਪੈ ਜਾਂਦੀ ਹੈ ।

## ਸਤਿ ਨਾਮੁ ਪ੍ਰਭ ਕਾ ਸੁਖਦਾਈ ॥
## ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥੬॥

**ਅਰਥ :** ਪਰਮੇਸ਼ਰ ਦਾ ਸਤਿਨਾਮੁ ਮੰਤ੍ਰ ਹੀ ਸੁਖਾਂ ਦੇ ਦੇਣ ਵਾਲਾ ਹੈ । ਪਰ ਗੁਰੂ ਜੀ ਫ਼ੁਰਮਾਉਂਦੇ ਹਨ— ਇਹ ਸੱਚਾ ਭਰੋਸਾ ਗੁਰੂ ਤੋਂ ਪ੍ਰਾਪਤ ਹੁੰਦਾ ਹੈ ॥੬॥

ਇਹ ਸਤਿਨਾਮੁ ਮੰਤ੍ਰ ਮੁੱਢ ਕਦੀਮੀ ਤੋਂ ਤੁਰਿਆ ਆ ਰਿਹਾ ਹੈ ।

ਜਗਤ ਤਾਰਕ ਸਤਿਗੁਰੂ ਨਾਨਕ ਦੇਵ ਜੀ ਨੇ ਰਾਏ ਭੁਇ ਦੀ ਤਲਵੰਡੀ ਵਿਚ ਕੁਝ ਦਿਨ ਠਹਿਰ ਕੇ ਸੁਲਤਾਨਪੁਰ ਭੈਣ ਜੀ ਪਾਸ ਜਾਣ ਦੀ ਤਿਆਰੀ ਕੀਤੀ । ਰਾਏ ਬੁਲਾਰ ਨੂੰ ਪਤਾ ਲੱਗਾ ਕਿ ਮੇਰਾ ਪਿਆਰਾ ਨਾਨਕ ਮੇਰੇ ਨਗਰ ਨੂੰ ਛੱਡ ਕੇ ਜਾਣ ਲੱਗਾ ਹੈ, ਫਿਰ ਪਤਾ ਨਹੀਂ ਕਦੋਂ ਮੈਨੂੰ ਮਿਲੇ । ਇਧਰ ਸਤਿਗੁਰੂ ਜੀ ਜੋ ਸਭ ਦਿਲਾਂ ਦੀ ਜਾਣਨ ਵਾਲੇ ਸਨ, ਉਨ੍ਹਾਂ ਆਪਣੇ ਪਰਮ ਮਿੱਤਰ ਨੂੰ ਮਿਲਣ ਦਾ ਮਨ ਬਣਾਇਆ । ਗੁਰੂ ਜੀ ਰਾਏ ਬੁਲਾਰ ਕੋਲ ਗਏ। ਆਪਣੇ ਜਾਨ ਤੋਂ ਪਿਆਰੇ, ਜਗਤ ਜਲੰਦੇ ਨੂੰ ਤਾਰਨ ਵਾਲੇ, ਗੁਰੂ ਜੀ ਨੂੰ ਵੇਖ ਕੇ ਉਠ ਕੇ ਖੜਾ ਹੋ ਗਿਆ । ਸਤਿਗੁਰੂ ਜੀ ਦਾ ਬੜਾ ਸਤਿਕਾਰ ਕੀਤਾ। ਕੁਝ ਚਿਰ ਪਿਆਰ ਭਰੇ ਬਚਨ-ਬਿਲਾਸ ਕਰਨ ਤੋਂ ਬਾਅਦ ਰਾਏ ਬੁਲਾਰ ਕਹਿਣ ਲੱਗਾ—"ਐ ਨਾਨਕ ਜੀ! ਮੈਂ ਤੁਹਾਡੇ ਦਰਸ਼ਨ ਕਰ ਕੇ ਬੜਾ ਹੀ ਲਾਭ ਲਿਆ ਹੈ । ਸੱਚੇ ਪਾਤਸ਼ਾਹ! ਮੈਨੂੰ ਕੋਈ ਅਜਿਹਾ ਉਪਦੇਸ਼ ਦਿਓ, ਜਿਸ ਨਾਲ ਮੇਰੇ ਮਨ ਨੂੰ ਸ਼ਾਂਤੀ ਆ ਜਾਵੇ, ਮੇਰੇ ਮਨ ਦੀ ਭਟਕਣਾ ਮੁੱਕ ਜਾਵੇ, ਮੇਰਾ ਮਨ ਸੰਸਾਰਕ ਰੁਝੇਵਿਆਂ ਵਿਚੋਂ ਨਿਕਲ ਕੇ ਅੱਲ੍ਹਾ ਤਾਅਲਾ ਦੀ ਬੰਦਗੀ ਵਿੱਚ ਜੁੜ ਜਾਵੇ ।"

ਗੁਰੂ ਜੀ ਨੇ ਰਾਏ ਬੁਲਾਰ ਨੂੰ ਦਸਿਆ ਕਿ 'ਮਨ ਦੀ ਸ਼ਾਂਤੀ, ਮਨ ਦਾ ਟਿਕਾਅ, ਖ਼ੁਦਾ ਦੀ ਬੰਦਗੀ ਕਰਨ ਵਿਚ ਹੈ । ਜੋ ਨਾਮ ਨਾਲ ਜੁੜ ਜਾਂਦਾ ਹੈ ਉਹ ਅਵੱਸ਼ ਸੰਸਾਰ ਤੋਂ ਮੁਕਤ ਹੋ ਕੇ ਪਰਮਾਤਮਾ ਦੇ ਦੇਸ਼ (ਸੱਚਖੰਡ) ਵਿੱਚ ਚਲਾ ਜਾਂਦਾ ਹੈ । ਜਿਵੇਂ ਹੁਮਾਉਂ ਪੰਛੀ ਦੇ ਖੰਭ ਜਿਸ ਵੀ ਚੀਜ਼ ਨਾਲ ਲਗ ਜਾਣ ਉਹ ਉਸ ਨੂੰ ਆਪਣੇ ਦੇਸ਼ 'ਚ ਲੈ ਜਾਂਦੇ ਹਨ ਅਤੇ ਵਾਪਸ ਜ਼ਮੀਨ 'ਤੇ ਨਹੀਂ ਪਰਤਨ ਦੇਂਦੇ।'

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ, ਕਿ—

*ਸਿਮਰਹੁ ਸਤਿ ਨਾਮ ਸੁਖ ਸਦਨਾ।*
*ਲਗਜੋ ਹੁਮਾਊਂ ਪੰਖ ਜਜੋਂ ਸੰਗਾ।*
*ਜਬ ਛੂਟਹਿ ਧਨੁ ਤੇ ਸੁ ਖਤੰਗਾ॥੯॥*
*ਪਰ ਕੇ ਬਲ ਕਰਿ ਹੋਤ ਉੜਾਊ।*
*ਪਹੁਚੈ ਸੋ ਜਹਿਂ ਦੇਸ਼ ਹੁਮਾਊ।*
*ਬਹੁਰ ਨ ਆਇ ਪਰੈ ਕਬ ਧਰਨੀ।*
*ਤੈਸੀ ਰੀਤਿ ਨਾਮ ਕੀ ਬਰਨੀ॥੧੦॥*
*ਇਕ ਚਿਤ ਸਿਮਰਹਿ ਜੇ ਦਿਨ ਰਾਤੀ।*
*ਛੂਟੇ ਦੇਹਿ ਤੇ ਹੋਇ ਸੰਗਾਤੀ।*
*ਜਹਿਂ ਨਾਮੀ ਕੋ ਦੇਸ਼ ਸੁਹਾਵਨ।*
*ਤਹਾਂ ਕਰਹਿ ਬਿਨ ਬਿਲਮ ਪੁਚਾਵਨ॥੧੧॥*
*ਬਹੁਰ ਨ ਜਗ ਮਹਿਂ ਪਾਵਹਿਂ ਦੇਹੀ।*
*ਸੱਤਿ ਨਾਮ ਕੇ ਭੇ ਜੁ ਸਨੇਹੀ।*

*(ਨਾਨਕ ਪ੍ਰਕਾਸ਼ ਪੂਰਬਾਰਧ, ਅਧਿ. ੨੪)*

ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜਦੋਂ ਬਚਪਨ ਵਿੱਚ ਬੜਾ ਤੇਜ਼ ਬੁਖ਼ਾਰ ਚੜ੍ਹ ਗਿਆ। ਗੁਰੂ ਅਰਜਨ ਦੇਵ ਜੀ ਨੇ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰ ਕੇ ਸਿੱਖ ਸੰਗਤਾਂ ਸਮੇਤ ਸ੍ਰੀ ਹਰਿਮੰਦਰ ਸਾਹਿਬ ਜਾ ਕੇ ਅਰਦਾਸ ਕੀਤੀ ਅਤੇ ਸਤਿਨਾਮ ਵਾਹਿਗੁਰੂ ਦਾ ਜਾਪ ਕੀਤਾ ਤੇ ਸਿੱਖ ਸੰਗਤਾਂ ਨੂੰ ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਸਿਮਰਨ ਸਦਕਾ ਛੇਵੇਂ ਪਾਤਸ਼ਾਹ ਜੀ ਦਾ ਬੁਖ਼ਾਰ ਉਤਰ ਗਿਆ। ਸਤਿਗੁਰੂ ਜੀ ਦੇ ਗੁਰਬਾਣੀ ਵਿੱਚ ਵੀ ਪਵਿੱਤਰ ਬਚਨ ਹਨ—

੧) *ਤਾਪੁ ਲਾਹਿਆ ਗੁਰ ਸਿਰਜਨਹਾਰਿ॥*
*ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਖੀ ਸਾਰੈ ਸੰਸਾਰਿ॥*
*(ਅੰਗ ੮੨੧)*

੨) *ਤਾਪ ਪਾਪ ਤੇ ਰਾਖੇ ਆਪ॥*
*ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ॥*
*(ਅੰਗ ੮੨੫)*

੩) *ਤਾਪੁ ਉਤਾਰਿਆ ਸਤਿਗੁਰਿ ਪੂਰੈ ਆਪਣੀ ਕਿਰਪਾ ਧਾਰਿ॥*
*(ਅੰਗ ੬੨੦)*

੪) *ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਰੋਆ ॥੧॥ ਰਹਾਉ ॥*
*ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥*
*(ਅੰਗ ੬੨੦)*

੫) *ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥*
*ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥*
*(ਅੰਗ ੬੨੦)*

੬) *ਤਾਪੁ ਗਇਆ ਬਚਨਿ ਗੁਰ ਪੂਰੇ ॥ ਅਨਦੁ ਭਇਆ ਸਭਿ ਮਿਟੇ ਵਿਸੂਰੇ ॥*
*(ਅੰਗ ੩੭੮)*

੭) *ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥ (ਅੰਗ ੬੨੬)*

੮) *ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥*
*(ਅੰਗ ੬੨੨)*

ਆਦਿ ਅਨੇਕਾਂ ਥਾਈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਤਿਗੁਰੂ ਜੀ ਨੇ ਜ਼ਿਕਰ ਕੀਤਾ ਹੈ ਕਿ ਪਰਮੇਸ਼ਰ ਦੀ ਬਖ਼ਸ਼ਿਸ਼ ਤੇ ਸਿਮਰਨ ਸਦਕਾ ਬੁਖ਼ਾਰ ਦੂਰ ਹੋਇਆ। ਅਤੇ ਨਾਮ ਦੀ ਵਡਿਆਈ ਕਰਦਿਆਂ ਫ਼ੁਰਮਾਇਆ—"ਜੋ ਵੀ ਅਰੋਗਤਾ ਚਾਹੁੰਦਾ ਹੈ, ਉਹ ਨਾਮ ਜਪੇ, ਬੁਖ਼ਾਰ ਕੀ ਚੀਜ਼ ਹੈ। ਸਤਿਨਾਮ ਦਾ ਜਾਪ ਕਰਨ ਨਾਲ ਤਾਂ ਤਿੰਨ ਪ੍ਰਕਾਰ ਦੇ ਆਧਿ, ਬਿਆਧਿ, ਉਪਾਧਿ ਆਦਿ ਸਭ ਲਹਿ ਜਾਂਦੇ ਹਨ। ਐ ਗੁਰੂ ਕੇ ਪਿਆਰਿਓ! ਵਿਕਾਰ ਛਡੋ ਤੇ ਨਾਮ ਜਪੋ! ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—

*ਇਹ ਮੰਤ੍ਰ ਮਹਾਂ ਸਤਿ ਨਾਮ ਅਹੈ।*
*ਨਿਜ ਜੀਹ ਜਪੈ ਜੁ ਅਰੋਗ ਚਹੈ ॥੧੬॥*
*ਤਨ ਤਾਪ ਕਹਾਂ ਇਸ ਤੇ ਜੁ ਰਹੈ।*
*ਜਗ ਤੀਨਹੁ ਤਾਪਨਿ ਖਾਪਦ ਅਹੈ।*
*ਮੁਖਿ ਧੰਨ, ਜਪੈ ਸਤਿ ਨਾਮ ਸਦਾ।*
*ਕਿਹ ਸੰਕਟ ਹੋਨਿ ਨ ਦੇਤਿ ਕਦਾ ॥੧੭॥*
*ਬਡ ਭਾਗ ਭਰੇ ਲਿਵ ਲਾਵਤਿ ਹੈਂ।*
*ਦੁਖ ਲੋਕ ਪ੍ਰਲੋਕ ਨਸਾਵਤਿ ਹੈਂ।*
*ਕਹਿੰ ਸਿੱਖਜਨ ਸਾਥ ਬਿਕਾਰ ਤਜੋ।*
*ਸਤਿ ਨਾਮ ਭਜੋ ਸਤਿ ਨਾਮ ਭਜੋ ॥੧੮॥*

*(ਗੁਰ ਪ੍ਰਤਾਪ ਸੂਰਜ, ਰਾਸਿ ੩, ਅੰਸੂ ੩੦)*

ਇਸੇ ਲਈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ—

*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥*
*ਹਲਤਿ ਪਲਤਿ ਮੁਖ ਊਜਲ ਹੋਈ ਹੈ,*
*ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥*

*(ਧਨਾਸਰੀ ਮ: ੪, ਅੰਗ ੬੭੦)*

*ਇਸੇ ਲਈ ਤਾਂ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ—*

*ਕਿਰਤਮ ਨਾਮ ਕਥੇ ਤੇਰੇ ਜਿਹਬਾ ॥*
*ਸਤਿ ਨਾਮੁ ਤੇਰਾ ਪਰਾ ਪੂਰਬਲਾ ॥*

*(ਮਾਰੂ ਮ: ੫, ਅੰਗ ੧੦੮੩)*

ਗੁਰੂ ਕਲਗੀਧਰ ਜੀ ਸਤਿਨਾਮ ਦੇ ਜਪੁ ਜੀ ਮਹਿਮਾ ਫ਼ੁਰਮਾਉਂਦੇ ਹਨ—

*ਸੱਤਿ ਨਾਮੁ ਜੋ ਜਿਯ ਲਖਿ ਪਾਵੈ ॥*
*ਤਾ ਕੇ ਕਾਲ ਨਿਕਟ ਨਹਿ ਆਵੈ ॥*
*ਬਿਨਾ ਨਾਮ ਤਾ ਕੇ ਜੋ ਰਹਿਹੈ ॥*
*ਬਨ ਗੁਰ ਪੁਰ ਮੰਦਿਰ ਸਭ ਢਹਿਹੈ ॥੨੧॥*
*ਸੱਤਿ ਨਾਮੁ ਜੋ ਪੁਰਖ ਪਛਾਨੈ ॥*
*ਸੱਤਿ ਨਾਮ ਲੈ ਬਚਨ ਪ੍ਰਮਾਨੈ ॥*
*ਸੱਤਿ ਨਾਮੁ ਮਾਰਗ ਲੈ ਚਲਹੀ ॥*
*ਤਾ ਕੋ ਕਾਲ ਨ ਕਬਹੂੰ ਦਲਹੀ ॥੨੩॥*

*(ਦਸਮ ਗ੍ਰੰਥ, ਚਰਿਤ੍ਰ ੮੧, ਪੰਨਾ ੯੧੦)*

## ਸਤਿ ਬਚਨ ਸਾਧੂ ਉਪਦੇਸ ॥
## ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ ॥

**ਪਦ ਅਰਥ :** ਸਤਿ ਬਚਨ= ਠੀਕ ਹੈ ਜੀ, ਸੱਚਾ ਬਚਨ । ਉਪਦੇਸ= ਸਿਖਿਆ। ਸਤਿ= ਸੱਚੇ । ਤੇ= ਉਹ । ਰਿਦੈ= ਦਿਲ । ਪ੍ਰਵੇਸ= ਵਸ ਗਏ ।

**ਅਰਥ :** ਸੰਤਾਂ ਦੇ ਉਪਦੇਸ਼ ਰੂਪ ਬਚਨ ਸੱਚੇ ਹਨ । ਅਥਵਾ :— ਸਾਧੂ ਲੋਕ ਬਚਨਾਂ ਦੁਆਰੇ ਸੱਚ ਦੀ ਪ੍ਰਾਪਤੀ ਦਾ ਉਪਦੇਸ਼ ਦਿੰਦੇ ਹਨ । ਅਥਵਾ :— ਸੰਤਾਂ ਦਾ ਮੁਖ ਉਪਦੇਸ਼ ਇਹੋ ਹੈ ਕਿ ਜਦ ਵੀ ਗੁਰੂ ਸਿੱਖ ਨੂੰ

ਕੁਝ ਕਹੇ ਤਾਂ ਸਿੱਖ ਅਗੋਂ 'ਸਤ ਬਚਨ' ਕਹੇ । ਜਿਵੇਂ ਭਾਈ ਲਹਿਣਾ ਜੀ 'ਭਲਾ ਜੀ' ਜਾਂ ਭੁੱਲਾ ਜੀ, ਭਾਈ ਜੀ ! ਆਖਦੇ ਹੁੰਦੇ ਸਨ । ਜਿਨ੍ਹਾਂ ਦੇ ਹਿਰਦੇ ਵਿੱਚ ਉਹ ਬਚਨ ਪ੍ਰਵੇਸ਼ ਕਰਦੇ ਹਨ, ਉਹ ਪੁਰਸ਼ ਸੱਚੇ ਹਨ ।

# ਸਾਖੀ—ਸੰਤਾਂ ਦੇ ਬਚਨ ਮੰਨਣ ਦੀ

ਇਕ ਦਿਨ ਇਕ ਰਾਜਾ ਸਤਿਸੰਗ ਵਿਖੇ ਗਿਆ ਤਾਂ ਮਹਾਤਮਾ ਜੀ ਨੇ ਕਥਾ ਕਰਦਿਆਂ ਕਰਦਿਆਂ ਇਹ ਬਚਨ ਸੁਣਾਏ—

੧. ਅੰਮ੍ਰਿਤ ਵੇਲੇ ਜਾਗਣਾ ਸਭ ਤੋਂ ਚੰਗਾ ਹੈ ।

੨. ਘਰ ਵਿੱਚ ਆਏ ਮਿਹਮਾਨ ਦੀ ਸੇਵਾ ਕਰਨੀ ਪਰਮ ਧਰਮ ਹੈ ।

੩. ਸਨਿਗਧ (ਘਿਉ ਪਾ ਕੇ) ਭੋਜਨ ਖਾਣਾ ਚਾਹੀਦਾ ਹੈ, ਖ਼ੁਸ਼ਕ ਭੋਜਨ ਖਾਣ ਨਾਲ ਲੜਾਈ ਹੁੰਦੀ ਹੈ ।

੪. ਇਸਤਰੀ, ਕਹਿਣਾ ਨਾ ਮੰਨੇ ਤਾਂ ਤਾੜਨਾ ਯੋਗ ਹੈ ।

*"ਆਗਤੇ ਸ੍ਵਾਗਤੰ ਸਾਰੰ, ਰਾਤ੍ਰਊ ਸਾਰੰ ਚ ਜਾਗ੍ਰਣੰ ।*
*ਭੋਜਨੇ ਚ ਘ੍ਰਿਤੰ ਸਾਰੰ, ਇਸਤ੍ਰਿਆ ਸਾਰੰ ਚ ਤਾੜਨੰ ।"*

ਇਨ੍ਹਾਂ ਚਾਰ ਬਚਨਾਂ ਨੂੰ ਸੁਣ ਕੇ ਰਾਜਾ ਆਪਣੇ ਰਾਜ ਮਹਿਲਾਂ ਵਿੱਚ ਆ ਗਿਆ । ਰਾਣੀ ਅੱਜ ਸੰਤਾਂ ਪਾਸੋਂ ਮੈਂ ਚਾਰ ਬਚਨ ਸੁਣ ਕੇ ਆਇਆ ਹਾਂ । ਰਾਜੇ ਨੇ ਰਾਣੀ ਨੂੰ ਮੁਖ਼ਾਤਬ ਕਰ ਕੇ ਕਿਹਾ ।

ਪਹਿਲਾ ਬਚਨ : ਅੰਮ੍ਰਿਤ ਵੇਲੇ ਜਾਗ ਕੇ ਪ੍ਰਭੂ ਦਾ ਸਿਮਰਨ ਕਰਨਾ ਸਭ ਤੋਂ ਉੱਤਮ ਹੈ । ਇਸ ਕਰਕੇ ਤੂੰ ਚਾਰ ਵਜੇ ਦੇ ਕਰੀਬ ਮੈਨੂੰ ਜਗਾ ਦੇਵੀਂ ।"

ਇਹ ਗੱਲ ਸੁਣ ਕੇ ਰਾਣੀ ਬਹੁਤ ਖ਼ੁਸ਼ ਹੋਈ (ਕਿਉਂਕਿ ਉਹ ਆਪ ਹਮੇਸ਼ਾਂ ਸਵੇਰੇ ਉੱਠ ਕੇ ਸਿਮਰਨ ਕਰਦੀ ਸੀ ਤੇ ਰਾਜੇ ਨੂੰ ਕਈ ਵਾਰ ਜਗਾਉਂਦੀ ਸੀ ਪਰ ਉੱਠਦਾ ਨਹੀਂ ਸੀ) ਤੇ ਕਿਹਾ ਮੈਂ ਜ਼ਰੂਰ ਸਵੇਰੇ ਆਪ ਜੀ ਨੂੰ ਉਠਾਵਾਂਗੀ। ਜੇ ਤੁਸੀਂ ਭਜਨ ਕਰੋਗੇ ਤਾਂ ਇਸ ਵਿੱਚ ਆਪ ਜੀ ਦੀ ਅਰਧਾਂਗਨੀ ਹੋਣ ਕਰਕੇ ਮੈਨੂੰ ਵੀ ਲਾਭ ਹੋਵੇਗਾ । ਜਦ ਅੰਮ੍ਰਿਤ ਵੇਲੇ ਰਾਣੀ ਨੇ ਰਾਜੇ ਨੂੰ ਜਗਾਇਆ, ਅੱਗੋਂ ਕਦੇ ਨਾ ਉੱਠਣ ਕਰਕੇ ਰਾਜਾ ਉੱਠ ਕੇ ਫਿਰ ਸੌਂ ਜਾਵੇ । ਰਾਣੀ ਨੇ ਕਿਹਾ, "ਮੇਰੇ ਆਖੇ ਤਾਂ ਨਹੀਂ ਉਠਦੇ ਆਪਣੇ ਗੁਰੂ ਦਾ ਬਚਨ ਤਾਂ ਮੰਨੋ।" ਰਾਜੇ ਨੇ ਕਿਹਾ, "ਕੀ ਕਰਾਂ ਨੀਂਦ ਨਹੀਂ ਛੱਡਦੀ।" ਰਾਣੀ ਨੇ ਕਿਹਾ—"ਸਿਪਾਹੀਆਂ ਵਾਲੀ ਵਰਦੀ ਪਾ ਕੇ ਸ਼ਹਿਰ ਵਿੱਚ ਗਸ਼ਤ (ਚੱਕਰ) ਲਗਾ ਆਉ, ਨੀਂਦ ਖੁਲ੍ਹ ਜਾਏਗੀ ।" ਉਸੀ ਵੇਲੇ

ਰਾਜਾ ਸਿਪਾਹੀਆਂ ਵਾਲੀ ਵਰਦੀ ਪਾ ਕੇ ਸ਼ਹਿਰ ਨੂੰ ਤੁਰ ਗਿਆ। ਫਿਰਦਿਆਂ ਫਿਰਦਿਆਂ ਇਕ ਜਗ੍ਹਾ ਬੈਠ ਗਿਆ। ਉਥੇ ਕੀ ਵੇਖਿਆ ਕਿ ਇਕ ਟੁੱਟੇ ਹੋਏ ਘਰ ਵਿਚ ਇਕ ਇਸਤ੍ਰੀ ਅਤੇ ਉਸ ਦਾ ਪਤੀ ਰਹਿੰਦੇ ਹਨ, ਦੋਹਾਂ ਦਾ ਆਪਸ ਵਿੱਚ ਬੜਾ ਪ੍ਰੇਮ ਹੈ।

ਇਸਤਰੀ ਨੇ ਆਪਣੇ ਪਤਿਬ੍ਰਤਾ ਧਰਮ ਅਨੁਸਾਰ ਸਵੇਰੇ ਉੱਠ ਕੇ ਪਹਿਲੇ ਆਪ ਇਸ਼ਨਾਨ ਕੀਤਾ ਫਿਰ ਪਤੀ ਨੂੰ ਇਸ਼ਨਾਨ ਕਰਵਾ ਕੇ ਚਰਨਾਂਮ੍ਰਿਤ ਪੀਤਾ, ਕਪੜੇ ਪੁਆ, ਗਲ ਵਿੱਚ ਫੁੱਲਾਂ ਦੀ ਮਾਲਾ ਪਾ ਕੇ ਪੂਜਨ ਕੀਤਾ ਫਿਰ ਪਤੀ ਨੂੰ ਹਰੀ-ਜਸ ਸੁਣਨ ਲਈ ਸਤਿਸੰਗ ਵਿੱਚ ਭੇਜ ਦਿੱਤਾ। ਪਿਛੋਂ ਆਪ ਚਰਖਾ ਕੱਤਦੀ ਹੋਈ, ਰਾਮ ਰਾਮ ਕਰਦੀ ਤੇ ਨਾਲ ਰੋਂਦੀ ਵੀ ਹੈ। ਰਾਜਾ ਦੇਖ ਕੇ ਹੈਰਾਨ ਹੋ ਗਿਆ, ਕੋਲ ਆ ਕੇ ਪੁੱਛਿਆ, ਮਾਈ ਇਹ ਦੱਸ—

੧. ਚਰਖਾ ਕਿਉਂ ਕੱਤਦੀ ਹੈਂ ? ੨. ਰਾਮ ਰਾਮ ਕਿਉਂ ਕਰਦੀ ਹੈਂ ? ੩. ਰੋਂਦੀ ਕਿਉਂ ਹੈਂ ?

੧. ਮਾਈ ਨੇ ਕਿਹਾ—ਮੈਂ ਆਪਣੀ ਪੇਟ ਪੂਰਤੀ ਲਈ ਚਰਖਾ ਕੱਤਦੀ ਹਾਂ, ਜਦੋਂ ਦੀ ਵਿਆਹ ਕੇ ਇਸ ਘਰ ਵਿੱਚ ਆਈ ਹਾਂ ਉਦੋਂ ਦਾ ਮੈਂ ਆਪਣੀ ਮਿਹਨਤ ਕਰ ਕੇ ਪਤੀ ਨੂੰ ਖੁਆਇਆ ਹੈ, ਉਸ ਦੀ ਕਮਾਈ ਦਾ ਨਹੀਂ ਖਾਧਾ, ਕਿਉਂਕਿ ਪਤੀ ਦੀ ਸੇਵਾ ਕਰਨੀ ਮੇਰਾ ਧਰਮ ਹੈ।

੨. ਮੁਕਤੀ ਦੀ ਪ੍ਰਾਪਤੀ ਲਈ ਮੈਂ ਰਾਮ-ਰਾਮ ਜਪਦੀ ਹਾਂ, ਅਤੇ

੩. ਰੋਂਦੀ ਇਸ ਕਰਕੇ ਹਾਂ ਕਿ ਇਸ ਨਗਰੀ ਦਾ ਰਾਜਾ ਬੜਾ ਧਰਮਾਤਮਾ ਹੈ ਉਹ ਅੱਜ ਤੋਂ ਅੱਠਵੇਂ ਦਿਨ ਮਰ ਜਾਵੇਗਾ।

ਰਾਜਾ ਆਪਣਾ ਮਰਨਾ ਸੁਣ, ਡਰ ਕੇ ਕੰਬ ਗਿਆ ਤੇ ਮਾਈ ਤੋਂ ਪੁੱਛਿਆ, "ਤੈਨੂੰ ਕਿਵੇਂ ਪਤਾ ਲੱਗਾ ਹੈ ਕਿ ਰਾਜੇ ਨੇ ਅੱਠਵੇਂ ਦਿਨ ਮਰ ਜਾਣਾ ਹੈ।"

ਮਾਈ ਨੇ ਕਿਹਾ—"ਮੈਂ ਪਤਿਬ੍ਰਤ ਧਰਮ ਵਾਲੀ ਹਾਂ, ਉਸ ਸ਼ਕਤੀ ਕਰਕੇ ਪਤਾ ਲੱਗਾ ਹੈ।"

ਰਾਜੇ ਨੇ ਪੁੱਛਿਆ—"ਉਹ ਫਿਰ ਕਿਵੇਂ ਮਰੇਗਾ ?"

ਮਾਈ ਨੇ ਕਿਹਾ—"ਜਮਦੂਤ ਸੱਪ ਦੇ ਰੂਪ ਵਿੱਚ ਆ ਕੇ ਮਾਰੇਗਾ।"

ਇਤਨੀ ਗੱਲ ਸੁਣ ਕੇ ਰਾਜਾ ਵਾਪਸ ਘਰ ਆਇਆ, ਘਰ ਆ ਕੇ ਰਾਣੀ ਅਤੇ ਵਜ਼ੀਰ ਨੂੰ ਬੁਲਾ ਕੇ ਰਸਤੇ ਵਿੱਚ ਮਾਈ ਨਾਲ ਹੋਈ ਸਾਰੀ ਗੱਲ-ਬਾਤ ਸੁਣਾਈ।

ਰਾਣੀ ਤੇ ਵਜ਼ੀਰ ਦੋਹਾਂ ਨੇ ਰਲ ਕੇ ਬੜੇ ਯਤਨ ਕੀਤੇ, ਦਾਨ ਪੁੰਨ ਵੀ ਕੀਤੇ। ਫਿਰ ਰਾਜੇ ਨੂੰ ਸੰਤਾਂ ਦੇ ਬਚਨ ਯਾਦ ਆ ਗਏ। ਕਿ ਆਏ ਮੁਸਾਫ਼ਰ ਦੀ ਮਾਣ-ਇੱਜ਼ਤ ਕਰਨੀ ਚਾਹੀਦੀ ਹੈ। ਵਜ਼ੀਰ ਨੂੰ ਕਿਹਾ ਭਾਵੇਂ ਸੱਪ ਨੇ ਮਾਰਨ ਲਈ ਆਉਣਾ ਹੈ ਤਾਂ ਵੀ ਉਹ ਮਹਿਮਾਨ ਰੂਪ ਹੋਣ ਕਰਕੇ ਸਤਿਕਾਰ ਯੋਗ ਹੈ। ਸੱਪ ਦੇ ਸਤਿਕਾਰ ਲਈ ਬਾਗ ਵਿੱਚ ਸੁੰਦਰ ਸ਼ੀਸ਼ ਮਹਿਲ ਬਣਵਾ ਕੇ ਚਾਰੇ ਦਰਵਾਜ਼ਿਆਂ 'ਤੇ ਦੁੱਧ, ਸ਼ਰਬਤ, ਪਾਣੀ ਆਦਿ ਦੇ ਕੁੰਡ ਬਣਵਾਏ। ਉਸ ਦੀ ਰਿਹਾਇਸ਼ ਵਾਸਤੇ ਚੰਦਨ ਦੇ ਬੂਟੇ ਲਗਵਾਏ, ਸੱਪ ਦੀ ਖ਼ੁਸ਼ੀ ਲੈਣ ਵਾਸਤੇ ਬੀਨਾ ਵਜਾਉਣ ਵਾਲਿਆਂ ਸਪੇਰਿਆਂ ਨੂੰ ਵੀ ਸੱਦਿਆ, ਸਲਾਮੀ ਦੇਣ ਵਾਲੇ ਫ਼ੌਜੀਆਂ ਦੀਆਂ ਕਤਾਰਾਂ ਖੜੀਆਂ ਕਰ ਦਿੱਤੀਆਂ।

ਜਿਸ ਵੇਲੇ ਸੱਪ ਆਇਆ ਤਾਂ ਸਾਰੀ ਫ਼ੌਜ ਨੇ ਸਲਾਮੀ ਦਿੱਤੀ, ਜਲ ਦੇ ਕੁੰਡ ਵਿਚ ਇਸ਼ਨਾਨ ਕਰਵਾਇਆ, ਸ਼ਰਬਤ ਤੇ ਦੁੱਧ ਪਿਲਾਇਆ, ਚੰਦਨ ਦੇ ਦਰੱਖ਼ਤ ਤੇ ਬਿਠਾ ਕੇ ਬੀਨਾਂ ਸੁਣਾਈਆਂ। ਉਹ ਜਮਦੂਤ ਸੱਪ ਦੇ ਰੂਪ ਵਿੱਚ ਬਹੁਤ ਖ਼ੁਸ਼ ਹੋਇਆ ਤੇ ਸੋਚਦਾ ਹੈ ਇਸ ਰਾਜੇ ਨੇ ਮੇਰੀ ਬੜੀ ਸੇਵਾ ਕੀਤੀ ਹੈ ਹੁਣ ਮੈਂ ਇਸ ਨੂੰ ਨਹੀਂ ਮਾਰਾਂਗਾ, ਮੈਂ ਅਕ੍ਰਿਤਘਣ ਨਹੀਂ ਬਣਨਾ। ਧਰਮਰਾਜੇ ਦਾ ਹੁਕਮ ਤਾਂ ਇਹ ਹੈ ਕਿ ਇਸ ਨੂੰ ਮਾਰ ਕੇ ਲਿਆਉ। ਪਰ ਮੈਂ ਇਸ ਨੂੰ ਆਪਣੀ ਉਮਰ ਦੇ ਕੇ ਜਾਵਾਂਗਾ।

ਲੰਮੀ ਸੋਚ ਵਿਚਾਰ ਤੋਂ ਬਅਦ ਸੱਪ ਨੇ ਰਾਜੇ ਨੂੰ ਆ ਕੇ ਕਿਹਾ, "ਧਰਮਰਾਜ ਦੇ ਹੁਕਮ ਅਨੁਸਾਰ ਮੈਂ ਇਕ ਵਾਰ ਤੈਨੂੰ ਡੰਗ ਮਾਰ ਕੇ ਮਾਰਾਂਗਾ ਫਿਰ ਆਪਣੀ ਉਮਰ ਦੇ ਕੇ ਤੈਨੂੰ ਜਿਉਂਦਾ ਕਰ ਦਿਆਂਗਾ ਤੂੰ ਕੋਈ ਫ਼ਿਕਰ ਨਾ ਕਰ।" ਇੰਞ ਕਹਿ ਕੇ ਸੱਪ ਨੇ ਰਾਜੇ ਨੂੰ ਡੰਗ ਮਾਰਿਆ। ਰਾਜਾ ਮਰ ਕੇ ਡਿੱਗ ਪਿਆ। ਸੱਪ ਨੇ ਓਸੇ ਵੇਲੇ ਆਪਣੀ ਪੰਜ ਸਾਲ ਉਮਰ ਦੇ ਕੇ ਜਿਵਾ ਦਿੱਤਾ।* ਕਿਹਾ ਦੇਵਤਿਆਂ ਦੀ ਜੋ ਪੰਜ ਸਾਲ ਦੀ ਉਮਰ ਹੈ, ਮਨੁੱਖਾਂ ਦੀ ੭੫ ਸਾਲ ਦੀ ਹੁੰਦੀ ਹੈ। ਭਾਵ ਇਹ ਕਿ ਹੁਣ ਤੂੰ ੭੫ ਸਾਲ ਰਾਜ ਕਰੇਂਗਾ। ਇਹ ਗੱਲ ਕਹਿ ਕੇ ਸੱਪ ਜਾਣ ਲੱਗਾ ਤਾਂ ਰਾਜੇ ਨੇ ਜਾਂਦਿਆਂ ਵੀ ਉਸ ਦਾ

---

** ਤੀਜੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਦੀ ਨਿਮਰਤਾ, ਪਿਆਰ, ਸ਼ਰਧਾ, ਅਣਥਕ ਲਗਨ, ਸੇਵਾ ਭਾਵ ਨੂੰ ਤਕ ਕੇ ਆਪਣੀ ਉਮਰ ਵਿਚੋਂ ੬ ਸਾਲ, ੧੧ ਮਹੀਨੇ, ੧੮ ਦਿਨ ਦੀ ਉਮਰ ਬਖ਼ਸ਼ੀ ਸੀ।*

*ਅਬ ਖਟ ਬਰਖ ਇਕਾਦਸ਼ ਮਾਸ। ਦਜੋਸ ਅਸ਼ਟ ਦਸ ਸ਼ੇਸ਼ ਰਹਾਸ।*
*ਸੋ ਅਪਨੀ ਹਮ ਤੁਮ ਕੋ ਦੀਨਸਿ। ਪ੍ਰੇਮ ਭਗਤਿ ਮੈਂ ਲੀਨ ਪ੍ਰਬੀਨਸਿ ॥੧੩॥*

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੬੭)*

ਬੜਾ ਸਤਿਕਾਰ ਕੀਤਾ। ਸੱਪ ਨੇ ਖ਼ੁਸ਼ ਹੋ ਕੇ ਕਿਹਾ—"ਜਿਤਨੇ ਵੀ ਦੁਨੀਆਂ ਵਿੱਚ ਪਸ਼ੂ ਪੰਛੀ ਹਨ, ਉਹ ਆਪਣੀ ਜ਼ਬਾਨ ਤੋਂ ਜੋ ਵੀ ਬੋਲੀ ਬੋਲਣਗੇ ਤੈਨੂੰ ਸਾਰਾ ਪਤਾ ਲਗੇਗਾ, ਪਰ ਕਿਸੇ ਨੂੰ ਦੱਸਣਾ ਨਹੀਂ, ਆਪਣੀ ਰਾਣੀ ਨੂੰ ਵੀ ਨਹੀਂ ਦੱਸਣਾ। ਅਗਰ ਕਿਸੇ ਨੂੰ ਸੁਣਾਏਂਗਾ ਤਾਂ ਮਰ ਜਾਵੇਂਗਾ। ਇਹ ਗੱਲ ਕਹਿ ਕੇ ਸੱਪ ਚਲਾ ਗਿਆ। ਰਾਜਾ ਖ਼ੁਸ਼ ਹੋ ਕੇ ਆਪਣੇ ਮਹਿਲਾਂ ਵਿੱਚ ਆ ਗਿਆ।

ਫਿਰ ਰਾਜੇ ਨੂੰ ਸੰਤਾਂ ਦਾ ਤੀਜਾ ਬਚਨ ਯਾਦ ਆਇਆ ਕਿ ਖ਼ੁਸ਼ਕ ਭੋਜਨ ਨਹੀਂ ਕਰਨਾ ਜੇ ਕਰੇਗਾ ਤਾਂ ਲੜਾਈ ਹੋਏਗੀ। ਹੱਛਾ ਜੇਕਰ ਰਾਣੀ ਨਾਲ ਲੜਾਈ ਹੋਵੇਗੀ ਤਾਂ ਸੰਭਾਲ ਲਵਾਂਗਾ। ਇਹ ਵਿਚਾਰ ਕੇ ਰਾਣੀ ਨੂੰ ਕਿਹਾ—ਮੇਰੇ ਲਈ ਅੱਜ ਬਿਲਕੁਲ ਖ਼ੁਸ਼ਕ ਭੋਜਨ ਪਕਾਵੀਂ ਘਿਉ ਬਿਲਕੁਲ ਨਹੀਂ ਛੁਹਾਣਾ। ਰਾਣੀ ਨੇ ਰਾਜੇ ਦੇ ਕਹੇ ਅਨੁਸਾਰ ਖ਼ੁਸ਼ਕ ਭੋਜਨ ਤਿਆਰ ਕਰ ਕੇ ਰਾਜੇ ਦੇ ਅੱਗੇ ਰੱਖ ਦਿੱਤਾ।

ਰਾਜਾ ਰੋਜ਼ ਹੀ ਕੀੜੀਆਂ ਵਾਸਤੇ ਇਕ ਗ੍ਰਾਹੀ ਬਾਹਰ ਕੱਢ ਕੇ ਖਾਂਦਾ ਸੀ। ਜਦ ਉਸ ਨੇ ਰੁੱਖਾ ਭੋਜਨ ਕੀੜੀਆਂ ਲਈ ਬਾਹਰ ਕੱਢ ਕੇ ਰੱਖਿਆ ਤਾਂ ਕੀੜੀਆਂ ਨੇ ਖ਼ੁਸ਼ਕ ਭੋਜਨ ਦੇਖ ਕੇ ਰਾਜੇ ਦੀ ਨਿੰਦਿਆ ਕੀਤੀ ਤੇ ਗਾਲ੍ਹਾਂ ਕੱਢੀਆਂ। ਰਾਜਾ ਸੁਣ ਕੇ ਹੱਸ ਪਿਆ, ਕੋਲ ਹੀ ਰਾਣੀ ਬੈਠੀ ਸੀ ਉਸ ਨੇ ਹੱਸਣ ਦਾ ਕਾਰਨ ਪੁੱਛਿਆ। ਰਾਜੇ ਨੇ ਨਾ ਦੱਸਿਆ।

ਰਾਣੀ ਨੇ ਕਿਹਾ—"ਜੇ ਤੁਸੀਂ ਨਹੀਂ ਦੱਸੋਗੇ ਤਾਂ ਮੈਂ ਫਾਹਾ ਲੈ ਕੇ ਮਰ ਜਾਵਾਂਗੀ।" ਦੋਹਾਂ ਦਾ ਬੜਾ ਬਹਿਸ-ਮੁ-ਬਾਹਿਸਾ ਹੋਇਆ। ਆਖ਼ਿਰ ਇਸਤਰੀ ਦਾ ਹਠ ਬੜਾ ਜ਼ਬਰਦਸਤ ਹੁੰਦਾ ਹੈ। ਜਦ ਰਾਣੀ ਮਰਨ ਲਈ ਹੀ ਤਿਆਰ ਹੋ ਗਈ ਤਾਂ ਰਾਜੇ ਨੇ ਕਿਹਾ—"ਤੂੰ ਨਾ ਮਰ, ਮੈਨੂੰ ਗੰਗਾ 'ਤੇ ਲੈ ਚਲ, ਉਥੇ ਤੈਨੂੰ ਸੁਣਾ ਕੇ ਮੈਂ ਮਰ ਜਾਵਾਂਗਾ ਤੇ ਮੈਨੂੰ ਗੰਗਾ ਪ੍ਰਵਾਹ ਕਰ ਦੇਵੀਂ।" ਰਾਣੀ ਨੇ ਗੰਗਾ ਦੇ ਕਿਨਾਰੇ ਜਾਣ ਦੀ ਤਿਆਰ ਕਰ ਲਈ, ਬਹੁਤਿਆਂ ਨੇ ਰਾਣੀ ਨੂੰ ਸਮਝਾਇਆ, ਪਰ ਰਾਣੀ ਆਪਣੇ ਹਠ ਤੋਂ ਨਾ ਹਟੀ, ਗੰਗਾ ਵੱਲ ਚੱਲ ਪਏ। ਜਾਂਦਿਆਂ-ਜਾਂਦਿਆਂ ਰਾਹ ਵਿਚ ਰਾਤ ਪੈ ਗਈ। ਜੰਗਲ ਵਿਚ ਇਕ ਖੂਹ ਸੀ ਉਸ ਦੇ ਆਸੇ ਪਾਸੇ ਹਰਾ-ਹਰਾ ਘਾਹ ਸੀ ਉਥੇ ਰਹਿ ਪਏ। ਰਾਤ ਅਤੇ ਸਵੇਰੇ ਜਲ ਵਰਤਣ ਕਰਕੇ ਉਥੇ ਚਿੱਕੜ ਹੋ ਗਿਆ; ਘਾਹ ਮਿਧਿਆ ਗਿਆ। ਸਵੇਰ-ਸਾਰ ਇਕ ਅਯਾਲੀ ਬੱਕਰੇ-ਬੱਕਰੀਆਂ ਲੈ ਕੇ ਚਰਾਉਣ ਲਈ ਉਸ ਖੂਹ ਪਰ ਆ ਪਹੁੰਚਾ। ਸਭ ਬੱਕਰੀਆਂ ਘਾਹ ਖਾਣ ਲੱਗ ਪਈਆਂ ਪਰ

ਇਕ ਬੱਕਰੀ ਘਾਹ ਨਾ ਖਾਵੇ। ਉਸ ਦੇ ਪਤੀ ਬੱਕਰੇ ਨੇ ਬਹੁਤ ਸਮਝਾਇਆ, ਪਰ ਬਜ਼ਿਦ ਕਿ ਇਹ ਲਤਾੜਿਆ ਹੋਇਆ ਘਾਹ ਮੈਂ ਨਹੀਂ ਖਾਣਾ।

ਬੱਕਰੇ ਨੇ ਪੁੱਛਿਆ—"ਤੂੰ ਫਿਰ ਕਿਹੜਾ ਘਾਹ ਖਾਵੇਂਗੀ?"

ਬੱਕਰੀ ਨੇ ਕਿਹਾ—"ਖੂਹ ਦੀਆਂ ਇੱਟਾਂ ਵਿਚ ਜੋ ਘਾਹ ਉੱਗਿਆ ਹੋਇਆ ਹੈ, ਉਹ ਲਿਆ ਕੇ ਦਿਓਗੇ ਤਾਂ ਖਾਵਾਂਗੀ।" ਉਸ ਘਾਹ ਦੇ ਲਿਆਉਣ ਵਾਸਤੇ ਬੱਕਰੇ ਨੇ ਯਤਨ ਤਾਂ ਬਹੁਤ ਕੀਤੇ ਪਰ ਲਿਆ ਨਾ ਸਕਿਆ। ਕਿਉਂਕਿ ਖੂਹ ਵਿਚ ਡਿੱਗਣ ਦਾ ਖ਼ਤਰਾ ਸੀ, ਬੱਕਰੀ ਨੂੰ ਬਹੁਤ ਸਮਝਾਇਆ, ਪਰ ਨਾ ਸਮਝੀ। ਬੱਕਰੇ ਨੂੰ ਬਹੁਤ ਗੁੱਸਾ ਆ ਗਿਆ ਤੇ ਸਿੰਗ ਅਤੇ ਦੁਲੱਤੇ ਮਾਰ-ਮਾਰ ਕੇ ਬੱਕਰੀ ਨੂੰ ਬਹੁਤ ਕੁੱਟਿਆ। ਬੱਕਰੀ ਮੰਨ ਗਈ ਤੇ ਕਿਹਾ—"ਨਾ ਮਾਰੋ ਮੈਂ ਇਹੋ ਘਾਹ ਖਾ ਲੈਂਦੀ ਹਾਂ।"

ਇਸ ਤਰ੍ਹਾਂ ਬੱਕਰੀ-ਬੱਕਰੇ ਵੱਲ ਤੱਕ ਕੇ ਰਾਜੇ ਨੂੰ ਸੰਤਾਂ ਦੇ ਬਚਨ ਯਾਦ ਆ ਗਏ ਕਿ ਜੇਕਰ ਇਸਤਰੀ ਹਠ ਪਰ ਆ ਕੇ ਕੋਈ ਬਚਨ ਨਾ ਮੰਨੇ ਤਾਂ ਉਸ ਵੇਲੇ ਤਾੜਨਾ ਚੰਗਾ ਹੈ।

"ਤੂੰ ਆਪਣਾ ਹਠ ਛੱਡੇਂਗੀ ਕਿ ਨਹੀਂ।" ਰਾਜੇ ਨੇ ਰਾਣੀ ਨੂੰ ਬੁਲਾ ਕੇ ਕਿਹਾ।

ਰਾਣੀ ਨੇ ਕਿਹਾ—"ਮਰ ਜਾਵਾਂਗੀ, ਪਰ ਜ਼ਿਦ ਨਹੀਂ ਛੱਡਾਂਗੀ।" ਉਸੀ ਵੇਲੇ ਰਾਜਾ ਗੁੱਸੇ ਵਿਚ ਆ ਕੇ ਉਸ ਨੂੰ ਮਾਰਨ ਲੱਗ ਪਿਆ ਤੇ ਮਿਆਨ ਵਿਚੋਂ ਤਲਵਾਰ ਕੱਢ ਕੇ ਕਿਹਾ—"ਜ਼ਿਦ ਛੱਡ ਦੇ ਨਹੀਂ ਤਾਂ ਹੁਣੇ ਤੇਰਾ ਸਿਰ ਵੱਢ ਦਿਆਂਗਾ।"

ਰਾਣੀ ਨੇ ਕਿਹਾ—"ਮੈਂ ਜ਼ਿਦ ਛੱਡੀ, ਮੈਨੂੰ ਨਾ ਮਾਰੋ। ਤੁਸੀਂ ਹੱਸੋ ਜਾਂ ਰੋਵੋ, ਮੈਨੂੰ ਕੀ?" ਇਉਂ ਸਾਧ ਸੰਗਤ ਜੀ! ਸੰਤਾਂ ਦੇ ਬਚਨਾਂ ਪਰ ਭਰੋਸਾ ਹੋਣ ਕਰਕੇ ਰਾਜਾ ਤੇ ਰਾਣੀ ਆਪਣੇ ਮਹਿਲਾਂ ਵਿਚ ਆ ਕੇ ਖ਼ੁਸ਼ੀ-ਖ਼ੁਸ਼ੀ ਰਹਿਣ ਲੱਗ ਪਏ।

## ਸਤਿ ਨਿਰਤਿ ਬੂਝੈ ਜੇ ਕੋਇ॥
## ਨਾਮੁ ਜਪਤ ਤਾ ਕੀ ਗਤਿ ਹੋਇ॥

**ਪਦ ਅਰਥ :** ਸਤਿ= ਸੱਤ ਅਸੱਤ। ਨਿਰਤਿ= ਨਿਰਣਾ। ਗਤਿ= ਮੁਕਤੀ। ਹੋਇ= ਹੋਵੇਗੀ।

**ਅਰਥ :** ਜੇ ਕੋਈ ਮਨੁੱਖ ਸੱਤ ਅਸੱਤ ਦੇ ਨਿਰਣੇ ਨੂੰ ਸਮਝਦਾ ਹੈ ਅਤੇ

ਸਤਿ ਨਾਮੁ ਮੰਤ੍ਰ ਨੂੰ ਜਪਦਾ ਹੈ, ਉਸ ਦੀ ਮੁਕਤੀ ਹੋਵੇਗੀ।

**ਆਪਿ ਸਤਿ ਕੀਆ ਸਭੁ ਸਤਿ॥**
**ਆਪੇ ਜਾਨੈ ਅਪਨੀ ਮਿਤਿ ਗਤਿ॥**

**ਪਦ ਅਰਥ :** ਸਤਿ= ਸੱਚਾ। ਕੀਆ= ਸੰਸਾਰ। ਜਾਨੈ= ਜਾਣਦਾ ਹੈ। ਮਿਤਿ= ਮਰਯਾਦਾ, ਅੰਦਾਜ਼ਾ। ਗਤਿ= ਪਹੁੰਚ।

**ਅਰਥ :** (ਉਹ ਪ੍ਰਭੂ) ਆਪ ਸੱਚਾ ਹੈ, ਉਸ ਦਾ ਕੀਤਾ ਹੋਇਆ (ਸੰਸਾਰ) ਵੀ ਸਾਰਾ ਸੱਚਾ ਹੈ। ਉਹ ਆਪਣੀ ਗਤਿ ਦੀ ਮਰਯਾਦਾ ਨੂੰ ਆਪ ਹੀ ਜਾਣਦਾ ਹੈ।

**ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥**
**ਅਵਰ ਨ ਬੂਝਿ ਕਰਤ ਬੀਚਾਰੁ॥**

**ਪਦ ਅਰਥ :** ਅਵਰ= ਹੋਰ। ਬੂਝਿ= ਪੁੱਛ ਕੇ। ਕਰਤ= ਕਰਦਾ। ਬੀਚਾਰੁ= ਸਾਲਾਹ-ਮਸ਼ਵਰਾ।

**ਅਰਥ :** ਜਿਸ (ਪ੍ਰਭੂ) ਦੀ ਇਹ ਦੁਨੀਆ ਹੈ, ਉਹ ਕਥਨ ਵਾਲਾ ਪ੍ਰਭੂ ਹੋਰ ਕਿਸੇ ਤੋਂ ਪੁੱਛ ਕੇ ਇਸ ਦੇ ਸਾਜਣ ਦੀ ਵੀਚਾਰ ਨਹੀਂ ਕਰਦਾ।

**ਕਰਤੇ ਕੀ ਮਿਤਿ ਨ ਜਾਨੈ ਕੀਆ॥**
**ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥੭॥**

**ਪਦ ਅਰਥ :** ਕਰਤੇ= ਪ੍ਰਭੂ। ਜਾਨੈ= ਜਾਣਦਾ। ਭਾਵੈ= ਹੁੰਦਾ ਹੈ। ਸੋ= ਓਹੀ। ਵਰਤੀਆ= ਵਰਤਦਾ, ਹੁੰਦਾ।

**ਅਰਥ :** ਪ੍ਰਮੇਸ਼ਰ ਦੀ ਮਰਯਾਦਾ ਨੂੰ ਕੀਤਾ ਹੋਇਆ ਜੀਵ ਨਹੀਂ ਜਾਣ ਸਕਦਾ। ਗੁਰੂ ਜੀ ਕਹਿੰਦੇ ਹਨ—ਜੋ ਉਸ ਕਰਤੇ ਨੂੰ ਚੰਗਾ ਲੱਗਦਾ ਹੈ, ਉਹੀ ਹੁੰਦਾ ਹੈ॥੭॥

**ਬਿਸਮਨ ਬਿਸਮ ਭਏ ਬਿਸਮਾਦ॥**
**ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥**

**ਅਰਥ :** ਜਿਨ੍ਹਾਂ ਦਾ ਮਨ ਵਿਸ਼ਿਆਂ ਵਲੋਂ ਰਹਿਤ ਹੋਇਆ ਹੈ। ਉਹ ਅਸਚਰਜ ਰੂਪ ਹੋਏ ਹਨ। ਅਥਵਾ :— ਅਸਚਰਜ ਰੂਪ ਨੂੰ ਪਾ ਕੇ

ਅਸਚਰਜ ਸਰੂਪ ਹੋ ਗਏ । ਜਿਸ ਨੇ ਗੁਰੂ ਤੋਂ ਪੁੱਛਿਆ ਹੈ, ਓਸੇ ਨੂੰ ਇਹ ਅਨੰਦ ਆਇਆ ਹੈ ।

**ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥**
**ਗੁਰ ਕੈ ਬਚਨਿ ਪਦਾਰਥ ਲਹੇ ॥**

**ਅਰਥ :** ਉਹ ਗੁਰਮੁਖ ਜਨ ਪ੍ਰਭੂ ਦੇ ਅਨੰਦ ਵਿਚ ਮਿਲੇ ਹੋਏ ਹਨ । ਜਿਨ੍ਹਾਂ ਨੇ ਗੁਰੂ ਉਪਦੇਸ਼ ਦੁਆਰਾ ਗਿਆਨ-ਪਦਾਰਥ ਨੂੰ ਪ੍ਰਾਪਤ ਕਰ ਲਿਆ ਹੈ।

**ਓਇ ਦਾਤੇ ਦੁਖ ਕਾਟਨਹਾਰ ॥**
**ਜਾ ਕੈ ਸੰਗਿ ਤਰੈ ਸੰਸਾਰ ॥**

**ਅਰਥ :** ਉਹ ਗੁਰੂ ਨਾਮ ਦੇ ਦਾਤੇ ਤੇ ਦੁੱਖਾਂ ਦੇ ਕੱਟਣ ਵਾਲੇ ਹਨ । ਜਿਨ੍ਹਾਂ ਦੀ ਸੰਗਤ ਕਰਕੇ ਸੰਸਾਰ ਤਰਦਾ ਹੈ ।

**ਜਨ ਕਾ ਸੇਵਕੁ ਸੋ ਵਡਭਾਗੀ ॥**
**ਜਨ ਕੈ ਸੰਗਿ ਏਕ ਲਿਵ ਲਾਗੀ ॥**

**ਅਰਥ :** ਭਜਨ-ਬੰਦਗੀ ਵਾਲੇ ਗੁਰਮੁਖ ਦਾ ਕੋਈ ਵੱਡੇ ਭਾਗਾਂ ਵਾਲਾ ਹੀ ਸੇਵਕ ਬਣਦਾ ਹੈ । ਉਨ੍ਹਾਂ ਸੰਤਾਂ ਦੀ ਸੰਗਤ ਕਰਕੇ ਉਸ ਦੀ ਇਕ ਪ੍ਰਭੂ ਵਿਚ ਸੁਰਤੀ ਲੱਗ ਗਈ ਹੈ ।

**ਗੁਨ ਗੋਬਿਦ ਕੀਰਤਨੁ ਜਨੁ ਗਾਵੈ ॥**
**ਗੁਰ ਪ੍ਰਸਾਦਿ ਨਾਨਕ ਫਲੁ ਪਾਵੈ ॥੮॥੧੬॥**

**ਅਰਥ :** ਜੋ ਪੁਰਸ਼ ਸੰਤਾਂ ਨਾਲ ਮਿਲ ਕੇ ਗੋਬਿੰਦ ਦੇ ਗੁਣਾਂ ਦਾ ਕੀਰਤਨ ਗਾਉਂਦਾ ਹੈ । ਵਾ :— ਪ੍ਰਮਾਤਮਾ ਦੇ ਗੁਣ ਅਤੇ ਉਸ ਦਾ ਜਸ ਗਾਉਂਦਾ ਹੈ। ਗੁਰੂ ਜੀ ਕਹਿੰਦੇ ਹਨ— ਉਹ ਪੁਰਸ਼ ਗੁਰੂ ਦੀ ਕਿਰਪਾ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਰੂਪ ਫਲ ਪਾਉਂਦਾ ਹੈ ॥੮॥੧੬॥

**ਉਥਾਨਕਾ :** ਗੁਰਦੁਆਰਾ ਰਾਮਸਰ ਸਾਹਿਬ ਸਰੋਵਰ ਦੇ ਕੰਢੇ ਗੁ: ਮੰਜੀ ਸਾਹਿਬ ਵਾਲੇ ਪਵਿੱਤਰ ਅਸਥਾਨ 'ਤੇ ਬੈਠ ਕੇ ਸੋਲ੍ਹਾਂ ਅਸ਼ਟਪਦੀਆਂ ਉਚਾਰਨ ਕਰ ਕੇ ਭਾਈ ਗੁਰਦਾਸ ਜੀ ਤੋਂ ਲਿਖਵਾ ਕੇ ਹਟੇ ਹੀ ਸਨ ਕਿ ਇਤਨੇ ਨੂੰ

ਸਤਿਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਆ ਗਏ। ਉਨ੍ਹਾਂ ਨੂੰ ਵੇਖ ਕੇ ਗੁਰੂ ਅਰਜਨ ਸਾਹਿਬ ਜੀ ਨੇ ਉਠ ਕੇ ਉਨ੍ਹਾਂ ਦੇ ਚਰਨਾਂ ਪਰ ਮੱਥਾ ਟੇਕ ਕੇ ਬੜੇ ਸਤਿਕਾਰ ਨਾਲ ਆਪਣੇ ਆਸਣ 'ਤੇ ਬਿਠਾਇਆ ਅਤੇ ਜਲ-ਪਾਣੀ ਦੀ ਸੇਵਾ ਪੁੱਛੀ। ਅੱਗੋਂ ਬਾਬਾ ਸ੍ਰੀ ਚੰਦ ਜੀ ਨੇ ਪੁੱਛਿਆ, "ਤੁਸੀਂ ਇਥੇ ਬੈਠੇ ਕੀ ਕੰਮ ਕਰ ਰਹੇ ਸੀ ?" ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਕਿਹਾ, "ਚਵ੍ਹੀ ਹਜ਼ਾਰ ਸ੍ਵਾਸਾਂ ਦੀ ਸਫਲਤਾ ਵਾਸਤੇ ਸੁਖਮਨੀ ਨਾਮੇ ਬਾਣੀ ਲਿਖਵਾ ਰਹੇ ਸਾਂ। ਸੋਲ੍ਹਾਂ ਅਸ਼ਟਪਦੀਆਂ ਪੂਰੀਆਂ ਹੋ ਚੁੱਕੀਆਂ ਹਨ ਅੱਗੋਂ ਆਪ ਅੱਠ ਅਸ਼ਟਪਦੀਆਂ ਉਚਾਰ ਕੇ ੨੪ ਅਸ਼ਟਪਦੀਆਂ ਪੂਰੀਆਂ ਕਰ ਦਿਓ।" ਇਹ ਬਚਨ ਸੁਣ ਕੇ ਬਾਬਾ ਜੀ ਬਹੁਤ ਹੀ ਖ਼ੁਸ਼ ਹੋਏ ਤੇ ਕਿਹਾ— "ਗੁਰਤਾ-ਗੱਦੀ ਤੁਹਾਨੂੰ ਹੀ ਮਿਲੀ ਹੋਈ ਹੈ। ਇਸ ਲਈ ਬਾਣੀ ਦੇ ਉਚਾਰਨ ਦਾ ਹੱਕ ਵੀ ਆਪ ਜੀ ਨੂੰ ਹੀ ਹੈ। ਤੁਸੀਂ ਆਪ ਹੀ ਅੱਗੋਂ ਬਾਣੀ ਉਚਾਰ ਕੇ ੨੪ ਅਸ਼ਟਪਦੀਆਂ ਪੂਰੀਆਂ ਕਰੋ।" ਗੁਰੂ ਜੀ ਨੇ ਦੁਬਾਰਾ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਾਡੇ ਮਨ ਵਿੱਚ ਤਾਂ ਹੀ ਖ਼ੁਸ਼ੀ ਹੋਵੇਗੀ ਜੇ ਕਰ ਆਪ ਕੁਝ ਬਾਣੀ ਉਚਾਰਨ ਕਰੋ।

ਗੁਰੂ ਜੀ ਦਾ ਦਿਲ ਰੱਖਣ ਵਾਸਤੇ ਬਾਬਾ ਸ੍ਰੀ ਚੰਦ੍ਰ ਜੀ ਨੇ ਆਪਣੇ ਮੁਖ-ਕਮਲ ਤੋਂ ਦੋ ਸਿਹਾਰੀਆਂ ਦਾ ਫ਼ਰਕ ਰੱਖ ਕੇ ਗੁਰੂ ਨਾਨਕ ਦੇਵ ਜੀ ਵਾਲਾ ਸਲੋਕ ਬੋਲ ਕੇ ਸੁਣਾ ਦਿੱਤਾ। ਬਾਬਾ ਸ੍ਰੀ ਚੰਦ ਜੀ ਤੋਂ ਸੁਣ ਕੇ ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਉਚਾਰ ਕੇ ਇਹ ਸਲੋਕ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਲਿਆ।

ਅਗਲੀਆਂ ਅੱਠ ਅਸ਼ਟਪਦੀਆਂ ਵੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਰਾਮਸਰ ਮੰਜੀ ਸਾਹਿਬ ਵਾਲੀ ਜਗ੍ਹਾ 'ਤੇ ਹੀ ਬੈਠ ਕੇ ਉਚਾਰਨ ਕੀਤੀਆਂ। ਇਤਿਹਾਸ ਅਨੁਸਾਰ ਅਤੇ ਸੰਪ੍ਰਦਾਈ ਮਹਾਂ ਪੁਰਸ਼ਾਂ ਤੋਂ ਇਹ ਗੱਲ ਸੀਨੇ-ਬ-ਸੀਨੇ ਚਲੀ ਆ ਰਹੀ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਗੁ: ਰਾਮਸਰ ਮੰਜੀ ਸਾਹਿਬ ਬੈਠਿਆਂ ਹੀ ਸੁਖਮਨੀ ਸਾਹਿਬ ਜੀ ਦੀਆਂ ੨੪ ਅਸ਼ਟਪਦੀਆਂ ਪੂਰੀਆਂ ਉਚਾਰੀਆਂ ਹਨ।*

---

** ਗਿਆਨੀ ਗਿਆਨ ਸਿੰਘ ਜੀ ਤਵਾਰੀਖ ਗੁਰੂ ਖ਼ਾਲਸਾ ਵਿੱਚ ਲਿਖਦੇ ਹਨ—*

*"ਸਿਹਸਰੇ ਪਿੰਡ ਦੀ ਪੰਚਾਇਤ ਦੀ ਬੇਨਤੀ ਕਰਨ ਤੇ ਗੁਰੂ ਅਰਜਨ ਦੇਵ ਜੀ ਉਨ੍ਹਾਂ ਦੇ ਜੋੜ ਮੇਲੇ 'ਤੇ ਗਏ। ਉਥੋਂ ਗੁਰੂ ਜੀ ਆਪਣੇ ਮਹਿਲਾਂ (ਮਾਤਾ) ਗੰਗਾ ਜੀ ਦੇ ਨਾਲ ਡੇਰਾ ਬਾਬਾ ਨਾਨਕ ਦਰਸ਼ਨ ਲਈ ਚਲ ਪਏ। ਡੇਰੇ ਸਾਹਿਬ ਦੇ ਦਰਸ਼ਨ ਕਰ ਕੇ ਸਤ ਨਾਮ ਦਾ ਪਵਿੱਤਰ*

*(ਬਾਕੀ ਅਗਲੇ ਪੰਨੇ 'ਤੇ)*

*ਸਭ ਲਿਖਵਾਇ ਉਠੇ ਗੁਰ ਪੂਰੇ । ਪਰਉਪਕਾਰ ਚਰਿਤ ਜਿਨ ਰੂਰੇ ॥੮॥*
*(ਗੁਰ ਪ੍ਰਤਾਪ ਸੂਰਜ, ਰਾਸਿ ੩, ਅੰਸ ੪੩)*

## ਸਲੋਕੁ ॥

## ਆਦਿ ਸਚੁ ਜੁਗਾਦਿ ਸਚੁ ॥

**ਅਰਥ :** ਸ੍ਰਿਸ਼ਟੀ ਤੋਂ ਪਹਿਲੇ ਉਹ ਪਰਮੇਸ਼ਰ ਸੱਚਾ ਸੀ, ਜਿਸ ਵੇਲੇ ਸ੍ਰਿਸ਼ਟੀ ਪੈਦਾ ਹੋਈ ਤਾਂ ਜੁਗਾਂ ਦੀ ਆਦਿ (ਸਤਜੁਗ) ਵਿਚ ਵੀ ਸੱਚਾ ਸੀ।

## ਹੈ ਭਿ ਸਚੁ

## ਨਾਨਕ ਹੋਸੀ ਭਿ ਸਚੁ ॥੧॥

**ਅਰਥ :** ਗੁਰੂ ਜੀ ਕਹਿੰਦੇ ਹਨ— ਹੁਣ ਸੱਚਾ ਹੈ, ਪਹਿਲੇ ਵਾਂਗ ਉਹ ਅੱਗੋਂ ਵੀ ਸੱਚਾ ਹੋਵੇਗਾ ॥੧॥

*ਬੁਝਨਹਾਰ ਕਉ ਸਤਿ ਸਭ ਹੋਇ ॥ ਨਾਨਕ ਸਤਿ ਸਤਿ ਪ੍ਰਭੁ ਸੋਇ ॥*

ਗੁਰੂ ਜੀ ਫ਼ੁਰਮਾਉਂਦੇ ਹਨ—ਉਹ ਪ੍ਰਭੂ ਸੱਤ ਹੈ ਉਸ ਦੀ ਸੱਤਾ ਸਭ ਵਿਚ

---

*(ਪਿਛਲੇ ਪੰਨੇ ਦਾ ਬਾਕੀ)*
*ਉਪਦੇਸ਼ ਦੇਂਦੇ ਹੋਏ ਗੁਰੂ ਜੀ ਬਾਰਠ ਪਿੰਡ, ਜਿਥੇ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਰਹਿੰਦੇ ਸਨ, ਉਨ੍ਹਾਂ ਦੇ ਦਰਸ਼ਨ ਕਰਨ ਲਈ ਚਲੇ ਗਏ ।*

*ਸ੍ਰੀ ਚੰਦ ਜੀ ਦੇ ਦਰਸ਼ਨ ਕੀਤੇ, ਉਸ ਵੇਲੇ ਸੁਖਮਨੀ ਸਾਹਿਬ ਜੀ ਦੀਆਂ ਸੋਲ੍ਹਾਂ ਅਸ਼ਟਪਦੀਆਂ ਗੁਰੂ ਸਾਹਿਬ ਰਚ ਚੁੱਕੇ ਸੇ, ਸੋ ਸ੍ਰੀ ਚੰਦ ਜੀ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਆਖਣ ਲੱਗੇ ਕਿ ੮ ਅਸ਼ਟਪਦੀਆਂ ਹੋਰ ਬਣਾਓ, ਕਿਉਂਕਿ ਆਦਮੀ ਨੂੰ ਅੱਠਾਂ ਪਹਿਰਾਂ ਵਿਚ ੨੪ ਹਜ਼ਾਰ ੬ ਸੌ ਸੁਆਸ ਆਉਂਦਾ ਹੈ, ਸੋ ਜੋ ਕੋਈ ਇਹ ੨੪ ਅਸ਼ਟਪਦੀਆਂ ਪੜ੍ਹੇਗਾ, ਉਸ ਦਾ ਸੁਆਸ-ਸੁਆਸ ਸਫਲ ਹੋਵੇਗਾ ਤੇ ਜਮ ਦੀ ਤਾੜਨਾ ਨਾ ਹੋਵੇਗੀ । ਇਹ ਵਰ ਸੁਣ ਕੇ ਗੁਰੂ ਜੀ ਨੇ ਆਖਿਆ, "ਇਹ ਤੁਸੀਂ ਹੀ ਪੂਰੀਆਂ ਕਰੋ ।" ਤਾਂ ਸ੍ਰੀ ਚੰਦ ਜੀ ਨੇ :*

*ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥*

*ਇਹ ਸਲੋਕ ਗੁਰੂ ਨਾਨਕ ਜੀ ਵਾਲਾ ਹੀ ਉਚਾਰ ਕੇ ਬੱਸ ਕਰ ਦਿੱਤੀ, ਬਰਾਬਰੀ ਨਾ ਕਰਨ ਵਾਸਤੇ ਯਾ ਪਛਾਣ ਵਾਸਤੇ ਸਿਰਫ "ਭਿ" ਸਿਹਾਰੀ ਦਾ ਫਰਕ ਰੱਖਿਆ । ਫੇਰ ਗੁਰੂ ਜੀ ਮਹਾਰਾਜ ਨੇ ੮ ਅਸ਼ਟਪਦੀਆਂ ਓਥੇ ਹੀ ਰਚ ਕੇ ਉਨ੍ਹਾਂ ਨੂੰ ਸੁਣਾਈਆਂ ਜਿਸ ਤੋਂ ਸ੍ਰੀ ਚੰਦ ਜੀ ਬੜੇ ਪ੍ਰਸੰਨ ਹੋਏ ਤੇ ਬਚਨ ਕੀਤਾ—"ਤੁਹਾਡਾ ਬੁਰਾ ਚਿਤਵਨ ਵਾਲਾ ਕੋਈ ਨਾ ਰਹੇਗਾ ਤੇ ਤੁਹਾਡੀ ਬਾਣੀ ਦੁਨੀਆਂ ਵਿੱਚ ਦਿਨ-ਬ-ਦਿਨ ਦੂਣਾ ਚੌਣਾ ਮਾਨ ਪਾਏਗੀ ਅਤੇ ਕਲਜਾਨਦਾਇਕ ਹੋਵੇਗੀ ।" ਇਸ ਪ੍ਰਕਾਰ ਸ੍ਰੀ ਚੰਦ ਜੀ ਤੋਂ ਖ਼ੁਸ਼ੀ ਲੈ ਕੇ ਗੁਰੂ ਜੀ ਫੇਰ ਅੰਮ੍ਰਿਤਸਰ ਆ ਬਿਰਾਜੇ ।*

*(ਦੇਖੋ ਤਵਾਰੀਖ ਗੁਰੂ ਖ਼ਾਲਸਾ ਭਾਗ ੧, ਭਾਸ਼ਾ ਵਿਭਾਗ ੧੯੭੦—ਪੰਨਾ ੩੯੧-੯੨)*

ਸੋਭ ਰਹੀ ਹੈ। ਉਸ ਦੇ ਤਤ ਵਿਚਾਰ ਨੂੰ ਸਮਝਣ ਵਾਲੇ ਗਿਆਨਵਾਨ ਨੂੰ ਇਸ ਤਰ੍ਹਾਂ ਸਭ ਕੁਝ ਸੱਤ ਹੀ ਪ੍ਰਤੀਤ ਹੁੰਦਾ ਹੈ। ਕਿ—

## ਅਸਟਪਦੀ ॥

**ਚਰਨ ਸਤਿ ਸਤਿ ਪਰਸਨਹਾਰ ॥**
**ਪੂਜਾ ਸਤਿ ਸਤਿ ਸੇਵਦਾਰ ॥**

**ਅਰਥ :** ਉਸ ਪ੍ਰਭੂ ਦੇ ਚਰਨ ਸਥਿਰ ਹਨ, ਉਨ੍ਹਾਂ ਚਰਨਾਂ ਨੂੰ ਛੋਹਣ ਵਾਲੇ ਸੇਵਕ ਵੀ ਅਟੱਲ ਹੋ ਜਾਂਦੇ ਹਨ। ਉਸ ਪ੍ਰਭੂ ਦੀ ਪੂਜਾ ਸੱਚੀ ਹੈ, ਪੂਜਾ ਕਰਨ ਵਾਲੇ ਸੇਵਾਦਾਰ ਵੀ ਸਦਾ ਲਈ ਅਮਰ ਹੋ ਜਾਂਦੇ ਹਨ।

**ਦਰਸਨੁ ਸਤਿ ਸਤਿ ਪੇਖਨਹਾਰ ॥**
**ਨਾਮੁ ਸਤਿ ਸਤਿ ਧਿਆਵਨਹਾਰ ॥**

**ਅਰਥ :** ਉਸ ਪ੍ਰਭੂ ਦਾ ਦਰਸ਼ਨ ਸੱਚਾ ਹੈ ਅਤੇ ਦਰਸ਼ਨ ਦੇਖਣ ਵਾਲੇ ਪੁਰਸ਼ ਵੀ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ। ਸੱਤ ਸਰੂਪ ਦਾ ਨਾਮ ਸੱਚਾ ਹੈ ਅਤੇ ਨਾਮ ਦੇ ਧਿਆਉਣ ਵਾਲੇ ਮਨੁੱਖ ਵੀ ਸੱਚੇ ਹਨ।

**ਆਪਿ ਸਤਿ ਸਤਿ ਸਭ ਧਾਰੀ ॥**
**ਆਪੇ ਗੁਣ ਆਪੇ ਗੁਣਕਾਰੀ ॥**

**ਪਦ ਅਰਥ :** ਸਤਿ= ਸੱਚਾ। ਧਾਰੀ= ਬਣਾਈ।

**ਅਰਥ :** ਉਹ ਪ੍ਰਭੂ ਆਪ ਸੱਚਾ ਹੈ, ਉਸ ਦੀ ਬਣਾਈ ਮਰਯਾਦਾ ਵੀ ਸਾਰੀ ਸੱਚੀ ਹੈ। ਆਪ ਹੀ ਗੁਣ ਰੂਪ ਹੈ ਅਤੇ ਆਪ ਹੀ ਗੁਣ ਪੈਦਾ ਕਰਨ ਵਾਲਾ ਹੈ।

**ਸਬਦੁ ਸਤਿ ਸਤਿ ਪ੍ਰਭੁ ਬਕਤਾ ॥**
**ਸੁਰਤਿ ਸਤਿ ਸਤਿ ਜਸੁ ਸੁਨਤਾ ॥**

**ਪਦ ਅਰਥ :** ਸਬਦੁ= ਹੁਕਮ। ਬਕਤਾ= ਕਹਿਣ ਵਾਲਾ।

**ਅਰਥ :** ਉਸ ਦਾ ਹੁਕਮ ਸੱਚਾ ਹੈ ਅਤੇ ਹੁਕਮ ਕਰਨ ਵਾਲਾ ਪ੍ਰਭੂ ਆਪ ਵੀ ਸਥਿਰ ਹੈ। ਸਭ ਤੋਂ ਚੰਗੀ ਪ੍ਰਮੇਸ਼ਰ ਨਾਲ ਪ੍ਰੀਤੀ ਵੀ ਸੱਚੀ ਹੈ, ਜੋ ਜਸ

ਨੂੰ ਸੁਣਦਾ ਹੈ, ਉਹ ਵੀ ਸਤਿ ਹੈ। ਅਥਵਾ :—ਪ੍ਰਭੂ ਦਾ ਜਸ ਸੱਚਾ ਹੈ ਤੇ ਜੋ ਪੁਰਸ਼ ਸੁਰਤੀ ਲਗਾ ਕੇ ਜੱਸ ਸੁਣਦਾ ਹੈ, ਉਹ ਵੀ ਸੱਚਾ ਹੈ।

## ਬੂਝਨਹਾਰ ਕਉ ਸਤਿ ਸਭ ਹੋਇ॥
## ਨਾਨਕ ਸਤਿ ਸਤਿ ਪ੍ਰਭੁ ਸੋਇ ॥੧॥

**ਅਰਥ :** ਉਸ ਪਰਮੇਸ਼ਰ ਦੀ ਹੋਂਦ ਨੂੰ ਸਮਝਣ ਵਾਲੇ ਗਿਆਨਵਾਨ ਨੂੰ ਸਭ ਕੁਝ ਸੱਤ ਹੀ ਪ੍ਰਤੀਤ ਹੁੰਦਾ ਹੈ। ਗੁਰੂ ਜੀ ਕਹਿੰਦੇ ਹਨ—ਉਹ ਪ੍ਰਭੂ ਪਿਛੇ ਸੱਤ ਸੀ, ਹੁਣ ਸੱਤ ਹੈ, ਅੱਗੇ ਨੂੰ ਵੀ ਹੋਵੇਗਾ। ਵਾ :—ਉਹ ਪ੍ਰਭੂ ਨਿਸਚੇ ਕਰਕੇ ਸੱਤ ਸਰੂਪ ਹੈ। ਵਾ :—ਉਹ ਪ੍ਰਭੂ ਸੱਤ ਤੋਂ ਸੱਤ ਹੈ ॥੧॥

## ਸਤਿ ਸਰੂਪੁ ਰਿਦੈ ਜਿਨਿ ਮਾਨਿਆ॥
## ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥

**ਅਰਥ :** ਜਿਸ ਮਨੁੱਖ ਨੇ ਆਪਣੇ ਹਿਰਦੇ ਵਿਚ ਅਨੁਭਵ (ਮਹਿਸੂਸ) ਕਰ ਲਿਆ ਹੈ ਕਿ ਉਹ ਪ੍ਰਭੂ ਸੱਤ ਚਿੱਤ ਅਨੰਦ ਸਰੂਪ ਹੈ। ਉਸ ਨੇ ਸਭ ਗੱਲਾਂ ਦੇ ਕਰਨ ਤੇ ਕਰਾਉਣ ਵਾਲੇ ਮੁੱਢ (ਪਰਮੇਸ਼ਰ) ਨੂੰ ਪਛਾਣ ਲਿਆ ਹੈ।

## ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥
## ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥

**ਅਰਥ :** ਜਿਸ ਪੁਰਸ਼ ਦੇ ਮਨ ਵਿਚ ਪ੍ਰਭੂ ਦਾ ਭਰੋਸਾ ਆਇਆ ਹੈ। ਉਸ ਦੇ ਮਨ ਵਿਚ ਯਥਾਰਥ ਗਿਆਨ, ਵਾ :— ਸਭ ਵੇਦਾਂ ਸ਼ਾਸਤ੍ਰਾਂ ਦਾ ਸਿਧਾਂਤ ਰੂਪ ਜੋ ਪਰਮੇਸ਼ਰ ਹੈ, ਉਸ ਦਾ ਗਿਆਨ ਪ੍ਰਗਟ ਹੋ ਆਇਆ ਹੈ।

## ਭੈ ਤੇ ਨਿਰਭਉ ਹੋਇ ਬਸਾਨਾ॥
## ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥

**ਅਰਥ :** ਉਹ ਜਮਾਂ ਦੇ ਡਰ ਤੋਂ ਨਿਡਰ ਹੋ ਕੇ ਵਸਦਾ ਹੈ। ਵਾ :— ਜਮਾਂ ਦੇ ਡਰ ਤੋਂ ਨਿਡਰ ਹੋ ਕੇ ਸਰੂਪ-ਘਰ ਵਿਚ ਵਸਦਾ ਹੈ। ਜਿਸ ਪਰਮੇਸ਼ਰ ਤੋਂ ਉਹ ਪੈਦਾ ਹੋਇਆ ਸੀ ਓਸੇ ਵਿਚ ਸਮਾ ਗਿਆ ਹੈ।

## ਬਸਤੁ ਮਾਹਿ ਲੇ ਬਸਤੁ ਗਡਾਈ॥

## ਤਾ ਕਉ ਭਿੰਨ ਨ ਕਹਨਾ ਜਾਈ॥

**ਅਰਥ :** (ਜਿਵੇਂ) ਕਿਸੇ ਇਕ ਚੀਜ਼ ਨੂੰ ਲੈ ਕੇ ਉਸੇ ਤਰ੍ਹਾਂ ਦੀ ਦੂਜੀ ਚੀਜ਼ ਵਿਚ ਰਲਾ ਦਿੱਤਾ ਜਾਵੇ ਤਾਂ ਉਨ੍ਹਾਂ ਦੋਨਾਂ ਵਿੱਚ ਕੋਈ ਫ਼ਰਕ ਪ੍ਰਤੀਤ ਨਹੀਂ ਹੁੰਦਾ। ਇਸੇ ਤਰ੍ਹਾਂ ਜੋ ਪੁਰਸ਼ ਪਰਮਾਤਮਾ ਦੇ ਚਰਨਾਂ ਵਿਚ ਲੀਨ ਰਹਿੰਦਾ ਹੈ, ਉਸ ਮਨੁੱਖ ਨੂੰ ਪਰਮੇਸ਼ਰ ਤੋਂ ਵੱਖਰਾ ਨਹੀਂ ਕਿਹਾ ਜਾ ਸਕਦਾ, ਉਹ ਪ੍ਰਭੂ ਦਾ ਹੀ ਸਰੂਪ ਹੋ ਜਾਂਦਾ ਹੈ।

*ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥*

ਪਰਮੇਸ਼ਰ ਦਾ ਸੇਵਕ ਤੇ ਪਰਮੇਸ਼ਰ ਦੋਵੇਂ ਇਕ ਰੂਪ ਹਨ, ਇਸ ਵਿਚ ਦੂਜਾ ਵਿਚਾਰ ਕੋਈ ਨਹੀਂ। ਕਿਉਂ ਨਹੀਂ? ਉੱਤਰ—

*ਜਲ ਤੇ ਉਪਜ ਤਰੰਗ ਜਿਉ ਜਲ, ਹੀ ਬਿਖੈ ਸਮਾਹਿ ॥੬੦॥*

*(ਦਸਮ ਗ੍ਰੰਥ, ਅੰਗ ੫੯)*

## ਬੂਝੈ ਬੂਝਨਹਾਰੁ ਬਿਬੇਕ॥
## ਨਾਰਾਇਨ ਮਿਲੇ ਨਾਨਕ ਏਕ ॥੨॥

**ਅਰਥ :** ਇਸ ਵਿਚਾਰ ਨੂੰ ਵਿਚਾਰਨ ਵਾਲਾ ਕੋਈ ਵਿਰਲਾ ਹੀ ਸਮਝਦਾ ਹੈ। ਗੁਰੂ ਜੀ ਕਹਿੰਦੇ ਹਨ— ਉਹ ਪਰਮੇਸ਼ਰ ਨਾਲ ਮਿਲ ਕੇ ਇਕ ਰੂਪ ਹੋ ਜਾਂਦਾ ਹੈ ॥੨॥

## ਠਾਕੁਰ ਕਾ ਸੇਵਕੁ ਆਗਿਆਕਾਰੀ॥
## ਠਾਕੁਰ ਕਾ ਸੇਵਕੁ ਸਦਾ ਪੂਜਾਰੀ॥

**ਅਰਥ :** ਪਰਮੇਸ਼ਰ ਦਾ ਸੇਵਕ ਆਪਣੇ ਮਾਲਕ ਦੀ ਆਗਿਆ ਮੰਨਦਾ ਹੈ। ਵਾਹਿਗੁਰੂ ਦਾ ਸੇਵਕ ਸਦਾ ਹੀ ਆਪਣੇ ਮਾਲਕ ਦੀ ਪੂਜਾ ਕਰਦਾ ਰਹਿੰਦਾ ਹੈ।

## ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ॥
## ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ॥

**ਅਰਥ :** ਪਰਮਾਤਮਾ ਦੇ ਸੇਵਕ ਦੇ ਮਨ ਵਿਚ ਹਮੇਸ਼ਾ ਭਰੋਸਾ ਬਣਿਆ ਰਹਿੰਦਾ ਹੈ। ਰੱਬ ਦੇ ਸੇਵਕ ਦੀ ਸਮਾਜਿਕ ਵਰਤੋਂ ਵੀ ਸਾਫ਼-ਸੁਥਰੀ ਹੈ।

## ਠਾਕੁਰ ਕਉ ਸੇਵਕੁ ਜਾਨੈ ਸੰਗਿ ॥
## ਪ੍ਰਭ ਕਾ ਸੇਵਕੁ ਨਾਮ ਕੈ ਰੰਗਿ ॥

**ਅਰਥ** : ਆਪਣੇ ਸੁਆਮੀ (ਪਰਮੇਸ਼ਰ) ਨੂੰ ਸੇਵਕ ਆਪਣੇ ਅੰਗ-ਸੰਗ ਜਾਣਦਾ ਹੈ। (ਕਿਉਂਕਿ) ਪ੍ਰਭੂ ਦਾ ਸੇਵਕ ਨਾਮ ਦੇ ਪ੍ਰੇਮ ਵਿਚ ਵਾ:—ਅਨੰਦ ਵਿਚ ਰੰਗਿਆ ਰਹਿੰਦਾ ਹੈ।

## ਸੇਵਕ ਕਉ ਪ੍ਰਭ ਪਾਲਨਹਾਰਾ ॥
## ਸੇਵਕ ਕੀ ਰਾਖੈ ਨਿਰੰਕਾਰਾ ॥

**ਅਰਥ** : ਅਜਿਹੇ ਸੇਵਕ ਨੂੰ (ਪ੍ਰਭੂ) ਪਰਮੇਸ਼ਰ ਆਪ ਹੀ ਮਾਂ ਪਿਉ ਦੀ ਤਰ੍ਹਾਂ ਪਾਲਦਾ ਹੈ। ਵਾਹਿਗੁਰੂ ਇਸ ਤਰ੍ਹਾਂ ਦੇ ਸੇਵਕ ਦੀ ਹਰ ਥਾਂ ਤੇ ਇੱਜ਼ਤ ਰੱਖਦਾ ਹੈ।

## ਸਾਖੀ—ਰਾਜੇ ਬਿਕ੍ਰਮ ਦੀ

ਰਾਜਾ ਬਿਕ੍ਰਮ ਬੜਾ ਦਾਨੀ ਹੋਇਆ ਹੈ ਜੋ ਕਿਸੇ ਵੀ ਆਏ ਮਹਿਮਾਨ (ਗਰਜ਼-ਮੰਦ) ਨੂੰ ਖ਼ਾਲੀ ਨਹੀਂ ਸੀ ਭੇਜਦਾ। ਇਕ ਸਮੇਂ ਦੀ ਗੱਲ ਹੈ ਕਿ ਇਕ ਜੰਗਲ ਵਿਚ ਇਕ ਇੱਛਾਧਾਰੀ ਸੱਪ ਰਹਿੰਦਾ ਸੀ, ਅਚਾਨਕ ਹੀ ਉਸ ਜੰਗਲ ਨੂੰ ਅੱਗ ਲੱਗ ਗਈ। ਅੱਗ ਦਾ ਸੇਕ ਸੱਪ ਨੂੰ ਵੀ ਲੱਗਾ। ਸੱਪ ਬੜਾ ਦੁਖੀ ਹੋਇਆ ਤੇ ਸੜਨ ਹਟਾਉਣ ਦਾ ਤਰੀਕਾ ਲੱਭਣ ਲੱਗਾ, ਪਰ ਨਾ ਲੱਭਾ। ਕਿਸੇ ਦੂਜੇ ਇੱਛਾਧਾਰੀ ਸੱਪ ਨੇ ਕਿਹਾ, "ਰਾਜਾ ਬਿਕ੍ਰਮ ਜੀ ਦੇ ਹਿਰਦੇ ਵਿਚ ਸ਼ਾਂਤੀ ਦਾ ਕੁੰਡ ਹੈ, ਉਥੇ ਜੇਕਰ ਦੋ ਘੜੀਆਂ ਵਾਸਾ ਮਿਲ ਜਾਵੇ ਤਾਂ ਤੈਨੂੰ ਸ਼ਾਂਤੀ ਆ ਜਾਏਗੀ। ਰਾਜਾ ਬਿਕ੍ਰਮ ਬੜਾ ਉਦਾਰ-ਦਿਲ ਹੈ ਉਹ ਤੈਨੂੰ ਨਿਵਾਸ ਲਈ ਜ਼ਰੂਰ ਜਗ੍ਹਾ ਦੇਵੇਗਾ।" ਉਸ ਵੇਲੇ ਉਹ ਸੱਪ ਰਾਜੇ ਬਿਕ੍ਰਮ ਦੇ ਦਰਵਾਜ਼ੇ 'ਤੇ ਆ ਕੇ ਬੈਠ ਗਿਆ। ਰਾਜੇ ਨੇ ਉਸ ਸੱਪ ਤੋਂ ਪੁਛਿਆ— "ਦੇਵਤਾ ਜੀ! ਤੁਹਾਡਾ ਇਥੇ ਬੈਠਣ ਦਾ ਕੀ ਕਾਰਣ ਹੈ?" ਸੱਪ ਨੇ ਕਿਹਾ—"ਆਪਣੇ ਅੰਦਰ ਬੈਠਣ ਲਈ ਜਗ੍ਹਾ ਦਿਉ, ਜਿਸ ਤੇ ਮੈਨੂੰ ਸ਼ਾਂਤੀ ਆ ਜਾਏ। ਵਜ਼ੀਰਾਂ ਅਤੇ ਸਾਰੇ ਸਬੰਧੀਆਂ ਨੇ ਰਾਜੇ ਨੂੰ ਮਨ੍ਹਾਂ ਕੀਤਾ, ਪਰ ਫਿਰ ਵੀ ਪਰ-ਉਪਕਾਰੀ ਰਾਜੇ ਬਿਕ੍ਰਮ ਨੇ ਚਾਰ ਪਹਿਰ ਆਪਣੇ ਅੰਦਰ ਰਹਿਣ ਲਈ ਜਗ੍ਹਾ ਦੇ ਦਿਤੀ। ਅੰਦਰ ਜਾਂਦਿਆਂ ਸੱਪ ਨੂੰ ਅਜਿਹੀ ਸ਼ਾਂਤੀ ਆ ਗਈ ਜੋ ਬਾਹਰ ਨਿਕਲਣ ਤੇ ਜੀਅ ਨਾ ਕਰੇ। ਰਾਜੇ ਬਿਕ੍ਰਮ ਨੇ ਦਵਾਈਆਂ ਨਾਲ

ਉਸ ਨੂੰ ਬਾਹਰ ਨਾ ਕੱਢਿਆ। ਸੱਪ ਦੇ ਅੰਦਰ ਰਹਿਣ ਕਰਕੇ ਰਾਜਾ ਕੋਹੜੀ ਹੋ ਗਿਆ, ਜਿਸ ਤੇ ਸਾਰੇ ਸਬੰਧੀ ਨਫ਼ਰਤ ਕਰਨ ਲੱਗ ਪਏ। ਉਸ ਵੇਲੇ ਰਾਜਾ ਆਪਣਾ ਰਾਜ-ਭਾਗ ਛੱਡ ਕੇ ਗੰਗਾ ਕੰਢੇ ਜਾ ਬੈਠਾ। ਉਥੋਂ ਦੇ ਲੋਕ ਵੀ ਰਾਜੇ ਤੋਂ ਨਫ਼ਰਤ ਕਰਨ ਲੱਗ ਪਏ। ਅੰਦਰ ਜ਼ਹਿਰ ਰਹਿਣ ਕਰਕੇ ਕਿਸੇ ਵੇਲੇ ਰਾਜੇ ਨੂੰ ਬੇਹੋਸ਼ੀ ਵੀ ਆ ਜਾਇਆ ਕਰੇ, ਆਖ਼ਿਰ ਦੁਖੀ ਹੋ ਕੇ ਰਾਜੇ ਨੇ ਗੰਗਾ ਵਿਚ ਡੁੱਬਣ ਦਾ ਮਨ ਬਣਾ ਲਿਆ। ਇਤਨੇ ਨੂੰ ਕਿਸੇ ਦੂਜੇ ਰਾਜੇ ਦੇ ਸਿਪਾਹੀਆਂ ਨੇ ਓਥੇ ਪੁੱਜ ਕੇ ਰਾਜੇ ਬਿਕ੍ਰਮ ਨੂੰ ਫੜ ਲਿਆ ਤੇ ਆਪਣੇ ਰਾਜ ਵਿਚ ਲਿਜਾ ਕੇ ਰਾਜੇ ਦੇ ਪੇਸ਼ ਕਰ ਦਿੱਤਾ। ਸਾਰੀ ਗੱਲ ਇਸ ਤਰ੍ਹਾਂ ਹੋਈ ਕਿ—

ਉਸ ਰਾਜੇ ਦੀ ਛੋਟੀ ਲੜਕੀ ਹਮੇਸ਼ਾ ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦਾ ਭਜਨ ਕਰਦੀ ਹੁੰਦੀ ਸੀ ਅਤੇ ਪਰਮੇਸ਼ਰ 'ਤੇ ਇਹ ਪੱਕਾ ਭਰੋਸਾ ਰੱਖਦੀ ਸੀ ਕਿ ਸਭ ਦੀ ਪਾਲਣਾ ਕਰਨ ਵਾਲਾ ਇਕ ਪ੍ਰਮਾਤਮਾ ਹੀ ਹੈ, ਉਸ ਲੜਕੀ ਦਾ ਪਿਤਾ ਬੜਾ ਹੰਕਾਰੀ ਸੀ, ਉਸ ਦੀਆਂ ਗੱਲਾਂ ਸੁਣ ਕੇ ਉਸ ਉੱਤੇ ਖ਼ੁਸ਼ ਨਹੀਂ ਸੀ, ਇਕ ਦਿਨ ਉਸ ਨੇ ਲੜਕੀ ਤੋਂ ਪੁਛਿਆ—"ਪੁੱਤਰੀ! ਤੂੰ ਕਿਸ ਦੇ ਆਸਰੇ ਰਹਿੰਦੀ ਹੈਂ?"

ਲੜਕੀ—"ਪਿਤਾ ਜੀ! ਮੈਂ ਪਰਮੇਸ਼ਰ ਦੇ ਆਸਰੇ ਰਹਿੰਦੀ ਹਾਂ।"

ਪਿਤਾ—"ਨਹੀਂ, ਤੂੰ ਮੇਰੇ ਆਸਰੇ ਰਹਿੰਦੀ ਹੈਂ, ਮੈਂ ਹੀ ਤੇਰੀ ਪਾਲਣਾ ਕਰਦਾ ਹਾਂ।"

ਲੜਕੀ—"ਤੁਸੀਂ ਨਹੀਂ ਪਾਲਦੇ, ਸਭ ਦਾ ਪਾਲਕ ਪਰਮੇਸ਼ਰ ਹੈ।"

ਇਹ ਗੱਲਾਂ ਸੁਣਦਿਆਂ ਸਾਰ ਰਾਜੇ ਨੇ ਗੁੱਸੇ ਵਿਚ ਆ ਕੇ ਕਿਹਾ, ਮੈਂ ਤੇਰਾ ਵਿਆਹ ਕਿਸੇ ਕੋਹੜੀ ਨਾਲ ਕਰ ਦਿਆਂਗਾ ਫਿਰ ਵੇਖਾਂਗਾ ਉਹ ਪ੍ਰਭੂ ਤੇਰੀ ਕਿਵੇਂ ਪਾਲਣਾ ਕਰੇਗਾ। ਬਾਹਰ ਆ ਕੇ ਸਿਪਾਹੀਆਂ ਨੂੰ ਕਿਹਾ, "ਕੋਈ ਕੋਹੜੀ ਮਨੁੱਖ ਲਭ ਕੇ ਲਿਆਉ, ਉਸ ਨਾਲ ਮੈਂ ਛੋਟੀ ਲੜਕੀ ਦੀ ਸ਼ਾਦੀ ਕਰਨੀ ਹੈ।"

ਸਿਪਾਹੀ ਫਿਰਦੇ ਫਿਰਦੇ ਗੰਗਾ 'ਤੇ ਜਾ ਪਹੁੰਚੇ, ਰਾਜੇ ਬਿਕ੍ਰਮ ਨੂੰ ਕੋਹੜੀ ਦੇਖ ਕੇ ਉਸ ਨੂੰ ਫੜ ਕੇ ਆਪਣੇ ਰਾਜੇ ਦੇ ਸਾਹਮਣੇ ਪੇਸ਼ ਕਰ ਦਿੱਤਾ।

ਰਾਜੇ ਨੇ ਆਪਣੀ ਲੜਕੀ ਦਾ ਵਿਆਹ ਉਸ ਕੋਹੜੀ ਨਾਲ ਕਰ ਕੇ ਦੇਸ਼ ਨਿਕਾਲਾ ਦੇ ਦਿੱਤਾ। ਰਾਜਾ ਬਿਕ੍ਰਮ ਅੱਠੇ ਪਹਿਰ ਬੇਹੋਸ਼ ਰਿਹਾ ਕਰੇ। ਉਸ ਨੂੰ ਪਤਾ ਵੀ ਨਹੀਂ ਕਿ ਮੇਰੀ ਸ਼ਾਦੀ ਇਸ ਨਾਲ ਹੋਈ ਹੈ ਜਾਂ ਨਹੀਂ। ਲੜਕੀ

ਮਹਾਰਾਜਾ ਬਿਕ੍ਰਮ ਨੂੰ ਇਕ ਟੋਕਰੇ ਵਿਚ ਪਾ ਕੇ ਫਿਰਦੀ ਰਹੀ ਅਤੇ ਸੇਵਾ ਕਰਦੀ ਰਹੀ ਤੇ ਸੇਵਾ ਕਰਦਿਆਂ ਛੇ ਮਹੀਨੇ ਬੀਤ ਗਏ।

ਇਕ ਦਿਨ ਰਾਜੇ ਨੂੰ ਇਕ ਬ੍ਰਿਛ ਦੇ ਹੇਠਾਂ ਸੁਆ ਕੇ ਰਾਜ ਲੜਕੀ ਪਾਠ ਕਰ ਰਹੀ ਸੀ, ਉਸ ਪਾਠ ਸਦਕਾ ਉਥੋਂ ਇਕ ਸੱਪ ਨੇ ਨਿਕਲ ਕੇ ਰਾਜੇ ਬਿਕ੍ਰਮ ਨੂੰ ਬੇਹੋਸ਼ ਦੇਖ ਕੇ ਬਹੁਤ ਅਫ਼ਸੋਸ ਕੀਤਾ ਤੇ ਪੇਟ ਵਿਚ ਰਹਿਣ ਵਾਲੇ ਸੱਪ ਨੂੰ ਕਿਹਾ, "ਓ ਨੀਚ! ਤੂੰ ਬਾਹਰ ਨਿਕਲ ਆ, ਨਹੀਂ ਤਾਂ ਇਸ ਰਾਣੀ ਦੁਆਰਾ ਬੂਟੀਆਂ ਖੁਆ ਕੇ ਤੈਨੂੰ ਮਰਵਾ ਕੇ ਬਾਹਰ ਕੱਢ ਦਿਆਂਗਾ।" ਉਸ ਨੇ ਕਿਹਾ—"ਮੈਂ ਨਹੀਂ ਬਾਹਰ ਆਵਾਂਗਾ।" ਤਾਂ ਭਜਨ-ਪਾਠ ਦੇ ਸਦਕੇ ਉਸ ਜਗ੍ਹਾ ਤੋਂ ਜਿਹੜਾ ਸੱਪ ਨਿਕਲਿਆ ਸੀ ਉਸ ਨੇ ਰਾਣੀ ਨੂੰ ਕਿਹਾ—"ਹੇ ਰਾਣੀ! ਤੂੰ ਕੋਈ ਫ਼ਿਕਰ ਨਾ ਕਰ, ਰਾਜੇ ਬਿਕ੍ਰਮ ਨੇ ਆਪਣੇ ਪੇਟ ਅੰਦਰ ਇਸ ਸੱਪ ਨੂੰ ਚਾਰ ਪਹਿਰ ਰਹਿਣ ਵਾਸਤੇ ਜਗ੍ਹਾ ਦਿਤੀ ਸੀ, ਪਰ ਇਹ ਬਾਹਰ ਨਿਕਲਿਆ ਨਹੀਂ ਹੈ, ਉਸ ਦੀ ਜ਼ਹਿਰ ਨਾਲ ਇਹ ਕੋਹੜੀ ਹੋ ਗਿਆ ਹੈ, ਜੋ ਮੈਂ ਦਸਦਾ ਹਾਂ ਉਹ ਬੂਟੀਆਂ ਲਿਆ ਕੇ ਰਾਜੇ ਨੂੰ ਖੁਆ ਤਾਂ ਇਹ ਸੱਪ ਟੋਟੇ-ਟੋਟੇ ਹੋ ਬਾਹਰ ਨਿਕਲ ਜਾਵੇਗਾ ਤੇ ਰਾਜਾ ਬਿਕ੍ਰਮ ਬਿਲਕੁਲ ਰਾਜ਼ੀ ਹੋ ਜਾਵੇਗਾ। ਇਹ ਗੱਲ ਸੁਣ ਕੇ ਰਾਣੀ ਨੇ ਬੂਟੀਆਂ ਦੀ ਤਲਾਸ਼ ਕੀਤੀ, ਬੂਟੀਆਂ ਲਿਆ ਕੇ ਘੋਟੀਆਂ ਤੇ ਆਪਣੇ ਪਤੀ (ਰਾਜੇ ਬਿਕ੍ਰਮ) ਨੂੰ ਪਿਲਾਈਆਂ ਤਾਂ ਅੰਦਰ ਵਾਲਾ ਸੱਪ ਮਰ ਕੇ ਟੁਕੜੇ-ਟੁਕੜੇ ਹੋ ਕੇ ਉਲਟੀਆਂ ਦੁਆਰਾ ਬਾਹਰ ਨਿਕਲ ਆਇਆ। ਇਤਨੇ ਵਿਚ ਰਾਜੇ ਦੀ ਬੇਹੋਸ਼ੀ ਦੂਰ ਹੋ ਗਈ ਤੇ ਅੱਖਾਂ ਖੋਲ੍ਹੀਆਂ ਆਪਣੇ ਸਾਹਮਣੇ ਰਾਜ-ਕੰਨਿਆ ਨੂੰ ਬੈਠਿਆਂ ਵੇਖ ਪੁਛਿਆ—"ਤੂੰ ਕੌਣ ਹੈਂ?" ਉਸ ਨੇ ਕਿਹਾ—"ਮੈਂ ਤੁਹਾਡੀ ਧਰਮ ਪਤਨੀ ਹਾਂ।" ਜਦ ਉਸ ਨੇ ਆਪਣੀ ਸਾਰੀ ਕਹਾਣੀ ਸੁਣਾਈ, ਰਾਜਾ ਬਿਕ੍ਰਮ ਬੜਾ ਖ਼ੁਸ਼ ਹੋਇਆ ਤੇ ਉਸ ਨੂੰ ਆਪਣੇ ਨਾਲ ਲਿਆ ਕੇ ਰਾਜ-ਮਹਿਲਾਂ ਵਿਚ ਰਹਿਣ ਲੱਗ ਪਿਆ ਅਤੇ ਉਸ ਰਾਜ-ਕੁਮਾਰੀ ਨੂੰ ਮਹਾਰਾਣੀ ਦਾ ਦਰਜਾ ਦਿੱਤਾ।

## ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ॥
## ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ ॥੩॥

**ਅਰਥ :** ਸੇਵਕ ਵੀ ਉਹੋ ਹੈ, ਜਿਸ ਉਤੇ ਪ੍ਰਭੂ ਮੇਹਰ ਕਰਦਾ ਹੈ। ਗੁਰੂ ਜੀ ਕਹਿੰਦੇ ਹਨ—ਉਹ ਸੇਵਕ ਪ੍ਰਭੂ ਨੂੰ ਸੁਆਸ ਸੁਆਸ ਚੇਤੇ ਕਰਦਾ ਹੈ ॥੩॥

## ਅਪੁਨੇ ਜਨ ਕਾ ਪਰਦਾ ਢਾਕੈ॥

# ਅਪਨੇ ਸੇਵਕ ਕੀ ਸਰਪਰ ਰਾਖੈ ॥

**ਅਰਥ :** ਪ੍ਰਭੂ ਆਪਣੇਂ ਸੇਵਕ ਦਾ ਪੜਦਾ ਢੱਕਦਾ ਹੈ ਅਤੇ ਆਪਣੇ ਪ੍ਰੇਮੀ-ਭਗਤ ਦੀ ਇੱਜ਼ਤ ਜ਼ਰੂਰ ਰੱਖਦਾ ਹੈ ।

# ਸਾਖੀ—ਪ੍ਰਮਾਤਮਾ ਉੱਪਰ ਵਿਸ਼ਵਾਸ ਰੱਖਣ ਵਾਲੇ ਬੱਚੇ ਦੀ

ਇਕ ਚੱਕ੍ਰਵਰਤੀ ਬਾਦਸ਼ਾਹ ਸੀ, ਉਸ ਪਾਸ ਬੜੇ ਪਦਾਰਥ ਤੇ ਬਹੁਤ ਸਾਰੇ ਦੇਸ਼ਾਂ ਦੀ ਹਕੂਮਤ ਸੀ, ਪਰ ਉਸ ਦੇ ਘਰ ਵਿਚ ਰਾਜ-ਗੱਦੀ ਦਾ ਵਾਰਿਸ ਕੋਈ (ਪੁੱਤਰ) ਨਹੀਂ ਸੀ । ਪੁੱਤਰ ਪ੍ਰਾਪਤੀ ਵਾਸਤੇ ਬੜੇ ਹੀ ਯਤਨ ਕੀਤੇ । ਜਦੋਂ ਕੋਈ ਵੀ ਯਤਨ ਸਫਲ ਨਾ ਹੋਇਆ ਤਾਂ ਇਸ ਨੇ ਆਪਣੇ ਰਾਜ 'ਚੋਂ ਸਿਆਣੇ-ਸਿਆਣੇ ਮਸ਼ਹੂਰ ਜੋਤਸ਼ੀ ਬੁਲਾ ਲਏ ਅਤੇ ਉਨ੍ਹਾਂ ਪਾਸੋਂ ਪੁੱਛਿਆ ਕਿ ਮੇਰੇ ਘਰ ਕਿਸ ਤਰੀਕੇ ਪੁੱਤਰ ਹੋਵੇ ?

ਸਾਰੇ ਜੋਤਸ਼ੀਆਂ ਨੇ ਆਪੋ ਆਪਣੀ ਜੋਤਿਸ਼ ਅਨੁਸਾਰ ਵਿਚਾਰ ਕਰ ਕੇ ਦੱਸਿਆ ਕਿ ਐ ਰਾਜਨ ! ਤੇਰੇ ਕਰਮਾਂ ਵਿਚ ਤਾਂ ਸੱਤ ਜਨਮ ਤਕ ਵੀ ਪੁੱਤਰ ਨਹੀਂ ਲਿਖਿਆ । ਪਰ ਇਕ ਤਰੀਕਾ ਹੈ ਕਿ ਕਿਸੇ ਦੇਵਤੇ ਨੂੰ ਪ੍ਰਸੰਨ ਕਰਨ ਨਾਲ ਤੇਰੇ ਘਰ ਵਿਚ ਪੁੱਤਰ ਹੋ ਸਕਦਾ ਹੈ ।

ਬਾਦਸ਼ਾਹ—"ਦੇਵਤਾ ਖ਼ੁਸ਼ ਕਿਵੇਂ ਹੋਵੇ ?"

ਜੋਤਸ਼ੀ—"ਵਰਾਂ ਦੀ ਦਾਤੀ ਜਗਤ ਮਾਈ ਚੰਡਕਾ ਹੀ ਛੇਤੀ ਪ੍ਰਸੰਨ ਹੋ ਜਾਂਦੀ ਹੈ, ਉਸ ਦੀ ਖ਼ੁਸ਼ੀ ਵਾਸਤੇ ਕਿਸੇ ਮਨੁੱਖ ਦੀ ਬਲੀ ਦੇਣੀ ਪਵੇਗੀ ।"

ਬਾਦਸ਼ਾਹ—"ਇਹ ਮੇਰੇ ਵਾਸਤੇ ਕੋਈ ਔਖੀ ਗੱਲ ਨਹੀਂ, ਕਿਉਂਕਿ ਫਾਂਸੀ ਚੜ੍ਹਾਣ ਵਾਲੇ ਖ਼ੂਨੀ ਜਾਂ ਉਮਰ ਕੈਦੀ ਦੀ ਬਲੀ ਦੇ ਕੇ ਜਗਤ-ਮਾਤਾ ਦੀ ਪ੍ਰਸੰਨਤਾ ਹਾਸਲ ਕਰਾਂਗਾ ।"

ਜੋਤਸ਼ੀ—"ਕਿਸੇ ਨੂੰ ਜ਼ਬਰਦਸਤੀ ਕਤਲ ਕਰ ਕੇ ਬਲੀ ਪ੍ਰਵਾਨ ਨਹੀਂ ਹੁੰਦੀ । ਜੇ ਕੋਈ ਮਾਤਾ-ਪਿਤਾ ਆਪਣੀ ਖ਼ੁਸ਼ੀ ਨਾਲ ਤੁਹਾਡੇ ਪਾਸ ਆਪਣਾ ਪੁੱਤਰ ਵੇਚੇ ਤੇ ਉਹ ਬੱਚਾ ਵੀ ਆਪਣੇ ਆਪ ਨੂੰ ਖ਼ੁਸ਼ੀ ਨਾਲ ਕੁਰਬਾਨ ਹੋਣਾ ਪ੍ਰਵਾਨ ਕਰੇ ਤਾਂ ਦੇਵੀ ਖ਼ੁਸ਼ ਹੋਵੇਗੀ ।

ਜੋਤਸ਼ੀਆਂ ਤੋਂ ਇਹ ਗੱਲ ਸੁਣ ਕੇ ਬਾਦਸ਼ਾਹ ਨੇ ਸਾਰੇ ਦੇਸ਼ ਵਿਚ ਮੁਨਿਆਦੀ ਕਰਵਾ ਦਿੱਤੀ ਕਿ—"ਜੇ ਕੋਈ ਮਾਤਾ-ਪਿਤਾ ਮੇਰੀ ਖ਼ੁਸ਼ੀ ਵਾਸਤੇ

ਆਪਣਾ ਬੱਚਾ ਮੇਰੇ ਪਾਸ ਵੇਚੇਗਾ, ਮੈਂ ਉਸ ਨੂੰ ਮੂੰਹ ਮੰਗੀ ਦੌਲਤ ਦੇਵਾਂਗਾ।"

ਇਹ ਢੰਡੋਰਾ ਗ਼ਰੀਬ ਤੇ ਅਮੀਰ ਸਭ ਦੇ ਕੰਨੀਂ ਪਿਆ ਪਰ ਆਪਣੇ ਜਿਗਰ ਦੇ ਟੋਟੇ ਨੂੰ ਚਾਂਦੀ ਦੇ ਟੁਕੜਿਆਂ ਬਦਲੇ ਕੌਣ ਦੇਵੇ ?

ਅਖ਼ੀਰ ਨੂੰ ਇਕ ਅਭਾਗਣ ਮਾਂ ਦੇ ਕੰਨੀਂ ਇਹ ਆਵਾਜ਼ ਪਈ । ਉਸ ਦੇ ਸੱਤ ਪੁੱਤਰ, ਘਰ ਵਿਚ ਆਖ਼ਿਰਾਂ ਦੀ ਗ਼ਰੀਬੀ ਸੀ । ਛੇ ਤਾਂ ਘਰ ਦਾ ਕੰਮ ਕਰਨ ਵਾਲੇ ਸਨ, ਪਰ ਸੱਤਵਾਂ ਸਾਰਾ ਦਿਨ ਸੰਤਾਂ ਦੇ ਪਾਸ ਬੈਠਾ ਰਹਿੰਦਾ, ਉਨ੍ਹਾਂ ਦੀ ਹੀ ਸੇਵਾ ਕਰਦਾ ਕਥਾ-ਕੀਰਤਨ ਸੁਣਦਾ ਰਹਿੰਦਾ ਸੀ । ਮਾਤਾ ਪਿਤਾ ਨੇ ਵਾਧੂ ਜਾਣ ਕੇ ਉਸ ਨੂੰ ਰਾਜੇ ਪਾਸ ਵੇਚ ਦਿੱਤਾ ਤੇ ਮੂੰਹ ਮੰਗੇ ਪੈਸੇ ਲੈ ਲਏ ।

ਰਾਜੇ ਨੇ ਜੋਤਸ਼ੀਆਂ ਦੀ ਸਲਾਹ ਨਾਲ ਬਲੀ ਦੇਣ ਦਾ ਦਿਨ ਨੀਅਤ ਕਰ ਲਿਆ । ਉਸ ਬੱਚੇ ਨੂੰ ਬੜੇ ਪਿਆਰ ਨਾਲ ਚੰਗੇ-ਚੰਗੇ ਪਦਾਰਥ ਖੁਆਏ ਪਿਲਾਏ ਤੇ ਸਿਪਾਹੀਆਂ ਦੀ ਨਿਗਰਾਨੀ ਵਿਚ ਰੱਖਿਆ ਗਿਆ । ਉਸ ਨੂੰ ਵੀ ਸਾਰੀ ਗੱਲ ਦਾ ਪਤਾ ਲੱਗ ਗਿਆ ਕਿ ਹੁਣ ਮੇਰੀ ਮੌਤ ਨੇੜੇ ਆ ਗਈ ਹੈ ਪਰ ਸੰਤਾਂ ਦੀ ਸੰਗਤ ਕਰਨ ਸਦਕਾ ਉਸ ਦਾ ਮਨ ਡਾਵਾਂ-ਡੋਲ ਨਾ ਹੋਇਆ। ਵਾਹਿਗੁਰੂ ਦੇ ਸਿਮਰਨ ਵਿਚ ਜੁੜਿਆ ਰਿਹਾ ।

ਬਲੀ ਦੇਣ ਦੇ ਨੀਅਤ ਕੀਤੇ ਦਿਨ ਬਾਦਸ਼ਾਹ ਦੇ ਹੁਕਮ ਮੁਤਾਬਿਕ (ਜਿਵੇਂ ਫਾਂਸੀ ਵਾਲੇ ਮੁਜਰਮ ਨੂੰ ਕਹਿੰਦੇ ਹਨ ਕਿ ਜੋ ਕੁਝ ਖਾਣਾ ਹੈ ਖਾ ਲੈ, ਜਿਸ ਨੂੰ ਮਿਲਣਾ ਹੈ ਮਿਲ ਲੈ, ਫਲਾਣੇ ਸਮੇਂ ਤੈਨੂੰ ਫਾਂਸੀ ਦਿੱਤੀ ਜਾਵੇਗੀ) ਇਸ ਨੂੰ ਕਿਹਾ ਗਿਆ ਕਿ ਤੇਰੇ ਮਨ ਦੀ ਕੋਈ ਇੱਛਾ ਹੈ ? ਇਸ ਨੇ ਕਿਹਾ, "ਮੈਂ ਇਸ ਵੇਲੇ ਨਦੀ ਤੇ ਇਸ਼ਨਾਨ ਕਰਨਾ ਚਾਹੁੰਦਾ ਹਾਂ ।"

ਰਾਜੇ ਦਾ ਹੁਕਮ ਲੈ ਕੇ ਸਿਪਾਹੀ ਇਸ ਨੂੰ ਨਦੀ 'ਤੇ ਲੈ ਗਏ । ਇਸ ਨੇ ਨਦੀ 'ਤੇ ਇਸ਼ਨਾਨ ਕੀਤਾ (ਜੋ ਬਾਦਸ਼ਾਹੀ ਮਹਿਲਾਂ ਤੋਂ ਨਜ਼ਦੀਕ ਹੀ ਸੀ) ਫੇਰ ਉਸੇ ਜਗ੍ਹਾ ਕਿਨਾਰੇ 'ਤੇ ਬੈਠ ਗਿਆ । ਮਿੱਟੀ ਦੀਆਂ ਚਾਰ ਢੇਰੀਆਂ ਬਣਾ ਕੇ ਚੌਹਾਂ ਵੱਲ ਗਹੁ ਨਾਲ ਤੱਕਿਆ । ਪਹਿਲਾਂ ਇਕ ਢੇਰੀ ਢਾਹ ਦਿੱਤੀ, ਫੇਰ ਦੂਜੀ ਢਾਹ ਦਿੱਤੀ, ਆਖ਼ਿਰ ਤੀਜੀ ਨੂੰ ਢਾਹ ਕੇ ਚੌਥੀ ਦੀਆਂ ਪ੍ਰਕਰਮਾ ਕਰਕੇ ਖਿੜ-ਖਿੜਾ ਕੇ ਹੱਸਿਆ ।

ਇਹ ਸਾਰਾ ਕੌਤਕ ਬਾਦਸ਼ਾਹ ਵੀ ਆਪਣੇ ਮਹਿਲਾਂ 'ਤੇ ਚੜ੍ਹਿਆ ਦੇਖ ਰਿਹਾ ਸੀ । ਹੈਰਾਨ ਹੋ ਗਿਆ ਕਿ ਇਹ ਕੀ ਕਰ ਰਿਹਾ ਹੈ ?

ਜਦ ਉਹ ਬੱਚਾ ਇਸ਼ਨਾਨ ਕਰਕੇ ਵਾਪਿਸ ਆਇਆ ਤਾਂ ਰਾਜੇ ਨੇ ਕੋਲ

ਸੱਦ ਕੇ ਢੇਰੀਆਂ ਬਨਾਉਣ ਤੇ ਢਾਹੁਣ ਦਾ ਕਾਰਣ ਪੁੱਛਿਆ ? "ਬਾਦਸ਼ਾਹ ! ਤੇਰਾ ਇਨ੍ਹਾਂ ਗੱਲਾਂ ਨਾਲ ਕੀ ਤਅੱਲਕ ਹੈ ਤੂੰ ਆਪਣਾ ਮਤਲਬ ਹੱਲ ਕਰ ।" ਜਦ ਬਾਦਸ਼ਾਹ ਨੇ ਬਹੁਤ ਮਜਬੂਰ ਕੀਤਾ ਤਾਂ ਬੱਚੇ ਨੇ ਕਿਹਾ, ਮੈਂ ਮਹਾਂ ਪੁਰਸ਼ਾਂ ਦੀ ਸੰਗਤ ਵਿਚੋਂ ਇਹ ਸੁਣਿਆ ਹੈ ਕਿ ਆਦਮੀ ਦੇ ਚਾਰ ਸਹਾਇਕ ਹੁੰਦੇ ਹਨ। ੧. ਮਾਤਾ-ਪਿਤਾ । ੨. ਬਾਦਸ਼ਾਹ । ੩. ਦੇਵੀ ਦੇਵਤੇ। ੪. ਪਰਮੇਸ਼ਰ। ਇਹ ਸੋਚ ਕੇ ਮੈਂ ਚਾਰ ਢੇਰੀਆਂ ਬਣਾਈਆਂ ।

੧. ਮਾਤਾ-ਪਿਤਾ ਦੀ ਢੇਰੀ ਵੱਲ ਤੱਕਿਆ ਤੇ ਸੋਚਿਆ ਇਨ੍ਹਾਂ ਤਾਂ ਪੈਸਿਆਂ ਵਾਸਤੇ ਮੈਨੂੰ ਵੇਚ ਦਿੱਤਾ ਹੈ, ਇਨ੍ਹਾਂ ਮੇਰੀ ਕੀ ਮੱਦਦ ਕਰਨੀ ਹੋਈ ? ਇਹ ਜਾਣ ਕੇ ਪਹਿਲੀ ਢੇਰੀ ਢਾਹ ਦਿੱਤੀ ।

੨. ਫੇਰ ਬਾਦਸ਼ਾਹ ਤੇਰੇ ਵੱਲ ਖ਼ਿਆਲ ਕੀਤਾ ਕਿ ਬਾਦਸ਼ਾਹ ਆਪਣੀ ਜਨਤਾ ਦੇ ਰਾਖੇ ਹੁੰਦੇ ਹਨ ਪਰ ਇਹ ਰਾਜਾ ਕਾਹਦਾ ਜਿਹੜਾ ਆਪਣੇ ਮਤਲਬ ਵਾਸਤੇ ਮੈਨੂੰ ਖ਼ੁਦ ਮਰਵਾ ਰਿਹਾ ਹੈ, ਇਸ ਦੀ ਆਸ ਕਾਹਦੀ ਰੱਖਣੀ ? ਇਉਂ ਸੋਚ ਦੂਜੀ ਢੇਰੀ ਵੀ ਢਾਹ ਦਿੱਤੀ ।

੩. ਫੇਰ ਸੋਚਿਆ ਦੇਵਤਿਆਂ ਨੇ ਮੇਰੀ ਕੀ ਮੱਦਦ ਕਰਨੀ ਹੈ, ਦੇਵੀ ਤਾਂ ਖ਼ੁਦ ਮੇਰੇ ਖ਼ੂਨ ਦੀ ਪਿਆਸੀ ਤੇ ਬਲੀ ਲੈਣ ਨੂੰ ਤਿਆਰ ਹੈ, ਤੀਜੀ ਢੇਰੀ ਵੀ ਢਾਹ ਦਿੱਤੀ ।

੪. ਚੌਥੀ ਢੇਰੀ ਪਰਮੇਸ਼ਰ ਦੀ ਰੱਖ ਲਈ ਕਿ ਉਹ ਹਰ ਸਮੇਂ ਹਰ ਇਕ ਜੀਵ ਦੀ ਰੱਖਿਆ ਕਰਦਾ ਹੈ ।

ਬਾਦਸ਼ਾਹ ਇਹ ਸੁਣ ਕੇ ਬੜਾ ਹੈਰਾਨ ਹੋਇਆ ਕਿ ਐਹੋ ਜਿਹਾ ਸੰਤ ਸੇਵੀ ਅਕਲ-ਮੰਦ ਬੱਚਾ ਕਿਥੋਂ ਮਿਲਣਾ ਹੈ ? ਇਸ ਦੀ ਬਲੀ ਦੇ ਕੇ ਵੀ ਸ਼ਾਇਦ ਮੇਰੇ ਘਰ ਵਿਚ ਪੁੱਤਰ ਹੋਵੇ ਜਾਂ ਨਾ, ਕਿਉਂ ਨਾ ਇਸੇ ਨੂੰ ਹੀ ਆਪਣਾ ਪੁੱਤਰ ਬਣਾ ਕੇ ਰਾਜ-ਤਿਲਕ ਦੇ ਦੇਵਾਂ । ਇਉਂ ਸੋਚ ਕੇ ਉਸ ਵੇਲੇ ਓਸ ਬੱਚੇ ਨੂੰ ਘੁੱਟ ਕੇ ਛਾਤੀ ਨਾਲ ਲਗਾਇਆ, ਬੜਾ ਪਿਆਰ ਕੀਤਾ, ਪੁੱਤਰ ਬਣਾ ਕੇ ਮਹਿਲਾਂ ਵਿੱਚ ਲੈ ਗਿਆ ਤੇ ਸਾਰੇ ਸਲਾਹਕਾਰਾਂ ਨਾਲ ਮਸ਼ਵਰਾ ਕਰਕੇ ਰਾਜ-ਤਿਲਕ ਦੇ ਦਿੱਤਾ ।

ਸਾਧ ਸੰਗਤ ਜੀ ! ਸਾਰੀ ਸਾਖੀ ਦਾ ਭਾਵ ਇਹ ਹੈ ਕਿ ਪਰਮੇਸ਼ਰ ਤੇ ਵਿਸ਼ਵਾਸ ਅਤੇ ਭਜਨ-ਬੰਦਗੀ ਸਦਕਾ ਦੁਨਿਆਵੀ ਤੇ ਆਤਮਕ-ਅਨੰਦ ਦੀ ਪ੍ਰਾਪਤੀ ਹੁੰਦੀ ਹੈ ।

**ਅਪਨੇ ਦਾਸ ਕਉ ਦੇਇ ਵਡਾਈ॥**
**ਅਪਨੇ ਸੇਵਕ ਕਉ ਨਾਮੁ ਜਪਾਈ॥**

**ਅਰਥ :** ਉਹ ਪਰਮੇਸ਼ਰ ਆਪਣੇ ਸੇਵਕ ਨੂੰ ਮਾਣ-ਇੱਜ਼ਤ ਦਿੰਦਾ ਹੈ। ਉਹ ਪਰਮਾਤਮਾ ਆਪਣੇ ਸੇਵਕ ਤੋਂ ਨਾਮ ਜਪਵਾਂਦਾ ਹੈ।

**ਅਪਨੇ ਸੇਵਕ ਕੀ ਆਪਿ ਪਤਿ ਰਾਖੈ॥**
**ਤਾ ਕੀ ਗਤਿ ਮਿਤਿ ਕੋਇ ਨ ਲਾਖੈ॥**

**ਅਰਥ :** ਪਰਮੇਸ਼ਰ ਆਪਣੇ ਸੇਵਕ ਦੀ ਇੱਜ਼ਤ ਆਪ ਹੀ ਰੱਖਦਾ ਹੈ। ਉਸ ਦੀ ਗਤੀ ਦੀ ਮਰਯਾਦਾ ਨੂੰ ਕੋਈ ਭੀ ਨਹੀਂ ਜਾਣ ਸਕਦਾ। ਅਰਥਾਤ ਉਸ ਦੀ ਉੱਚ ਅਵਸਥਾ ਤੇ ਮਾਣ ਵਡਿਆਈ ਦਾ ਕੋਈ ਕਿਆਸ ਨਹੀਂ ਕਰ ਸਕਦਾ।

**ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ॥**
**ਪ੍ਰਭ ਕੇ ਸੇਵਕ ਊਚ ਤੇ ਊਚੇ॥**

**ਅਰਥ :** ਪਰਮੇਸ਼ਰ ਦੇ ਸੇਵਕ ਨੂੰ ਕੋਈ ਨਹੀਂ ਪੁੱਜ ਸਕਦਾ, ਭਾਵ ਉਸ ਦੇ ਬਰਾਬਰ ਕੋਈ ਨਹੀਂ ਹੋ ਸਕਦਾ। ਕਿਉਂਕਿ ਪ੍ਰਭੂ ਦੇ ਸੇਵਕ ਉੱਚਿਆਂ ਤੋਂ ਉੱਚੇ ਹਨ।

**ਜੋ ਪ੍ਰਭਿ ਅਪਨੀ ਸੇਵਾ ਲਾਇਆ॥**
**ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ॥੪॥**

**ਅਰਥ :** ਜੋ ਪੁਰਸ਼ ਪ੍ਰਭੂ ਨੇ ਆਪਣੀ ਸੇਵਾ ਵਿਚ ਲਗਾਇਆ ਹੈ। ਗੁਰੂ ਜੀ ਕਹਿੰਦੇ ਹਨ—ਉਹ ਸੇਵਕ ਦਸੋਂ ਦਿਸ਼ਾਂ ਭਾਵ ਸਾਰੇ ਸੰਸਾਰ ਵਿਚ ਪ੍ਰਗਟ ਹੋ ਆਉਂਦਾ ਹੈ ॥੪॥

**ਨੀਕੀ ਕੀਰੀ ਮਹਿ ਕਲ ਰਾਖੈ॥**
**ਭਸਮ ਕਰੈ ਲਸਕਰ ਕੋਟਿ ਲਾਖੈ॥**

**ਅਰਥ :** (ਜੇ ਵਾਹਿਗੁਰੂ) ਨਿੱਕੀ ਕੀੜੀ ਵਿਚ ਆਪਣੀ ਸ਼ਕਤੀ ਰੱਖ ਦੇਵੇ, ਤਾਂ ਉਹ ਲੱਖਾਂ ਕ੍ਰੋੜਾਂ ਫ਼ੌਜਾਂ ਨੂੰ ਨਾਸ ਕਰ ਸਕਦੀ ਹੈ। ਇਸੇ ਤਰ੍ਹਾਂ

ਗ਼ਰੀਬ ਵਿਚ ਆਪਣੀ ਸ਼ਕਤੀ ਰੱਖ ਦੇਵੇ ਤਾਂ ਉਹ ਗ਼ਰੀਬ ਲੱਖਾਂ ਕ੍ਰੋੜਾਂ ਫ਼ੌਜਾਂ ਨੂੰ ਖ਼ਤਮ ਕਰ ਸਕਦਾ ਹੈ। ਅੰਤ੍ਰੀਵ ਭਾਵ— ਜੇ ਵਾਹਿਗੁਰੂ ਨਿੰਮ੍ਰਤਾ ਵਾਲੀ ਬਿਰਤੀ ਵਿਚ ਆਪਣੀ ਸ਼ਕਤੀ ਰੱਖ ਦੇਵੇ (ਬ੍ਰਹਮਾਕਾਰ ਬਿਰਤੀ ਕਰ ਦੇਵੇ) ਤਾਂ ਲੱਖਾਂ ਕ੍ਰੋੜਾਂ ਲਸ਼ਕਰ ਰੂਪ ਸੰਸਾਰ ਨੂੰ ਮਿਥਿਆ ਰੂਪ ਨਿਸਚੇ ਕਰਦਾ ਹੈ।

## ਜਿਸ ਕਾ ਸਾਸੁ ਨ ਕਾਢਤ ਆਪਿ॥
## ਤਾ ਕਉ ਰਾਖਤ ਦੇ ਕਰਿ ਹਾਥ॥

**ਅਰਥ :** ਓਹ ਪ੍ਰਭੂ ਆਪ ਜਿਸ ਮਨੁੱਖ ਦਾ ਸ੍ਵਾਸ ਨਹੀਂ ਕੱਢਦਾ। ਉਸ ਨੂੰ ਹੱਥ ਦੇ ਕੇ (ਸਭ ਔਕੜਾਂ ਤੋਂ) ਰੱਖ ਲੈਂਦਾ ਹੈ।

## ਮਾਨਸ ਜਤਨ ਕਰਤ ਬਹੁ ਭਾਤਿ॥
## ਤਿਸ ਕੇ ਕਰਤਬ ਬਿਰਥੇ ਜਾਤਿ॥

**ਅਰਥ :** ਮਨੁੱਖ ਕਈ ਕਿਸਮਾਂ ਦੇ ਜਤਨ ਕਰਦਾ ਹੈ। ਪਰ ਜੇ ਪਰਮੇਸ਼ਰ ਮੱਦਦ ਨਾ ਕਰੇ ਤਾਂ ਉਸ ਦੇ ਸਾਰੇ ਕੀਤੇ ਕੰਮ ਵਿਅਰਥ ਚਲੇ ਜਾਂਦੇ ਹਨ। ਜਿਵੇਂ ਮਨੁੱਖ ਕਿਸੇ ਦੀ ਜਾਨ ਬਚਾਉਣ ਲਈ ਭਾਵੇਂ ਕਿਤਨੇ ਜਤਨ ਕਰ ਲਵੇ ਜੇ ਪਰਮੇਸ਼ਰ ਦੀ ਮਰਜੀ ਨਾ ਹੋਵੇ ਤਾਂ ਉਸ ਦੇ ਜਤਨ ਕੀਤੇ ਹੋਏ ਸਾਰੇ ਵਿਅਰਥ ਚਲੇ ਜਾਂਦੇ ਹਨ। ਜਿਸ ਤਰ੍ਹਾਂ ਰਾਜਾ ਪ੍ਰੀਛਤ ਆਪਣੀ ਜਾਨ ਬਚਾਉਣ ਵਾਸਤੇ ਗੰਗਾ ਦੇ ਚਲਦੇ ਪ੍ਰਵਾਹ ਵਿਚ ਸ਼ੀਸ਼ ਮਹਿਲ ਬਣਵਾ ਕੇ ਵਿਚ ਬੈਠ ਕੇ, ਭਾਗਵਤ ਦਾ ਪਾਠ ਰਖਵਾ ਕੇ ਸੁਣਦਾ ਰਿਹਾ। ਆਸ ਪਾਸ ਫ਼ੌਜਾਂ ਵੀ ਖੜੀਆਂ ਕੀਤੀ ਰਖੀਆਂ ਪਰ ਇਤਨੇ ਜਤਨ ਕਰਨ ਦੇ ਬਾਵਜੂਦ ਮੌਤ ਤੋਂ ਬਚ ਨਾ ਸਕਿਆ। ਗੁਰੂ ਸਾਹਿਬ ਸਹਸਕ੍ਰਿਤੀ ਵਿਚ ਕਿਹਾ ਸੁੰਦਰ ਫ਼ੁਰਮਾਉਂਦੇ ਨੇ—

*ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥*
*ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥*
*ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥*
*(ਅੰਗ ੧੩੫੪)*

## ਮਾਰੈ ਨ ਰਾਖੈ ਅਵਰੁ ਨ ਕੋਇ॥
## ਸਰਬ ਜੀਆ ਕਾ ਰਾਖਾ ਸੋਇ॥

**ਅਰਥ** : (ਪਰਮੇਸ਼ਰ ਤੋਂ ਬਿਨਾਂ ਜੀਵਾਂ ਨੂੰ) ਹੋਰ ਕੋਈ ਨਾ ਮਾਰ ਸਕਦਾ ਹੈ, ਨਾ ਹੀ ਰੱਖ ਸਕਦਾ ਹੈ। ਸਾਰਿਆਂ ਜੀਵਾਂ ਦੀ ਰਖਿਆ ਕਰਨ ਵਾਲਾ ਉਹ ਪ੍ਰਭੂ ਆਪ ਹੀ ਹੈ।

**ਕਾਹੇ ਸੋਚ ਕਰਹਿ ਰੇ ਪ੍ਰਾਣੀ॥**
**ਜਪਿ ਨਾਨਕ ਪ੍ਰਭ ਅਲਖ ਵਿਡਾਣੀ॥੫॥**

**ਅਰਥ** : ਹੇ ਪ੍ਰਾਣੀ! ਤੂੰ ਕਿਸ ਵਾਸਤੇ ਫ਼ਿਕਰ ਕਰਦਾ ਹੈਂ। ਗੁਰੂ ਜੀ ਕਹਿੰਦੇ ਹਨ—ਜੋ ਪ੍ਰਭੂ ਅਲੱਖ ਤੇ ਅਸਚਰਜ ਰੂਪ ਹੈ ਉਸ ਨੂੰ ਤੂੰ ਸਿਮਰ ॥੫॥

**ਬਾਰੰ ਬਾਰ ਬਾਰ ਪ੍ਰਭੁ ਜਪੀਐ॥**
**ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥**

**ਅਰਥ** : (ਮਨ, ਬਾਣੀ, ਸਰੀਰ ਕਰਕੇ) ਘੜੀ-ਮੁੜੀ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ ਵਾ:— ਸਤਸੰਗਤਿ ਰੂਪੀ ਦਰਵਾਜ਼ੇ ਪਰ ਜਾ ਕੇ ਮੁੜ-ਮੁੜ ਕੇ ਪ੍ਰਭੂ ਨੂੰ ਚੇਤੇ ਕਰਨਾ ਚਾਹੀਦਾ ਹੈ। ਇਸ ਨਾਮ-ਅੰਮ੍ਰਿਤ ਨੂੰ ਪੀ ਕੇ ਮਨ ਤੇ ਤਨ ਦੋਹਾਂ ਨੂੰ ਤ੍ਰਿਪਤ ਕਰ ਲਈਏ।

**ਨਾਮ ਰਤਨੁ ਜਿਨਿ ਗੁਰਮੁਖਿ ਪਾਇਆ॥**
**ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ॥**

**ਅਰਥ** : ਜਿਸ ਗੁਰਮੁਖ ਨੇ ਨਾਮ-ਰਤਨ (ਸਾਧ ਸੰਗ ਵਿਚੋਂ) ਪਾ ਲਿਆ ਹੈ। ਉਸ ਨੂੰ ਵਾਹਿਗੁਰੂ ਦੇ ਨਾਮ ਵਰਗਾ ਹੋਰ ਕੁਝ ਨਹੀਂ ਦਿਸਦਾ।

**ਨਾਮੁ ਧਨੁ ਨਾਮੋ ਰੂਪੁ ਰੰਗੁ॥**
**ਨਾਮੋ ਸੁਖੁ ਹਰਿ ਨਾਮ ਕਾ ਸੰਗੁ॥**

**ਅਰਥ** : ਫਿਰ ਤਾਂ ਨਾਮ ਹੀ ਉਸ (ਗੁਰੂ ਦੇ ਪਿਆਰੇ) ਦਾ ਧਨ ਹੈ ਤੇ ਨਾਮ ਹੀ ਉਸ ਦਾ ਰੂਪ ਰੰਗ ਹੈ। ਉਸ ਨੂੰ ਨਾਮ ਵਿਚ ਹੀ ਸੁਖ ਹੈ, ਇਸ ਲਈ ਉਹ ਹਰੀ ਨਾਮ ਦਾ ਹੀ ਸੰਗ ਕਰਦਾ ਹੈ। ਵਾ :— ਸਤਸੰਗ ਕਰਦਾ ਰਹਿੰਦਾ ਹੈ।

## ਨਾਮ ਰਸਿ ਜੋ ਜਨ ਤ੍ਰਿਪਤਾਨੇ॥
## ਮਨ ਤਨ ਨਾਮਹਿ ਨਾਮਿ ਸਮਾਨੇ॥

**ਅਰਥ :** ਜੋ ਪੁਰਸ਼ ਨਾਮ-ਰਸ ਨਾਲ ਰੱਜ ਗਏ ਹਨ। ਉਹ ਮਨ ਦੁਆਰੇ ਨਾਮ ਨੂੰ ਜਪਦੇ ਹੋਏ (ਪਰਮਾਤਮਾ) ਵਿਚ ਸਮਾ ਗਏ ਹਨ।

## ਊਠਤ ਬੈਠਤ ਸੋਵਤ ਨਾਮ॥
## ਕਹੁ ਨਾਨਕ ਜਨ ਕੈ ਸਦ ਕਾਮ॥੬॥

**ਅਰਥ :** ਗੁਰੂ ਜੀ ਕਹਿੰਦੇ ਹਨ—ਪ੍ਰਭੂ ਦੇ ਸੇਵਕ ਜਨਾਂ ਦਾ ਸਦਾ ਲਈ ਇਹੋ ਕੰਮ ਹੈ। ਜੋ ਉਠਦਿਆਂ ਬਹਿੰਦਿਆਂ ਤੇ ਸੁੱਤਿਆਂ ਨਾਮ ਨੂੰ ਹੀ ਜਪਦੇ ਰਹਿੰਦੇ ਹਨ॥੬॥

*ਯਥਾ—* *ਊਠਤ ਬੈਠਤ ਸੋਵਤ ਧਿਆਈਐ॥*
*ਮਾਰਗਿ ਚਲਤ ਹਰੇ ਹਰਿ ਗਾਈਐ॥੧॥ (ਅੰਗ ੩੮੬)*

*ਤਥਾ—* *ਊਠਤ ਬੈਠਤ ਸੋਵਤ ਜਾਗਤ*
*ਸਦਾ ਸਦਾ ਹਰਿ ਧਿਆਈਐ॥੧॥ (ਅੰਗ ੩੭੯)*

## ਸਾਖੀ—ਬੰਦਗੀ ਵਾਲੇ ਫ਼ਕੀਰ ਦੀ

ਜੋ ਅਸਲ ਮਹਾਤਮਾ ਹੁੰਦੇ ਹਨ ਉਹ ਹਰ ਵੇਲੇ ਪ੍ਰਭੂ ਦਾ ਸਿਮਰਨ ਕਰਦੇ ਹਨ ਉਨ੍ਹਾਂ ਲਈ ਕੋਈ ਬੰਦਸ਼ ਨਹੀਂ ਹੁੰਦੀ। ਹਾਂ, ਹਿੰਦੂਆਂ ਲਈ ਤਿੰਨ ਵੇਲੇ ਸੰਧਿਆ ਅਤੇ ਮੁਸਲਮਾਨਾਂ ਲਈ ਪੰਜ ਵੇਲੇ ਨਮਾਜ਼ ਪੜ੍ਹਨੀ ਜ਼ਰੂਰੀ ਹੈ। ਇਕ ਮੁਸਲਮਾਨ ਫ਼ਕੀਰ ਨੇ ਬਾਦਸ਼ਾਹੀ ਮਸੀਤ ਵਿਚ ਨਮਾਜ਼ ਪੜ੍ਹਦਿਆਂ ਨੂੰ ਦੇਖ ਕੇ ਕਿਹਾ, "ਇਹ ਨਮਾਜ਼ ਪੜ੍ਹਨ ਵਾਲੇ ਕਾਫ਼ਰ ਹਨ, ਨਮਾਜ਼ ਨਾ ਪੜ੍ਹਨ ਵਾਲੇ ਮੁਸਲਮਾਨ ਹਨ।" ਇਹ ਗੱਲ ਸੁਣ ਕੇ ਕਾਜ਼ੀਆਂ ਮੌਲਵੀਆਂ ਨੇ ਬੜਾ ਗੁੱਸਾ ਕੀਤਾ ਤੇ ਬਾਦਸ਼ਾਹ ਕੋਲ ਜਾ ਕੇ ਸ਼ਿਕਾਇਤ ਕੀਤੀ। ਅੱਗੋਂ ਬਾਦਸ਼ਾਹ ਨੇ ਕਿਹਾ, "ਮੈਂ ਪੜਤਾਲ ਕਰ ਲਵਾਂ ਫਿਰ ਸਜ਼ਾ ਦਿਆਂਗਾ।" ਦੂਜੇ ਦਿਨ ਉਹੀ ਫ਼ਕੀਰ ਬਜ਼ਾਰ ਵਿਚ ਬੈਠਾ ਸੀ, ਮੁਸਲਮਾਨ ਇਕ ਮੁਰਦੇ ਨੂੰ ਲਿਜਾ ਰਹੇ ਸਨ। ਮੁਰਦੇ ਨੂੰ ਵੇਖ ਕੇ ਉਹ ਫ਼ਕੀਰ ਸੌਂ ਗਿਆ। ਇਸ ਗੱਲ 'ਤੇ ਵੀ ਮੁਸਲਮਾਨਾਂ ਨੂੰ ਗੁੱਸਾ ਲੱਗਾ ਤੇ ਬਾਦਸ਼ਾਹ ਪਾਸ ਫੇਰ ਜਾ ਸ਼ਿਕਾਇਤ ਕੀਤੀ। ਬਾਦਸ਼ਾਹ ਨੇ ਕਿਹਾ "ਸਬਰ ਕਰੋ ਮੈਂ ਪੁੱਛ ਲਵਾਂਗਾ।" ਤੀਜੇ ਦਿਨ ਇਕ ਹੋਰ ਦੇਖਿਆ

ਕਿ ਇਕ ਹਿੰਦੂ ਨੇ ਰੋਟੀ ਦਿੱਤੀ ਤਾਂ ਉਸ ਫ਼ਕੀਰ ਨੇ ਲੈ ਕੇ ਖਾ ਲਈ, ਪਰ ਮੁਸਲਮਾਨ ਤੋਂ ਨਾ ਲਈ । ਫਿਰ ਚੌਥੇ ਦਿਨ ਇਹ ਗੱਲ ਦੇਖੀ ਕਿ ਉਸ ਫ਼ਕੀਰ ਨੇ ਚੀਚੀ ਵਿਚ ਮੁੰਦਰੀ ਪਾ ਕੇ ਸੁਨਿਆਰੇ ਨੂੰ ਜਾ ਕੇ ਕਿਹਾ, "ਖ਼ੁਦਾ ਦੀ ਚੀਚੀ 'ਚੋਂ ਮੁੰਦਰੀ ਉਤਾਰ ਦੇ ।" ਇਹ ਗੱਲ ਸੁਣ ਕੇ ਵੀ ਮੁਸਲਮਾਨ ਤੰਗ ਹੋਏ ਤੇ ਬਾਦਸ਼ਾਹ ਪਾਸ ਜਾ ਕੇ ਸ਼ਿਕਾਇਤ ਕੀਤੀ ।

ਬਾਦਸ਼ਾਹ ਨੇ ਉਸ ਫ਼ਕੀਰ ਤੋਂ ਸਵਾਲਾਂ ਦੇ ਜਵਾਬ ਪੁੱਛਣ ਲਈ ਕੋਲ ਸੱਦਿਆ । ਬਾਦਸ਼ਾਹ ਨੇ ਕਿਹਾ—"ਫ਼ਕੀਰ ਸਾਈਂ! ਤੁਸੀਂ ਕਿਹਾ ਹੈ ਕਿ ਨਮਾਜ਼ ਪੜ੍ਹਨ ਵਾਲੇ ਕਾਫ਼ਰ ਹਨ ਤੇ ਨਾ ਪੜ੍ਹਨ ਵਾਲੇ ਮੁਸਲਮਾਨ, ਇਹ ਕਿਉਂ ?"

ਫ਼ਕੀਰ—"ਬਾਦਸ਼ਾਹ! ਤੇਰੇ ਕਿਤਨੇ ਲੜਕੇ ਹਨ ?"

ਬਾਦਸ਼ਾਹ—"ਮੇਰੇ ਦੋ ਲੜਕੇ ਹਨ।"

ਫ਼ਕੀਰ—"ਉਹ ਦੋਵੇਂ ਲੜਕੇ ਕਿਥੇ ਹਨ ?"

ਬਾਦਸ਼ਾਹ—"ਇਕ ਵਿਦੇਸ਼ ਗਿਆ ਹੈ, ਦੂਜਾ ਮੇਰੇ ਪਾਸ ਹੈ ।"

ਫ਼ਕੀਰ—"ਵਿਦੇਸ਼ ਵਾਲੇ ਨੂੰ ਕਿਤਨਾ ਯਾਦ ਕਰਦੇ ਹੋ ਤੇ ਕੋਲ ਵਾਲੇ ਨੂੰ ਕਿਤਨਾ ?"

ਬਾਦਸ਼ਾਹ—"ਪ੍ਰਦੇਸ ਵਾਲੇ ਨੂੰ ਦਿਨ ਵਿਚ ਤਿੰਨ ਚਾਰ ਵਾਰੀ ਯਾਦ ਕਰਦਾ ਹਾਂ, ਕਿਉਂਕਿ ਉਹ ਦੂਰ ਹੈ ਅਤੇ ਕੋਲ ਰਹਿਣ ਵਾਲੇ ਨੂੰ ਹਰ ਵੇਲੇ ਯਾਦ ਕਰਦਾ ਹਾਂ । ਕੋਲ ਹੋਣ ਕਰਕੇ ਉਸ ਨੂੰ ਦੇਖੇ ਬਿਨਾਂ ਚੈਨ ਨਹੀਂ ਆਉਂਦਾ।"

ਇਹ ਗੱਲ ਸੁਣ ਕੇ ਫ਼ਕੀਰ ਨੇ ਕਿਹਾ—"ਹੇ ਬਾਦਸ਼ਾਹ—ਜੋ ਖ਼ੁਦਾ ਨੂੰ ਦੂਰ ਸਮਝਦੇ ਹਨ ਉਹ ਕਾਫ਼ਰ ਹਨ ਕਿਉਂਕਿ ਖ਼ੁਦਾ ਹਰ ਜਗ੍ਹਾ ਪ੍ਰਗਟ ਹੈ, ਤਥਾ ਆਪਣਾ ਆਪ ਹੈ, ਆਪਣਾ ਆਪ ਰੂਪ ਹੋਣ ਕਰਕੇ ਨੇੜੇ ਹੈ । ਦੂਰ ਸਮਝਣ ਵਾਲੇ ਬੇਸਮਝ ਲੋਕ ਕਾਫ਼ਰ ਹਨ । ਜੋ ਦੂਰ ਸਮਝ ਕੇ ਪੰਜ ਵਾਰ ਨਮਾਜ਼ ਪੜ੍ਹ ਕੇ ਖ਼ੁਦਾ ਨੂੰ ਯਾਦ ਕਰਦੇ ਹਨ । ਜਿਵੇਂ ਤੂੰ ਆਪਣੇ ਬਾਹਰ ਗਏ ਹੋਏ ਵੱਡੇ ਪੁੱਤਰ ਨੂੰ ਚਾਰ ਪੰਜ ਵਾਰ ਯਾਦ ਕਰਦਾ ਹੈਂ, ਇਸੇ ਕਰਕੇ ਨਮਾਜ਼ ਪੜ੍ਹਨ ਵਾਲਿਆਂ ਨੂੰ ਮੈਂ ਕਾਫ਼ਰ ਕਿਹਾ ਹੈ ਅਤੇ ਜਿਹੜੇ ਆਪਣਾ ਆਪ ਰੂਪ ਸਮਝ ਕੇ ਆਪਣੇ ਹਿਰਦੇ ਵਿਚ ਨੇੜੇ ਤੋਂ ਨੇੜੇ ਸਮਝਦੇ ਹਨ, ਉਹ ਗਿਆਨੀ ਅਤੇ ਮੁਸਲਮਾਨ ਹਨ । ਤੇਰੇ ਛੋਟੇ ਪੁੱਤਰ ਦੀ ਨਿਆਈਂ ਉਹ ਅੱਠੇ ਪਹਿਰ ਉਠਦਿਆਂ ਬਹਿੰਦਿਆਂ ਖ਼ੁਦਾ ਨੂੰ ਯਾਦ ਕਰਦੇ ਹਨ । ਇਉਂ ਪਹਿਲੇ ਸਵਾਲ

ਦਾ ਜਵਾਬ ਸੁਣ ਕੇ ਬਾਦਸ਼ਾਹ ਖ਼ੁਸ਼ ਹੋ ਗਿਆ। ਫਿਰ ਬਾਦਸ਼ਾਹ ਨੇ ਦੂਜਾ ਸਵਾਲ ਕੀਤਾ ਕਿ ਤੁਸੀਂ ਮੁਰਦੇ ਨੂੰ ਆਉਂਦਾ ਵੇਖ ਕੇ ਬੈਠੇ ਹੋਏ ਲੰਮੇਂ ਕਿਉਂ ਪੈ ਗਏ ?"

ਫ਼ਕੀਰ—"ਉਸ ਵੇਲੇ ਮੈਂ ਕੀ ਕਰਦਾ ?"

ਬਾਦਸ਼ਾਹ—"ਉਸ ਵੇਲੇ ਤੁਹਾਨੂੰ ਉਠ ਕੇ ਖੜਿਆਂ ਹੋ ਜਾਣਾ ਚਾਹੀਦਾ ਸੀ।"

ਫ਼ਕੀਰ—"ਮੁਰਦਾ, ਮੁਰਦੇ ਨੂੰ ਦੇਖ ਕੇ ਉਠ ਕੇ ਖੜਾ ਨਹੀਂ ਹੋ ਸਕਦਾ, ਨਾ ਹੀ ਨਾਲ ਜਾ ਸਕਦਾ ਹੈ। ਮੈਂ ਵੀ ਮੁਰਦਾ ਹਾਂ।

ਬਾਦਸ਼ਾਹ—"ਉਹ ਕਿਵੇਂ ?"

ਫ਼ਕੀਰ—"ਮੁਰਦੇ ਦਾ ਤੇ ਫ਼ਕੀਰ ਦਾ ਬਾਣਾ (ਲਿਬਾਸ) ਵੀ ਇਕੋ ਜਿਹਾ ਹੁੰਦਾ ਹੈ। ਮੁਰਦੇ ਦੇ ਗਲ ਵਿਚ ਖੱਫ਼ਣੀ ਤੇ ਸਿਰ 'ਤੇ ਟੋਪੀ ਪਹਿਨਾਈ ਜਾਂਦੀ ਹੈ, ਮੈਂ ਵੀ ਗਲ ਵਿਚ ਖੱਫ਼ਣੀ ਤੇ ਸਿਰ 'ਤੇ ਟੋਪੀ ਪਹਿਨੀ ਹੋਈ ਹੈ। ਮੁਰਦੇ ਨੂੰ ਵੇਖ ਕੇ ਮੈਨੂੰ ਸ਼ਰਮ ਆ ਗਈ ਕਿ ਮੁਰਦਾ ਬੋਲਦਾ ਨਹੀਂ ਤੇ ਮੈਂ ਬੋਲ ਰਿਹਾ ਹਾਂ। ਇਸ ਲਈ ਸ਼ਰਮ ਕਰਕੇ ਮੈਂ ਲੰਮਾ ਪੈ ਗਿਆ ਸੀ।"

ਬਾਦਸ਼ਾਹ ਨੇ ਕਿਹਾ—"ਠੀਕ ਹੈ।"

ਫਿਰ ਬਾਦਸ਼ਾਹ ਨੇ ਤੀਜਾ ਸਵਾਲ ਕੀਤਾ ਕਿ ਤੁਸੀਂ ਹਿੰਦੂਆਂ ਪਾਸੋਂ ਰੋਟੀ ਲੈ ਕੇ ਖਾਂਦੇ ਹੋ, ਮੁਸਲਮਾਨਾਂ ਪਾਸੋਂ ਨਹੀਂ, ਇਸ ਦਾ ਕੀ ਕਾਰਨ ਹੈ ?

ਫ਼ਕੀਰ—"ਮੁਸਲਮਾਨ ਹੰਕਾਰੀ ਹਨ, ਹਿੰਦੂ ਗ਼ਰੀਬ ਤੇ ਸ਼ਰਧਾਲੂ ਹਨ। ਉਹ ਖ਼ੁਦਾ, ਸ਼ਰਧਾ ਨਾਲ ਦਿੱਤਾ ਹੋਇਆ ਗ਼ਰੀਬਾਂ ਦਾ ਭੋਜਨ ਖਾਂਦਾ ਹੈ, ਹੰਕਾਰੀਆਂ ਦਾ ਨਹੀਂ ਖਾਂਦਾ।* ਇਸ ਵੇਲੇ ਮੁਸਲਮਾਨ ਹਕੂਮਤ ਹੈ। ਇਸ ਕਰਕੇ ਮੁਸਲਮਾਨਾਂ ਨੂੰ ਇਸਲਾਮੀ ਹਕੂਮਤ ਦਾ ਮਾਣ ਹੈ।

ਬਾਦਸ਼ਾਹ ਨੇ ਚੌਥਾ ਸਵਾਲ ਕੀਤਾ ਕਿ ਤੁਸੀਂ ਸੁਨਿਆਰੇ ਨੂੰ ਕਿਹਾ "ਖ਼ੁਦਾ ਦੀ ਚੀਚੀ 'ਚੋਂ ਮੁੰਦਰੀ ਉਤਾਰ ਦੇ, ਇਹ ਚੀਚੀ ਖ਼ੁਦਾ ਦੀ ਕਿਵੇਂ ਹੈ ?"

ਫ਼ਕੀਰ—"ਐ ਬਾਦਸ਼ਾਹ! ਤੂੰ ਇਹ ਦੱਸ, ਇਹ ਮੁਲਕ ਕਿਸ ਦਾ ਹੈ ?"

ਬਾਦਸ਼ਾਹ—"ਖ਼ੁਦਾ ਦਾ।"

ਫ਼ਕੀਰ—"ਇਹ ਰਾਜ ਕਿਸ ਦਾ ਹੈ ?"

---

** ਜਿਵੇਂ ਕ੍ਰਿਸ਼ਨ ਭਗਵਾਨ ਨੇ ਦੁਰਯੋਧਨ ਦੇ ਮੇਵਿਆਂ ਗਿਰੀਆਂ ਵਾਲਾ ਦੁੱਧ ਛੱਡ ਕੇ ਬਿਦਰ ਦਾ ਫਿੱਕਾ ਸਾਗ ਖਾਧਾ ਸੀ।*

ਬਾਦਸ਼ਾਹ—"ਖ਼ੁਦਾ ਦਾ।"

ਫ਼ਕੀਰ—"ਬਾਦਸ਼ਾਹ! ਤੂੰ ਕਿਸ ਦਾ ਹੈਂ ?"

ਬਾਦਸ਼ਾਹ—"ਖ਼ੁਦਾ ਦਾ।"

ਫ਼ਕੀਰ—"ਸਾਰੀ ਚੀਜ਼-ਵਸਤੂ, ਧਨ-ਦੌਲਤ ਕਿਸ ਦੀ ਹੈ ?"

ਬਾਦਸ਼ਾਹ—"ਖ਼ੁਦਾ ਦੀ।"

ਫ਼ਕੀਰ—"ਮੈਂ ਕਿਸ ਦਾ ਹਾਂ ?"

ਬਾਦਸ਼ਾਹ—"ਤੁਸੀਂ ਖ਼ੁਦਾ ਦੇ।"

ਫ਼ਕੀਰ—"ਜੇ ਸਭ ਕੁਝ ਖ਼ੁਦਾ ਦਾ ਹੈ ਤਾਂ ਇਹ ਚੀਚੀ ਕਿਸ ਦੀ ?"

ਬਾਦਸ਼ਾਹ—"ਹਾਂ, ਇਹ ਵੀ ਖ਼ੁਦਾ ਦੀ ਹੈ।"

ਫ਼ਕੀਰ—"ਮੈਂ ਵੀ ਤਾਂ ਇਹੀ ਕਿਹਾ ਸੀ ਕਿ ਖ਼ੁਦਾ ਦੀ ਚੀਚੀ 'ਚੋਂ ਮੁੰਦਰੀ ਲਾਹ ਦੇ।"

ਬਾਦਸ਼ਾਹ ਸੁਣ ਕੇ ਬਹੁਤ ਖ਼ੁਸ਼ ਹੋਇਆ।

ਫ਼ਕੀਰ ਨੇ ਰਾਜੇ ਨੂੰ ਕਿਹਾ—"ਕਿਸੇ ਨਾਈ ਨੂੰ ਸੱਦੋ।"

ਰਾਜੇ ਦੇ ਕਹਿਣ ਤੇ ਨਾਈ ਆ ਗਿਆ।

ਫ਼ਕੀਰ—"ਰਾਜਾ! ਇਹ ਨਾਈ ਮੇਰੀ ਇਕ ਉਂਗਲ ਦਾ ਨੌਂਹ ਕੱਟੇਗਾ ਤੂੰ ਦੇਖਣਾ ਕਿ ਤੇਰੇ ਸਭ ਦਰਬਾਰੀਆਂ ਦੀਆਂ ਉਂਗਲਾਂ ਦੇ ਨੌਂਹ ਆਪਣੇ ਆਪ ਕੱਟੇ ਜਾਣਗੇ।"

"ਤੂੰ ਭਾਈ! ਮੇਰੀ ਇਕ ਚੀਚੀ ਉਂਗਲ ਦਾ ਨੌਂਹ ਕੱਟ ਦੇਹ।" ਫ਼ਕੀਰ ਨੇ ਨਾਈ ਨੂੰ ਕਿਹਾ।

ਨਾਈ ਨੇ ਨੌਂਹ ਕੱਟ ਦਿੱਤਾ। ਸਭ ਦਰਬਾਰੀਆਂ ਦੀਆਂ ਉਂਗਲਾਂ ਦੇ ਨੌਂਹ ਆਪਣੇ ਆਪ ਕੱਟੇ ਗਏ। ਬਾਦਸ਼ਾਹ ਇਹ ਦੇਖ ਕੇ ਬਹੁਤ ਹੈਰਾਨ ਹੋ ਗਿਆ। ਫ਼ਕੀਰ ਦੇ ਪੈਰੀਂ ਧਾ ਕੇ ਡਿੱਗ ਪਿਆ ਅਤੇ ਹੱਥ ਜੋੜ ਕੇ ਮਾਫ਼ੀ ਮੰਗੀ ਤੇ ਕਿਹਾ—"ਫ਼ਕੀਰ ਸਾਈਂ! ਜੋ ਤੇਰਾ ਦਿਲ ਕਰਦਾ ਹੈ, ਕਰ। ਤੈਨੂੰ ਕੋਈ ਬੰਦਿਸ਼ ਨਹੀਂ, ਤੂੰ ਆਜ਼ਾਦ ਹੈਂ। ਖ਼ੁਦਾ ਦੇ ਫ਼ਕੀਰਾਂ ਤੇ ਕੋਈ ਬੰਦਿਸ਼ ਨਹੀਂ ਹੋ ਸਕਦੀ, ਉਹ ਤਾਂ ਉਠਦਿਆਂ ਬਹਿੰਦਿਆਂ ਬੰਦਗੀ ਵਿਚ ਜੁੜੇ ਰਹਿੰਦੇ ਹਨ।"

**ਬੋਲਹੁ ਜਸੁ ਜਿਹਬਾ ਦਿਨੁ ਰਾਤਿ॥**
**ਪ੍ਰਭਿ ਅਪਨੈ ਜਨ ਕੀਨੀ ਦਾਤਿ॥**

**ਅਰਥ :** ਹੇ ਭਾਈ! ਦਿਨ ਰਾਤ ਜ਼ਬਾਨ ਨਾਲ ਪ੍ਰਭੂ ਦਾ ਜਸ ਬੋਲਣਾ ਕਰੋ। ਪਰਮੇਸ਼ਰ ਨੇ ਆਪਣੇ ਸੇਵਕਾਂ ਨੂੰ ਇਹੋ ਸਿਫ਼ਤਿ-ਸ਼ਾਲਾਘਾ ਕਰਨ ਦੀ ਬਖ਼ਸ਼ਿਸ਼ ਕੀਤੀ ਹੈ।

## ਕਰਹਿ ਭਗਤਿ ਆਤਮ ਕੈ ਚਾਇ॥
## ਪ੍ਰਭ ਅਪਨੇ ਸਿਉ ਰਹਹਿ ਸਮਾਇ॥

**ਪਦ ਅਰਥ :** ਕਰਹਿ (ਕਰਹਿਂ)= ਕਰਦੇ ਹਨ। ਆਤਮ= ਮਨ। ਚਾਇ= ਉਤਸ਼ਾਹ।

**ਅਰਥ :** (ਪਰਮਾਤਮਾ ਦੇ ਸੇਵਕ) ਮਨ ਦੇ ਉਤਸ਼ਾਹ ਨਾਲ ਹਮੇਸ਼ਾਂ ਭਗਤੀ ਕਰਦੇ ਹਨ। ਇਸ ਕਰਕੇ ਉਹ ਆਪਣੇ ਪਰਮਾਤਮਾ ਵਿਚ ਸਮਾ ਰਹਿੰਦੇ ਹਨ।

## ਜੋ ਹੋਆ ਹੋਵਤ ਸੋ ਜਾਨੈ॥
## ਪ੍ਰਭ ਅਪਨੇ ਕਾ ਹੁਕਮੁ ਪਛਾਨੈ॥

**ਪਦ ਅਰਥ :** ਹੋਆ= ਹੁੰਦਾ ਹੈ। ਹੋਵਤ= ਹੋਇਆ। ਜਾਨੈ= ਜਾਣਦਾ ਹੈ। ਪਛਾਨੈ= ਪਛਾਣਦਾ ਹੈ।

**ਅਰਥ :** ਸੇਵਕ, ਜੋ ਹੁੰਦਾ ਹੈ ਉਸ ਨੂੰ, ਉਸ ਦੇ ਭਾਣੇ (ਰਜ਼ਾ) ਵਿਚ ਹੋਇਆ ਜਾਣਦੇ ਹਨ, ਭਾਵ ਸੱਚਾ ਕਰਕੇ ਜਾਣਦੇ ਹਨ ਅਤੇ ਹਰ ਵੇਲੇ ਆਪਣੇ ਪ੍ਰਭੂ ਦਾ ਹੁਕਮ ਪਛਾਣਦੇ ਹਨ।

## ਤਿਸ ਕੀ ਮਹਿਮਾ ਕਉਨ ਬਖਾਨਉ॥
## ਤਿਸ ਕਾ ਗੁਨੁ ਕਹਿ ਏਕ ਨ ਜਾਨਉ॥

**ਪਦ ਅਰਥ :** ਕਉਨ= ਕਿਹੜੀ। ਬਖਾਨਉ= ਆਖਾਂ।

**ਅਰਥ :** ਉਸ ਗੁਰਮੁਖ ਦੀ ਵਡਿਆਈ, ਕਿਹੜੀ ਆਖਾਂ। ਕਿਉਂਕਿ ਮੈਂ ਤਾਂ ਉਸ ਦਾ ਇਕ ਗੁਣ ਵੀ ਕਹਿਣਾ ਨਹੀਂ ਜਾਣਦਾ।

## ਆਠ ਪਹਰ ਪ੍ਰਭ ਬਸਹਿ ਹਜੂਰੇ॥
## ਕਹੁ ਨਾਨਕ ਸੇਈ ਜਨ ਪੂਰੇ॥੭॥

**ਪਦ ਅਰਥ :** ਬਸਹਿ (ਬਸਹਿੰ)= ਵੱਸਦੇ ਹਨ । ਹਜੂਰੇ= ਪਾਸ ।

**ਅਰਥ :** ਜੋ ਅੱਠੇ ਪਹਿਰ ਪਰਮੇਸ਼ਰ ਦੇ ਪਾਸ ਵੱਸਦੇ ਹਨ (ਅਰਥਾਤ ਭਜਨ-ਬੰਦਗੀ ਕਰਦੇ ਹਨ) ਗੁਰੂ ਜੀ ਕਹਿੰਦੇ ਹਨ—ਉਹ ਪੂਰੇ ਸੰਤ ਹਨ ॥੭॥

## ਮਨ ਮੇਰੇ ਤਿਨ ਕੀ ਓਟ ਲੇਹਿ ॥
## ਮਨੁ ਤਨੁ ਅਪਨਾ ਤਿਨ ਜਨ ਦੇਹਿ ॥

**ਪਦ ਅਰਥ :** ਓਟ= ਸਹਾਰਾ । ਲੇਹਿ= ਲੈ, ਲੈਣਾ ਕਰ । ਤਿਨ= ਉਨ੍ਹਾਂ । ਦੇਹਿ= ਦੇਣਾ ਕਰ ।

**ਅਰਥ :** ਹੇ ਮੇਰੇ ਮਨ! ਤੂੰ ਉਨ੍ਹਾਂ ਸੰਤਾਂ ਦੀ ਢੋਅ (ਸਹਾਰਾ) ਲੈਣਾ ਕਰ ਅਤੇ ਉਨ੍ਹਾਂ ਸੰਤਾਂ ਨੂੰ ਆਪਣਾ ਮਨ ਤਨ ਦੇਣਾ ਕਰ ।

## ਜਿਨਿ ਜਨਿ ਅਪਨਾ ਪ੍ਰਭੂ ਪਛਾਤਾ ॥
## ਸੋ ਜਨੁ ਸਰਬ ਥੋਕ ਕਾ ਦਾਤਾ ॥

**ਪਦ ਅਰਥ :** ਜਿਨਿ= ਜਿਸ ਨੇ । ਜਨਿ= ਮਨੁੱਖ ਨੇ । ਥੋਕ= ਪਦਾਰਥ ।

**ਅਰਥ :** ਜਿਸ ਮਹਾਂਪੁਰਸ਼ ਨੇ ਆਪਣੇ ਪ੍ਰਭੂ ਨੂੰ ਪਛਾਣਿਆ ਹੈ । ਉਹ ਗੁਰੂ ਦਾ ਸੇਵਕ ਹੀ ਸਾਰਿਆਂ ਪਦਾਰਥਾਂ ਦੇ ਦੇਣ ਦੀ ਸਮਰੱਥਾ ਰੱਖਦਾ ਹੈ ।

## ਤਿਸ ਕੀ ਸਰਨਿ ਸਰਬ ਸੁਖ ਪਾਵਹਿ ॥
## ਤਿਸ ਕੈ ਦਰਸਿ ਸਭ ਪਾਪ ਮਿਟਾਵਹਿ ॥

**ਪਦ ਅਰਥ :** ਪਾਵਹਿ= ਪਾਵੇਂਗਾ । ਦਰਸਿ= ਦਰਸ਼ਨ ਨਾਲ । ਮਿਟਾਵਹਿ= ਦੂਰ ਕਰ ਲਵੇਂਗਾ ।

**ਅਰਥ :** ਉਸ ਸੰਤ ਜਨ ਦੀ ਸ਼ਰਨ ਵਿਚ ਪੈ ਕੇ ਤੂੰ ਸਾਰੇ ਸੁਖ ਪਾਵੇਂਗਾ। ਉਸ ਮਹਾਤਮਾ ਦੇ ਦਰਸ਼ਨ ਨਾਲ ਤੂੰ ਸਾਰਿਆਂ ਪਾਪਾਂ ਨੂੰ ਦੂਰ ਕਰ ਲਵੇਂਗਾ।

## ਅਵਰ ਸਿਆਨਪ ਸਗਲੀ ਛਾਡੁ ॥
## ਤਿਸੁ ਜਨ ਕੀ ਤੂ ਸੇਵਾ ਲਾਗੁ ॥

**ਅਰਥ :** ਹੋਰ ਸਭ ਚਤੁਰਾਈ ਤੂੰ ਛੱਡ ਦੇ । ਉਸ ਸੰਤ ਜਨ ਦੀ ਸੇਵਾ ਵਿਚ ਤੂੰ ਲੱਗ ਜਾ ।

## ਆਵਨੁ ਜਾਨੁ ਨ ਹੋਵੀ ਤੇਰਾ ॥
## ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ ॥੮॥੧੭॥

**ਅਰਥ :** ਗੁਰੂ ਜੀ ਕਹਿੰਦੇ ਹਨ— ਉਸ ਸੰਤ ਦੇ ਪੈਰ ਸਦਾ ਪੂਜ । ਤਾਂ ਤੇਰਾ ਮੁੜ ਕੇ ਸੰਸਾਰ ਵਿਚ ਆਉਣਾ ਜਾਣਾ (ਭਾਵ ਜੰਮਣਾ ਮਰਨਾ) ਨਹੀਂ ਹੋਵੇਗਾ ॥੮॥੧੭॥

ਇਕ ਸਿੱਖ ਨੇ ਬੇਨਤੀ ਕੀਤੀ : ਸਤਿਗੁਰੂ ਦੀ ਕੀ ਨਿਸ਼ਾਨੀ ਹੈ ? ਸਤਿਗੁਰੂ ਕਿਸ ਨੂੰ ਕਹਿੰਦੇ ਹਨ ? ਸਤਿਗੁਰੂ ਅਰਜਨ ਦੇਵ ਜੀ ਜਵਾਬ ਦੇਂਦੇ ਹਨ :—

## ਸਲੋਕੁ ॥
## ਸਤਿ ਪੁਰਖੁ ਜਿਨਿ ਜਾਨਿਆ
## ਸਤਿਗੁਰੁ ਤਿਸ ਕਾ ਨਾਉ ॥

**ਪਦ ਅਰਥ :** ਸਤਿ ਪੁਰਖੁ= ਪਰਮੇਸ਼ਰ । ਜਿਨਿ= ਜਿਸ ਨੇ ।

**ਅਰਥ :** ਜਿਸ ਨੇ ਸਰਵ-ਵਿਆਪਕ ਪਰਮੇਸ਼ਰ ਨੂੰ ਜਾਣ ਲਿਆ ਹੈ ਅਤੇ ਪਰਮੇਸ਼ਰ ਦਾ ਜਸ ਵਰਣਨ ਕਰਨ ਵਾਲੇ ਵੇਦਾਂ ਨੂੰ ਵੀ ਜਾਣ ਲਿਆ ਹੈ, ਭਾਵ ਜੋ ਬ੍ਰਹਮਨੇਸ਼ਟੀ, ਬ੍ਰਹਮ ਸ੍ਰੋਤਰੀ ਹੈ ਉਸ ਦਾ ਨਾਂ ਸਤਿਗੁਰੂ ਹੈ । ਚੌਥੇ ਗੁਰੂ ਜੀ ਫ਼ੁਰਮਾਉਂਦੇ ਹਨ :—

*ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥*
*ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ,*
*ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥*
*ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥*
*(ਮਲਾਰ ਮਹਲਾ ੪, ਅੰਗ ੧੨੬੪)*

*ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥*
*ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥੩॥*
*(ਅੰਗ ੧੩੨੯)*

*ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥*
*ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥*
*(ਅੰਗ ੩੦੪)*

## ਤਿਸ ਕੈ ਸੰਗਿ ਸਿਖੁ ਉਧਰੈ
## ਨਾਨਕ ਹਰਿ ਗੁਨ ਗਾਉ ॥੧॥

**ਪਦ ਅਰਥ :** ਉਧਰੈ= ਤਰ ਜਾਂਦਾ ਹੈ ।

**ਅਰਥ :** ਗੁਰੂ ਜੀ ਫ਼ੁਰਮਾਉਂਦੇ ਹਨ—ਉਸ ਗੁਰੂ ਦੀ ਸੰਗਤ ਕਰਕੇ ਜਿਹੜਾ ਸਿੱਖ ਹਰੀ ਦੇ ਗੁਣ ਗਾਉਂਦਾ ਹੈ, ਉਹ ਸਿੱਖ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ ॥੧॥

## ਅਸਟਪਦੀ ॥
## ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥
## ਸੇਵਕ ਕਉ ਗੁਰੁ ਸਦਾ ਦਇਆਲ ॥

**ਪਦ ਅਰਥ :** ਕਰੈ= ਕਰਦਾ ਹੈ । ਪ੍ਰਤਿਪਾਲ= ਪਾਲਣਾ । ਕਉ= ਨੂੰ । ਸਦਾ= ਹਮੇਸ਼ਾਂ ।

**ਅਰਥ :** ਸਤਿਗੁਰੂ ਆਪਣੇ ਸਿੱਖ ਦੀ ਹਰ ਤਰ੍ਹਾਂ ਪਾਲਣਾ (ਰੱਖਿਆ) ਕਰਦਾ ਹੈ । ਗੁਰੂ ਆਪਣੇ ਸਿੱਖ ਤੇ ਹਮੇਸ਼ਾਂ ਦਇਆ ਕਰਦਾ ਹੈ ।

## ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥
## ਗੁਰ ਬਚਨੀ ਹਰਿ ਨਾਮੁ ਉਚਰੈ ॥

**ਪਦ ਅਰਥ :** ਦੁਰਮਤਿ= ਭੈੜੀ ਮੱਤ । ਮਲੁ= ਮੈਲ । ਹਿਰੈ= ਦੂਰ ਕਰਦਾ ਹੈ । ਬਚਨੀ (ਬਚਨਾਂ)= ਸਿਖਿਆਵਾਂ, ਉਪਦੇਸ਼ । ਉਚਰੈ= ਉਚਾਰਦਾ ਹੈ ।

**ਅਰਥ :** (ਅੰਨਵੇਂ ਅੱਖਰ ਲੱਗਣੇ ਹਨ) ਜਿਸ ਵੇਲੇ ਸਿੱਖ ਗੁਰੂ ਦੇ ਉਪਦੇਸ਼ ਦੁਆਰਾ ਹਰੀ-ਨਾਮ ਨੂੰ ਉਚਾਰਦਾ ਹੈ, ਉਸ ਵੇਲੇ ਗੁਰੂ ਸਿੱਖ ਦੀ ਖੋਟੀ ਬੁੱਧੀ ਰੂਪੀ ਮੈਲ ਨੂੰ ਦੂਰ ਕਰ ਦਿੰਦਾ ਹੈ ।

## ਸਤਿਗੁਰੁ ਸਿਖ ਕੇ ਬੰਧਨ ਕਾਟੈ ॥
## ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥

**ਪਦ ਅਰਥ :** ਕਾਟੈ= ਕੱਟ ਦੇਂਦਾ ਹੈ । ਹਾਟੈ= ਹਟ ਜਾਂਦਾ ਹੈ ।

**ਅਰਥ :** ਜਦੋਂ ਗੁਰੂ ਦਾ ਸਿੱਖ ਵਿਕਾਰਾਂ ਵਲੋਂ ਹਟ ਜਾਂਦਾ ਹੈ, ਉਸ ਵੇਲੇ

ਗੁਰੂ ਸਿੱਖ ਦੇ ਸਾਰੇ ਸੰਸਾਰਕ ਬੰਧਨ ਕੱਟ ਦਿੰਦਾ ਹੈ। ਅਥਵਾ :— ਸਤਿਗੁਰੂ ਸਿੱਖ ਦੇ ਬੰਧਨ ਕੱਟ ਦਿੰਦਾ ਹੈ।

ਸਵਾਲ—ਜੀ! ਕਿਵੇਂ ਪਤਾ ਲੱਗੇ ਕਿ ਬੰਧਨ ਕੱਟੇ ਗਏ ਹਨ ?

ਜਵਾਬ—ਗੁਰੂ ਦਾ ਸਿੱਖ ਵਿਕਾਰਾਂ ਵਲੋਂ ਜੁ ਹਟ ਗਿਆ ਹੈ, ਇਸ ਤੋਂ ਮਾਲੂਮ ਹੁੰਦਾ ਹੈ, ਗੁਰੂ ਨੇ ਸਿੱਖ ਦੇ ਬੰਧਨ ਕੱਟ ਦਿੱਤੇ ਹਨ।

## ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥
## ਗੁਰ ਕਾ ਸਿਖੁ ਵਡਭਾਗੀ ਹੇ ॥

ਪਦ ਅਰਥ : ਦੇਇ= ਦੇਂਦਾ। ਹੇ= ਹੈ।

ਅਰਥ : ਜਿਸ ਸਿੱਖ ਨੂੰ ਸਤਿਗੁਰੂ ਨਾਮ-ਧਨ ਦਿੰਦਾ ਹੈ। ਉਹ ਗੁਰੂ ਦਾ ਸਿੱਖ ਵੱਡਿਆਂ ਭਾਗਾਂ ਵਾਲਾ ਹੈ।

## ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥
## ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੧॥

ਪਦ ਅਰਥ : ਹਲਤੁ= ਇਹ ਲੋਕ। ਪਲਤੁ= ਪ੍ਰਲੋਕ। ਸਵਾਰੈ= ਸਵਾਰਦਾ ਹੈ। ਕਉ= ਨੂੰ। ਜੀਅ= ਦਿਲ। ਸਮਾਰੈ= ਸੰਮ੍ਹਾਲਦਾ ਹੈ, ਯਾਦ ਕਰਦਾ ਹੈ।

ਅਰਥ : ਸਤਿਗੁਰੂ ਆਪਣੇ ਸਿੱਖ ਦਾ ਲੋਕ-ਪ੍ਰਲੋਕ ਸਵਾਰ ਦਿੰਦਾ ਹੈ। ਗੁਰੂ ਜੀ ਕਹਿੰਦੇ ਹਨ—ਸਤਿਗੁਰੂ ਆਪਣੇ ਸਿੱਖ ਨੂੰ ਆਪਣੇ ਦਿਲ ਨਾਲ ਯਾਦ ਰੱਖਦਾ ਹੈ ॥੧॥

## ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥
## ਗੁਰ ਕੀ ਆਗਿਆ ਮਨ ਮਹਿ ਸਹੈ ॥

ਪਦ ਅਰਥ : ਗ੍ਰਿਹਿ= ਘਰ ਵਿਚ। ਰਹੈ= ਰਹਿੰਦਾ ਹੈ। ਸਹੈ= ਸਹਾਰਦਾ, ਸਹਿੰਦਾ, ਮੰਨਦਾ ਹੈ।

ਅਰਥ : ਜਿਹੜਾ ਸੇਵਕ ਸਿੱਖਿਆ ਲੈਣ ਲਈ ਗੁਰੂ ਦੇ ਘਰ ਵਿਚ ਆ ਕੇ (ਭਾਵ ਗੁਰੂ ਦੇ ਦਰ ਉਤੇ) ਰਹਿੰਦਾ ਹੈ ਅਤੇ ਗੁਰੂ ਦੀ ਆਗਿਆ ਨੂੰ ਆਪਣੇ ਮਨ ਵਿਚ ਸਹਾਰਦਾ (ਮੰਨਦਾ) ਹੈ।

## ਆਪਸ ਕਉ ਕਰਿ ਕਛੁ ਨ ਜਨਾਵੈ ॥

## ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥

**ਪਦ ਅਰਥ :** ਜਨਾਵੈ= ਜਣਾਉਂਦਾ ਹੈ। ਰਿਦੈ= ਦਿਲ ਵਿਚ। ਸਦ= ਹਮੇਸ਼ਾਂ। ਧਿਆਵੈ= ਧਿਆਉਂਦਾ ਹੈ।

**ਅਰਥ :** ਆਪਣੇ ਆਪ ਨੂੰ ਕੁਝ ਕਰ ਕੇ ਵੀ ਨਹੀਂ ਜਣਾਉਂਦਾ ਅਤੇ ਹਿਰਦੇ ਵਿੱਚ ਸਦਾ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ।

## ਮਨੁ ਬੇਚੈ ਸਤਿਗੁਰ ਕੈ ਪਾਸਿ॥
## ਤਿਸੁ ਸੇਵਕ ਕੇ ਕਾਰਜ ਰਾਸਿ॥

**ਪਦ ਅਰਥ :** ਬੇਚੈ= ਵੇਚਦਾ ਹੈ। ਕਾਰਜ= ਕੰਮ। ਰਾਸਿ= ਨੇਪਰੇ ਚੜ੍ਹਦੇ ਹਨ, ਪੂਰੇ ਹੁੰਦੇ ਹਨ।

**ਅਰਥ :** ਜੋ ਆਪਣੇ ਮਨ ਨੂੰ ਸਤਿਗੁਰੂ ਦੇ ਪਾਸ ਵੇਚ ਦਿੰਦਾ ਹੈ ਭਾਵ ਗੁਰੂ ਦੇ ਹਵਾਲੇ ਕਰ ਦਿੰਦਾ ਹੈ। ਉਸ ਸੇਵਕ ਦੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ।

## ਸੇਵਾ ਕਰਤ ਹੋਇ ਨਿਹਕਾਮੀ॥
## ਤਿਸ ਕਉ ਹੋਤ ਪਰਾਪਤਿ ਸੁਆਮੀ॥

**ਪਦ ਅਰਥ :** ਕਰਤ= ਕਰਦਿਆਂ। ਨਿਹਕਾਮੀ= ਨਿਸ਼ਕਾਮ, ਇੱਛਾ ਰਹਿਤ। ਹੋਤ= ਹੁੰਦਾ।

**ਅਰਥ :** ਜੋ ਸੇਵਕ ਸੇਵਾ ਕਰਦਾ ਹੋਇਆ ਕਿਸੇ ਚੀਜ਼ ਦੀ ਖ਼ਾਹਸ਼ ਨਹੀਂ ਰੱਖਦਾ। ਉਸ ਨੂੰ ਮਾਲਕ-ਪਰਮੇਸ਼ਰ ਮਿਲ ਜਾਂਦਾ ਹੈ।

## ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥
## ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥

**ਪਦ ਅਰਥ :** ਸੋ= ਉਹ। ਮਤਿ= ਸਿਖਿਆ। ਲੇਇ= ਲੈਂਦਾ।

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਸ ਉਤੇ ਪਰਮੇਸ਼ਰ ਆਪਣੀ ਬਖ਼ਸ਼ਸ਼ ਆਪ ਕਰਦਾ ਹੈ। ਓਹੀ ਸੇਵਕ ਗੁਰੂ ਦੀ ਸਿੱਖਿਆ ਲੈਂਦਾ ਹੈ ॥੨॥

## ਬੀਸ ਬਿਸਵੇ ਗੁਰ ਕਾ ਮਨੁ ਮਾਨੈ॥

## ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥

**ਪਦ ਅਰਥ :** ਬੀਸ ਬਿਸਵੇ=ਪੂਰੇ ਤੌਰ 'ਤੇ ਵਿਸ਼ਵਾਸ ਨਾਲ ਪੂਰਾ-ਪੂਰਾ, ਮੁਕੰਮਲ । ਮਨੁ=ਮੰਤ੍ਰ, ਉਪਦੇਸ਼ । ਮਾਨੈ=ਮੰਨਦਾ ਹੈ । ਗਤਿ=ਪ੍ਰਾਪਤੀ । ਜਾਨੈ= ਜਾਣਦਾ ਹੈ।

**ਅਰਥ :** (ਪੂਰਨ ਤੌਰ 'ਤੇ) ਵਿਸ਼ਵਾਸ ਨਾਲ ਜੋ ਗੁਰੂ ਦਾ ਉਪਦੇਸ਼ ਮੰਨਦਾ ਹੈ । ਅਥਵਾ :—ਜਿਸ ਸੇਵਕ ਉਤੇ ਗੁਰੂ ਦਾ ਮਨ ਪੂਰਾ-ਪੂਰਾ* ਮੰਨਿਆ ਜਾਂਦਾ ਹੈ। ਉਹ ਸੇਵਕ ਪਰਮੇਸ਼ਰ ਦੀ ਪ੍ਰਾਪਤੀ ਨੂੰ ਜਾਣਦਾ ਹੈ ।

## ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥
## ਅਨਿਕ ਬਾਰ ਗੁਰ ਕਉ ਬਲਿ ਜਾਉ ॥

**ਪਦ ਅਰਥ :** ਰਿਦੈ=ਦਿਲ ਵਿਚ । ਬਲਿ=ਸਦਕੇ, ਕੁਰਬਾਨ ।

**ਅਰਥ :** ਸਤਿਗੁਰੂ ਵੀ ਓਹੀ ਹੈ, ਜਿਸ ਦੇ ਹਿਰਦੇ ਵਿਚ ਹਰੀ ਦਾ ਨਾਮ ਵਸਦਾ ਹੈ । ਐਸੇ ਗੁਰੂ ਤੋਂ ਮੈਂ ਕਈ ਵਾਰੀ ਸਦਕੇ ਜਾਂਦਾ ਹਾਂ ।

## ਸਰਬ ਨਿਧਾਨ ਜੀਅ ਕਾ ਦਾਤਾ ॥
## ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥

**ਪਦ ਅਰਥ :** ਨਿਧਾਨ=ਖ਼ਜ਼ਾਨੇ । ਰੰਗਿ=ਅਨੰਦ ਵਿਚ, ਆਤਮਕ-ਅਨੰਦ ਵਿਚ । ਰਾਤਾ=ਲੀਣ, ਮਿਲਿਆ ਹੋਇਆ ।

**ਅਰਥ :** (ਉਹ ਗੁਰੂ) ਜੀਵਾਂ ਨੂੰ ਸਾਰੇ ਖ਼ਜ਼ਾਨਿਆਂ ਦਾ ਦਾਤਾ ਹੈ । ਜੋ ਅੱਠੇ ਪਹਿਰ ਪਰਮੇਸ਼ਰ ਦੇ ਆਤਮਕ ਅਨੰਦ ਵਿਚ ਲੀਣ ਰਹਿੰਦਾ ਹੈ ।

## ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥
## ਏਕਹਿ ਆਪਿ ਨਹੀ ਕਛੁ ਭਰਮੁ ॥

**ਪਦ ਅਰਥ :** ਬ੍ਰਹਮ=ਪਰਮਾਤਮਾ । ਭਰਮੁ=ਭੁਲੇਖਾ।

**ਅਰਥ :** ਪਰਮੇਸ਼ਰ ਦਾ ਸੇਵਕ ਪ੍ਰਮਾਤਮਾ ਵਿਚ, ਵਾਹਿਗੁਰੂ ਸੇਵਕ ਵਿਚ ਅਭੇਦ ਹੈ । ਦੋਵੇਂ ਆਪਸ ਵਿਚ ਇਕ ਰੂਪ ਹਨ, ਇਸ ਵਿਚ ਕੋਈ ਭੁਲੇਖਾ

*ਵੀਹ ਵਿਸਵੇ ਦਾ ਪੂਰਾ ਵਿਘਾ ਹੁੰਦਾ ਹੈ, ਇਸ ਕਰਕੇ ਬੀਸ ਬਿਸਵੇ ਦਾ ਅਰਥ ਪੂਰਾ ਕੀਤਾ ਹੈ ।

ਨਹੀਂ ਹੈ।

**ਸਹਸ ਸਿਆਨਪ ਲਇਆ ਨ ਜਾਈਐ॥**
**ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥੩॥**

**ਅਰਥ :** ਹਜ਼ਾਰਾਂ ਚਤੁਰਾਈਆਂ ਨਾਲ (ਸੱਚਾ ਗੁਰੂ) ਨਹੀਂ ਲੱਭਦਾ। ਗੁਰੂ ਜੀ ਕਹਿੰਦੇ ਹਨ—ਅਜਿਹਾ ਗੁਰੂ ਤਾਂ ਵੱਡੇ ਭਾਗਾਂ ਨਾਲ ਪਾਇਆ ਜਾਂਦਾ ਹੈ ॥੩॥

**ਸਫਲ ਦਰਸਨੁ ਪੇਖਤ ਪੁਨੀਤ॥**
**ਪਰਸਤ ਚਰਨ ਗਤਿ ਨਿਰਮਲ ਰੀਤਿ॥**

**ਅਰਥ :** ਗੁਰੂ ਦਾ ਦੀਦਾਰ ਸਰਬ ਫਲ ਦਾਤਾ ਹੈ ਤੇ ਉਸ ਦਾ ਦਰਸ਼ਨ ਕਰ ਕੇ ਹਿਰਦਾ ਪਵਿੱਤਰ ਹੁੰਦਾ ਹੈ ਅਤੇ ਗੁਰੂ ਦੇ ਚਰਨਾਂ ਨੂੰ ਛੋਂਹਦਿਆਂ ਸਾਫ਼-ਸੁਥਰੀ ਰਹੁਰੀਤੀ ਦੀ ਪ੍ਰਾਪਤੀ ਹੁੰਦੀ ਹੈ।

**ਭੇਟਤ ਸੰਗਿ ਰਾਮ ਗੁਨ ਰਵੇ॥**
**ਪਾਰਬ੍ਰਹਮ ਕੀ ਦਰਗਹ ਗਵੇ॥**

**ਪਦ ਅਰਥ :** ਭੇਟਤ= ਮਿਲ ਕੇ। ਰਵੇ= ਉਚਾਰੇ। ਗਵੇ= ਪਹੁੰਚ।

**ਅਰਥ :** (ਗੁਰੂ) ਨਾਲ ਮਿਲ ਕੇ ਰਾਮ ਦੇ ਗੁਣਾਂ ਨੂੰ ਉਚਾਰੇ। ਤਾਂ ਪਰਮੇਸ਼ਰ ਦੀ ਦਰਗਾਹ ਵਿੱਚ ਪਹੁੰਚ ਹੋ ਜਾਂਦੀ ਹੈ।

**ਸੁਨਿ ਕਰਿ ਬਚਨ ਕਰਨ ਆਘਾਨੇ॥**
**ਮਨਿ ਸੰਤੋਖੁ ਆਤਮ ਪਤੀਆਨੇ॥**

**ਪਦ ਅਰਥ :** ਕਰਨ= ਕੰਨ। ਆਘਾਨੇ= ਰੱਜ ਗਏ। ਆਤਮ= ਮਨ। ਪਤੀਆਨੇ= ਸਬਰ-ਸੰਤੋਖ।

**ਅਰਥ :** ਜਿਸ ਗੁਰੂ ਦੇ ਬਚਨ ਸੁਣ ਕੇ ਕੰਨ ਰੱਜ ਗਏ ਹਨ। ਆਤਮ-ਸਰੂਪ ਵਿਚ ਭਰੋਸਾ ਹੋਣ ਕਰਕੇ ਉਸ ਦੇ ਮਨ ਵਿਚ ਸੰਤੋਖ ਆ ਜਾਂਦਾ ਹੈ।

**ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰ॥**
**ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥**

**ਪਦ ਅਰਥ :** ਅਖੵਓ= ਨਾਸ ਰਹਿਤ । ਮੰਤ੍ਰ= ਉਪਦੇਸ਼ । ਅੰਮ੍ਰਿਤ ਦ੍ਰਿਸਟਿ= ਮੇਹਰ ਭਰੀ ਤੱਕਣੀ।

**ਅਰਥ :** ਉਹ ਪੂਰਾ ਗੁਰੂ ਹੈ ਜਿਸ ਦਾ ਮੰਤਰ ਨਾਸ ਤੋਂ ਰਹਿਤ ਹੈ । ਵਾ—ਜਗਿਆਸੂ ਨੂੰ ਨਾਸ ਤੋਂ ਰਹਿਤ (ਮੁਕਤ) ਕਰਨ ਵਾਲਾ ਹੈ । ਜਿਸ ਵੇਲੇ ਪੂਰਾ ਗੁਰੂ ਮੇਹਰ ਭਰੀ ਨਜ਼ਰ ਨਾਲ ਵੇਖਦਾ ਹੈ ਤਾਂ ਵਿਕਾਰੀ ਪੁਰਸ਼ ਵੀ ਸੰਤ ਹੋ ਜਾਂਦਾ ਹੈ ।

## ਗੁਣ ਬਿਅੰਤ ਕੀਮਤਿ ਨਹੀ ਪਾਇ ॥
## ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥੪॥

**ਅਰਥ :** ਗੁਰੂ ਦੇ ਗੁਣ ਬੇਅੰਤ ਹਨ, ਕਿਸੇ ਤੋਂ ਵੀ ਕੀਮਤ ਨਹੀਂ ਪਾਈ ਜਾਂਦੀ । ਗੁਰੂ ਜੀ ਕਹਿੰਦੇ ਹਨ—ਗੁਰੂ ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ॥੪॥

## ਜਿਹਬਾ ਏਕ ਉਸਤਤਿ ਅਨੇਕ ॥
## ਸਤਿ ਪੁਰਖ ਪੂਰਨ ਬਿਬੇਕ ॥

**ਪਦ ਅਰਥ :** ਉਸਤਤਿ= ਸਿਫ਼ਤਾਂ। ਬਿਬੇਕ= ਗਿਆਨ ।

**ਅਰਥ :** ਸਾਡੀ ਜੀਭ ਇਕ ਹੈ, ਪ੍ਰਭੂ ਦੀਆਂ ਸਿਫ਼ਤਾਂ ਅਨੇਕਾਂ ਹਨ । ਉਹ ਅਕਾਲ ਪੁਰਖ ਸਤ ਸਰੂਪ ਹੈ ਅਤੇ ਪੂਰਨ ਗਿਆਨਵਾਨ ਹੈ ।

## ਕਾਹੂ ਬੋਲ ਨ ਪਹੁਚਤ ਪ੍ਰਾਨੀ ॥
## ਅਗਮ ਅਗੋਚਰ ਪ੍ਰਭ ਨਿਰਬਾਨੀ ॥

**ਪਦ ਅਰਥ :** ਕਾਹੂ= ਕਿਸੇ । ਬੋਲ= ਬਚਨਾਂ । ਅਗਮ= ਮਨ ਦੀ ਪਹੁੰਚ ਤੋਂ ਦੂਰ । ਅਗੋਚਰ= ਨੱਕ, ਕੰਨ, ਜੀਭ, ਹੱਥਾਂ, ਪੈਰਾਂ ਆਦਿ ਦੀ ਪਕੜ ਤੋਂ ਬਾਹਰ । ਨਿਰਬਾਨੀ= ਬੰਧਨ ਮੁਕਤ ਹੈ, ਵਾਸ਼ਨਾ-ਰਹਿਤ ।

**ਅਰਥ :** ਕਿਸੇ ਬਚਨ ਕਰਕੇ ਵੀ ਇਹ ਜੀਵ ਪਰਮੇਸ਼ਰ ਪਾਸ ਨਹੀਂ ਪਹੁੰਚ ਸਕਦਾ । ਉਹ ਪ੍ਰਭੂ ਮਨ ਕਰਕੇ ਅਗਮ, ਇੰਦ੍ਰਿਆਂ ਕਰਕੇ ਅਵਿਸ਼ੇ ਤੇ ਬੰਧਨਾਂ ਤੋਂ ਰਹਿਤ ਹੈ ।

## ਨਿਰਾਹਾਰ ਨਿਰਵੈਰ ਸੁਖਦਾਈ ॥

## ਤਾ ਕੀ ਕੀਮਤਿ ਕਿਨੈ ਨ ਪਾਈ॥

**ਪਦ ਅਰਥ :** ਨਿਰਾਹਾਰ (ਨਿਰ+ਆਹਾਰ)= ਭੋਜਨ ਤੋਂ ਬਿਨਾਂ, ਉਹ ਕੋਈ ਖ਼ੁਰਾਕ ਨਹੀਂ ਖਾਂਦਾ। ਨਿਰਵੈਰ= ਦੁਸ਼ਮਣੀ ਰਹਿਤ। ਕੀਮਤਿ= ਮੁੱਲ।

**ਅਰਥ :** ਵਾਹਿਗੁਰੂ ਖ਼ੁਰਾਕ ਤੋਂ ਰਹਿਤ ਹੈ, ਵੈਰ-ਭਾਵ ਤੋਂ ਰਹਿਤ ਹੈ, ਫੇਰ ਸੁਖ ਦੇਣ ਵਾਲਾ ਹੈ। ਉਸ ਪ੍ਰਭੂ ਦਾ ਮੁੱਲ ਕਿਸੇ ਵੀ ਨਹੀਂ ਪਾਇਆ।

## ਅਨਿਕ ਭਗਤ ਬੰਦਨ ਨਿਤ ਕਰਹਿ॥
## ਚਰਨ ਕਮਲ ਹਿਰਦੈ ਸਿਮਰਹਿ॥

**ਪਦ ਅਰਥ :** ਬੰਦਨ= ਨਮਸਕਾਰ। ਹਿਰਦੈ= ਹਿਰਦੇ ਵਿਚ।

**ਅਰਥ :** ਅਨੇਕਾਂ ਭਗਤ ਉਸ ਪਰਮੇਸ਼ਰ ਨੂੰ ਰੋਜ਼ਾਨਾ ਨਮਸਕਾਰਾਂ ਕਰਦੇ ਹਨ। ਵਾਹਿਗੁਰੂ ਦੇ ਕਮਲ ਵਰਗੇ ਕੋਮਲ ਚਰਨਾਂ ਨੂੰ ਹਿਰਦੇ ਵਿਚ ਸਿਮਰਦੇ ਹਨ।

## ਸਦ ਬਲਿਹਾਰੀ ਸਤਿਗੁਰ ਅਪਨੇ॥
## ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥੫॥

**ਪਦ ਅਰਥ :** ਪ੍ਰਸਾਦਿ= ਬਖ਼ਸ਼ਿਸ਼ ਨਾਲ। ਐਸਾ= ਐਹੋ ਜਿਹਾ ਗੁਣਾਂ ਵਾਲਾ। ਜਪਨੇ= ਜਪਦੇ ਹਾਂ।

**ਅਰਥ :** ਗੁਰੂ ਜੀ ਕਹਿੰਦੇ ਹਨ—ਮੈਂ ਆਪਣੇ ਸਤਿਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ। ਜਿਸ ਗੁਰੂ ਦੀ ਕਿਰਪਾ ਨਾਲ ਉਪਰੋਕਤ ਦੱਸੇ ਗਏ ਅਜਿਹੇ ਗੁਣਾਂ ਵਾਲੇ ਪ੍ਰਭੂ ਨੂੰ ਜਪਦੇ ਹਾਂ ॥੫॥

## ਇਹੁ ਹਰਿ ਰਸੁ ਪਾਵੈ ਜਨੁ ਕੋਇ॥
## ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥

**ਪਦ ਅਰਥ :** ਪਾਵੈ= ਪਾਉਂਦਾ ਹੈ। ਜਨੁ ਕੋਇ= ਕੋਈ ਵਿਰਲਾ ਮਨੁੱਖ। ਅੰਮ੍ਰਿਤੁ= ਨਾਮ। ਪੀਵੈ= ਪੀਂਦਾ ਹੈ। ਅਮਰੁ= ਮੌਤ ਤੋਂ ਰਹਿਤ। ਸੋ= ਉਹ।

**ਅਰਥ :** ਕੋਈ ਵਿਰਲਾ ਮਨੁੱਖ ਹੀ ਇਸ ਹਰੀ ਨਾਮ-ਰਸ ਨੂੰ ਪਾਉਂਦਾ ਹੈ। ਜੋ ਨਾਮ-ਅੰਮ੍ਰਿਤ ਪੀਂਦਾ ਹੈ, ਉਹ ਮੌਤ ਦੇ ਗੇੜ ਤੋਂ ਬਚ ਜਾਂਦਾ ਹੈ।

## ਉਸੁ ਪੁਰਖ ਕਾ ਨਾਹੀ ਕਦੇ ਬਿਨਾਸ ॥
## ਜਾ ਕੈ ਮਨਿ ਪ੍ਰਗਟੇ ਗੁਨਤਾਸ ॥

**ਪਦ ਅਰਥ :** ਬਿਨਾਸ= ਨਾਸ ਨਹੀਂ ਹੁੰਦਾ। ਗੁਨਤਾਸ= ਪਰਮਾਤਮਾ ।

**ਅਰਥ :** ਉਸ ਮਨੁੱਖ ਦਾ ਕਦੇ ਵੀ ਨਾਸ ਨਹੀਂ ਹੁੰਦਾ । ਜਿਸ ਦੇ ਮਨ ਵਿਚ ਸ਼ੁਭ ਗੁਣਾਂ ਦਾ ਖ਼ਜ਼ਾਨਾ (ਪ੍ਰਮੇਸ਼ਰ) ਪ੍ਰਗਟ ਹੁੰਦਾ ਹੈ ।

## ਆਠ ਪਹਰ ਹਰਿ ਕਾ ਨਾਮੁ ਲੇਇ ॥
## ਸਚੁ ਉਪਦੇਸੁ ਸੇਵਕ ਕਉ ਦੇਇ ॥

**ਪਦ ਅਰਥ :** ਪਹਰ= ਤਿੰਨ ਘੰਟੇ ਦਾ ਸਮਾਂ । ਲੇਇ= ਲੈਂਦਾ ਹੈ । ਸਚੁ= ਸੱਚਾ ਨਾਮ-ਸਿਮਰਨ । ਦੇਇ= ਦੇਂਦਾ ਹੈ ।

**ਅਰਥ :** ਉਹ ਅੱਠੇ ਪਹਿਰ ਹਰੀ ਦਾ ਨਾਮ ਲੈਂਦਾ ਭਾਵ ਜਪਦਾ ਹੈ ਅਤੇ ਆਪਣੇ ਸੇਵਕ ਨੂੰ ਵੀ ਸੱਚ (ਨਾਮ-ਸਿਮਰਨ ਦਾ) ਉਪਦੇਸ਼ ਦਿੰਦਾ ਹੈ ।

## ਮੋਹ ਮਾਇਆ ਕੈ ਸੰਗਿ ਨ ਲੇਪੁ ॥
## ਮਨ ਮਹਿ ਰਾਖੈ ਹਰਿ ਹਰਿ ਏਕੁ ॥

**ਪਦ ਅਰਥ :** ਲੇਪੁ= ਲਗਾਉ, ਜੋੜ । ਰਾਖੈ= ਰੱਖਦਾ ਹੈ ।

**ਅਰਥ :** ਮਾਇਆ ਦੇ ਰਚੇ ਪਦਾਰਥਾਂ ਨਾਲ ਰਹਿ ਕੇ ਵੀ ਉਸ ਦਾ ਮੋਹ ਦਾ ਲਗਾਉ ਨਹੀਂ ਹੁੰਦਾ । ਜਿਵੇਂ ਕਮਲ ਦਾ ਫੁੱਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ* ਕਿਉਂਕਿ ਉਹ ਮਨੁੱਖ ਆਪਣੇ ਮਨ ਵਿਚ ਪ੍ਰਮੇਸ਼ਰ ਨੂੰ ਯਾਦ ਰੱਖਦਾ ਹੈ ।

## ਅੰਧਕਾਰ ਦੀਪਕ ਪਰਗਾਸੇ ॥
## ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ ॥੬॥

**ਪਦ ਅਰਥ :** ਅੰਧਕਾਰ= ਹਨੇਰਾ । ਦੀਪਕ= ਦੀਵਾ, ਗਿਆਨ । ਪਰਗਾਸੇ= ਚਾਨਣ । ਭਰਮ= ਭੁਲੇਖਾ । ਤਹ ਤੇ= ਉਸ ਤੋਂ ।

---

** ...ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥ (ਅੰਗ ੧੦੭੦)*
*ਜਿਵੇਂ ਮੁਰਗਾਬੀ ਦੇ ਖੰਭ ਪਾਣੀ ਵਿਚ ਨਹੀਂ ਭਿੱਜਦੇ।*
*..ਮੁਰਗਾਈ ਨੈ ਸਾਣੇ ॥ (ਅੰਗ ੯੩੮)*

**ਅਰਥ :** ਜਿਵੇਂ ਦੀਵੇ ਦੇ ਚਾਨਣ ਕਰਕੇ ਹਨੇਰਾ ਦੂਰ ਹੋ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ—ਤਿਵੇਂ ਨਾਮ ਦੇ ਪਰਤਾਪ ਕਰਕੇ ਉਸ ਦੇ ਹਿਰਦੇ ਵਿਚੋਂ ਭਰਮ, ਮੋਹ ਅਤੇ ਦੁੱਖ ਨਾਸ ਹੋ ਜਾਂਦੇ ਹਨ। ਅਥਵਾ :—ਜਿਸ ਅੰਤਹਕਰਣ ਵਿਚ ਅਗਿਆਨ ਰੂਪ ਹਨੇਰੇ ਦਾ ਵਿਰੋਧੀ ਗਿਆਨ ਰੂਪ ਦੀਵਾ ਪ੍ਰਕਾਸ਼ਿਆ ਹੈ। ਗੁਰੂ ਜੀ ਕਹਿੰਦੇ ਹਨ—ਉਸ ਅੰਤਹਕਰਣ (ਦਿਲ) ਵਿਚੋਂ ਭਰਮ, ਮੋਹ ਦੁੱਖ ਆਦਿ ਸਾਰੇ ਦੂਰ ਹੋ ਜਾਂਦੇ ਹਨ ॥੬॥

## ਤਪਤਿ ਮਾਹਿ ਠਾਢਿ ਵਰਤਾਈ ॥
## ਅਨਦੁ ਭਇਆ ਦੁਖ ਨਾਠੇ ਭਾਈ ॥

**ਪਦ ਅਰਥ :** ਤਪਤਿ = ਸੜਨ। ਠਾਢਿ = ਠੰਡ। ਨਾਠੇ = ਨੱਸ ਗਏ।

**ਅਰਥ :** ਰਾਗ ਦ੍ਵੈਸ਼, ਵਾ—ਤ੍ਰਿਸ਼ਨਾ ਰੂਪੀ ਅੱਗ ਨਾਲ ਸੜਦੇ ਦਿਲ ਵਿਚ ਠੰਢ (ਸ਼ਾਂਤੀ) ਵਰਤਾ ਦਿੱਤੀ ਹੈ। ਹੇ ਭਾਈ! ਹੁਣ ਮੈਂ ਅਨੰਦ ਹੋ ਗਿਆ ਹਾਂ, ਸਾਰੇ ਦੁੱਖ ਦੌੜ ਗਏ ਹਨ।

## ਸਾਖੀ—ਦੁੱਖ ਨਵਿਰਤੀ ਦੀ

ਰੁਸਤਮ ਪਿੰਡ ਦੇ ਰਹਿਣ ਵਾਲਾ ਭਾਈ ਗੰਡਾ ਸਿੰਘ ਆਪਣੀ ਘਰ ਵਾਲੀ ਨੂੰ ਨਾਲ ਲੈ ਕੇ ਹੋਤੀ ਮਰਦਾਨ ਸੰਤ ਬਾਬਾ ਕਰਮ ਸਿੰਘ ਜੀ ਦੇ ਪਾਸ ਆਇਆ ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, "ਗ਼ਰੀਬ ਨਿਵਾਜ਼! ਪਰਉਪਕਾਰੀ, ਨਾਮ-ਰਸੀਏ ਮਹਾਂ ਪੁਰਸ਼ੋ! ਆਪ ਜਾਣੀ-ਜਾਣ ਹੋ, ਹੋਰ ਤਾਂ ਘਰ ਵਿਚ ਕਿਸੇ ਪਦਾਰਥ ਦੀ ਕਮੀ ਨਹੀਂ, ਪਰ ਇਕ ਪੁੱਤਰ ਨਹੀਂ। ਤੁਸੀਂ ਬਖ਼ਸ਼ਿਸ਼ ਭਰੀ ਨਜ਼ਰ ਕਰ ਕੇ, ਮਨ ਦੀ ਭਾਵਨਾ ਪੂਰੀ ਕਰੋ।"

ਬਾਬਾ ਜੀ ਉਸ ਦਾ ਪ੍ਰੇਮ ਦੇਖ ਕੇ ਪ੍ਰਸੰਨਤਾ ਵਿਚ ਆ ਕੇ ਕਹਿਣ ਲੱਗੇ— "ਗੁਰੂ ਨਾਨਕ ਪਾਤਸ਼ਾਹ ਤੁਹਾਡੀ ਮਨੋ-ਕਾਮਨਾ ਪੂਰੀ ਕਰੇਗਾ।" ਸ਼ਬਦ ਦਾ ਪਾਠ ਕਰਨ ਦਾ ਹੁਕਮ ਦਿੱਤਾ ਤੇ ਕਿਹਾ—"ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਤੁਸੀਂ ਦੋਵੇਂ ਹੀ ਸੁੱਚੇ ਮੂੰਹ ਇਸ ਸ਼ਬਦ ਦਾ ਪਾਠ ਕਰਿਆ ਕਰੋ—

*ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥*
*(ਅੰਗ ੩੯੬)*

ਬਾਬਾ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਖ਼ੁਸ਼ੀ-ਖ਼ੁਸ਼ੀ ਘਰ ਚਲੇ ਗਏ। ਸ਼ਬਦ ਦਾ ਪਾਠ ਕਰਦਿਆਂ ਗਿਆਰਾਂ ਮਹੀਨੇ ਬੀਤ ਗਏ ਤਾਂ ਇਕ ਬੜੇ

ਸੋਹਣੇ ਬੱਚੇ ਨੇ ਜਨਮ ਲਿਆ। ਮਾਤਾ ਪਿਤਾ ਅਤੇ ਸਾਰਾ ਪਰਿਵਾਰ ਬੜਾ ਹੀ ਖ਼ੁਸ਼ ਹੋਇਆ, ਪਰ ਨਾਲ ਹੀ ਬੱਚੇ ਦੀ ਮਾਤਾ ਬਹੁਤ ਬੀਮਾਰ ਹੋ ਗਈ, ਖ਼ੁਸ਼ੀਆਂ ਦੀ ਥਾਂ, ਫ਼ਿਕਰ ਪੈ ਗਈ। ਡਾਕਟਰ ਬੁਲਾਏ, ਪਰ ਲੜਕੀ ਦੀ ਹਾਲਤ ਵੇਖ ਕੇ ਸਭ ਜਵਾਬ ਦੇ ਗਏ। ਭੈਣ, ਭਰਾ, ਰਿਸ਼ਤੇਦਾਰ ਸਭ ਉਦਾਸ ਹੋ ਗਏ, ਪਰ ਭਾਈ ਗੰਡਾ ਸਿੰਘ ਨੂੰ ਮਹਾਂ ਪੁਰਖਾਂ ਤੇ ਪੂਰਨ ਭਰੋਸਾ ਸੀ। ਉਹ ਉਸੇ ਵੇਲੇ ਹੋਤੀ ਮਰਦਾਨ ਸੰਤਾਂ ਪਾਸ ਪੁੱਜ ਗਿਆ। ਨਮਸਕਾਰ ਕਰ ਕੇ ਬੇਨਤੀ ਕੀਤੀ—"ਮਹਾਰਾਜ! ਆਪ ਜੀ ਦੀ ਕਿਰਪਾ ਨਾਲ ਭੁਝੰਗੀ ਤਾਂ ਹੋ ਗਿਆ ਹੈ, ਪਰ ਉਸ ਦੀ ਮਾਤਾ ਬਹੁਤ ਬੀਮਾਰ ਹੈ, ਡਾਕਟਰ ਜਵਾਬ ਦੇ ਗਏ ਹਨ, ਤੁਸੀਂ ਮਿਹਰ ਕਰੋ।"

ਸੰਤਾਂ ਨੇ ਇਹ ਬੇਨਤੀ ਸੁਣ ਕੇ ਸਹਿਜੇ ਹੀ ਬਚਨ ਕੀਤਾ—"ਬਾਜ਼ਾਰ ਵਿਚੋਂ ਇਕ ਮੂਲੀ ਲੈ ਜਾਓ, ਛਿੱਲ ਕੇ ਚਾਰ ਫਾੜੀਆਂ ਕਰ ਕੇ ਲੂਣ ਅਤੇ ਕਾਲੀ ਮਿਰਚ ਲਾ ਕੇ ਧੁੱਪੇ ਟੰਗ ਦਿਓ, ਜਿਸ ਵੇਲੇ ਪਾਣੀ ਨੁੱਚੜ ਜਾਵੇ ਤਾਂ ਸਾਰੀ ਹੀ ਮੂਲੀ ਬੀਬੀ ਨੂੰ ਖੁਆ ਦੇਣੀ, ਗੁਰੂ ਭਲੀ ਕਰੇਗਾ।"

ਭਾਈ ਗੰਡਾ ਸਿੰਘ ਸਤਿ-ਬਚਨ ਕਹਿ ਕੇ ਤੁਰ ਪਿਆ ਅਤੇ ਰਸਤੇ ਵਿਚੋਂ ਮੂਲੀ ਲੈ ਕੇ ਘਰ ਆ ਗਿਆ। ਉਸੇ ਤਰ੍ਹਾਂ ਉਪਰੋਂ ਛਿੱਲ ਕੇ ਚੀਰ ਕੇ ਕਾਲੀ ਮਿਰਚ ਤੇ ਲੂਣ ਲਾ ਕੇ ਧੁੱਪੇ ਟੰਗ ਦਿੱਤੀ।

ਸਭ ਨੇ ਪੁਛਿਆ—"ਸੰਤਾਂ ਨੇ ਕੀ ਹੁਕਮ ਕੀਤਾ ਹੈ?"

ਭਾਈ ਗੰਡਾ ਸਿੰਘ ਨੇ ਆਖਿਆ—"ਸੰਤਾਂ ਨੇ ਕਿਹਾ ਹੈ ਬੀਬੀ ਨੂੰ ਮੂਲੀ ਖਵਾ ਦਿਓ, ਰਾਜ਼ੀ ਹੋ ਜਾਵੇਗੀ।" ਸਾਰੇ ਮੰਨ ਗਏ, ਪਰ ਬੀਬੀ ਦੀ ਮਾਤਾ ਨਾ ਮੰਨੀ ਤੇ ਰੋਣ-ਪਿੱਟਣ ਲੱਗ ਪਈ ਕਿ ਤੁਸੀਂ ਮੇਰੀ ਧੀ ਨੂੰ ਜਾਣ-ਬੁੱਝ ਕੇ ਮਾਰਨ ਲੱਗੇ ਜੇ, ਮੈਂ ਮੂਲੀ ਨਹੀਂ ਖਾਣ ਦੇਣੀ, ਪਰ ਉਸ ਦੀ ਕੋਈ ਵੀ ਨਾ ਮੰਨੇ, ਕਿਉਂਕਿ ਸਾਰਿਆਂ ਨੂੰ ਸੰਤਾਂ ਉੱਪਰ ਅਟੁੱਟ ਵਿਸ਼ਵਾਸ ਸੀ। ਫਿਰ ਉਹ ਕਹਿਣ ਲੱਗੀ—"ਮੇਰੀ ਧੀ ਤਾਂ ਮੂਲੀ ਖਾ ਕੇ ਮਰ ਜਾਵੇਗੀ, ਪਰ ਮੇਰੇ ਸਾਹਮਣੇ ਨਾ ਮਾਰੋ। ਮੈਨੂੰ ਘਰ ਜਾ ਲੈਣ ਦਿਓ।" ਇੰਞ ਕਹਿ ਕੇ ਉਹ ਚਲੀ ਗਈ।

ਇਧਰੋਂ ਉਸ ਦੇ ਘਰ ਵਾਲਿਆਂ ਨੇ ਅਰਦਾਸਾ ਕਰ ਕੇ ਬੀਬੀ ਨੂੰ ਮੂਲੀ ਖਵਾ ਦਿੱਤੀ। ਜਦੋਂ ਸਾਰੀ ਮੂਲੀ ਖਾ ਚੁੱਕੀ ਤਾਂ ਉਸ ਨੂੰ ਬੜਾ ਪਸੀਨਾ ਆਇਆ। ਪਸੀਨੇ ਦੇ ਆਉਣ ਨਾਲ ਉਹ ਬਿਲਕੁਲ ਠੀਕ ਹੋ ਗਈ। ਉਧਰੋਂ ਬੱਚੀ ਦੀ ਮਾਂ ਨੂੰ ਸੁਨੇਹਾ ਭੇਜ ਦਿੱਤਾ ਕਿ ਤੇਰੀ ਧੀ ਰਾਜ਼ੀ ਹੋ ਗਈ ਹੈ। ਜਦ

ਉਹ ਆਈ ਤਾਂ ਬੜੀ ਹੈਰਾਨ ਸੀ ਤੇ ਸੰਤਾਂ ਦੀ ਉਪਮਾ ਕਰਨ ਲੱਗ ਪਈ ਅਤੇ ਗੁਰੂ ਜੀ ਦੀ ਇਹ ਪੰਗਤੀ ਯਾਦ ਆ ਗਈ ਕਿ :—

*ਤਪਤਿ ਮਾਹਿ ਠਾਢਿ ਵਰਤਾਈ ॥ ਅਨਦੁ ਭਇਆ ਦੁਖ ਨਾਠੇ ਭਾਈ ॥*

## ਜਨਮ ਮਰਨ ਕੇ ਮਿਟੇ ਅੰਦੇਸੇ ॥
## ਸਾਧੂ ਕੇ ਪੂਰਨ ਉਪਦੇਸੇ ॥

**ਪਦ ਅਰਥ :** ਮਿਟੇ= ਮਿਟ ਗਏ । ਅੰਦੇਸੇ= ਸੰਸੇ, ਫ਼ਿਕਰ । ਉਪਦੇਸੇ= ਉਪਦੇਸ਼ ਨਾਲ ।

**ਅਰਥ :** ਪੂਰਨ ਸੰਤਾਂ ਦੇ ਉਪਦੇਸ਼ ਕਰਕੇ ਜਨਮ ਤੇ ਮਰਨ ਦੇ (ਗੇੜ ਵਿਚ ਪੈਣ ਦੇ) ਸਾਰੇ ਸੰਸੇ (ਫ਼ਿਕਰ, ਡਰ) ਮਿਟ ਗਏ ।

## ਭਉ ਚੂਕਾ ਨਿਰਭਉ ਹੋਇ ਬਸੇ ॥
## ਸਗਲ ਬਿਆਧਿ ਮਨ ਤੇ ਖੈ ਨਸੇ ॥

**ਪਦ ਅਰਥ :** ਭਉ= ਡਰ । ਚੂਕਾ= ਦੂਰ ਹੋ ਗਿਆ । ਨਿਰਭਉ= ਨਿਡਰ, ਨਿਰਖੌਫ਼ । ਬਸੇ= ਵੱਸਦੇ ਹਨ । ਬਿਆਧਿ= ਬੀਮਾਰੀਆਂ, ਰੋਗ । ਖੈ= ਨਾਸ । ਨਸੇ= ਨੱਸ ਗਏ, ਜਾਂ ਦਿਲੋਂ ਦੂਰ ਹੋ ਗਏ ।

**ਅਰਥ :** ਜਮਾਂ ਦਾ ਡਰ ਦੂਰ ਹੋ ਗਿਆ ਹੈ । ਨਿਡਰ ਹੋ ਕੇ ਸਰੂਪ-ਘਰ ਵਿਚ ਵਸੇ ਹਾਂ । ਸਾਰੇ ਰੋਗ ਮਨ ਵਿਚੋਂ ਨੱਸ ਕੇ ਨਾਸ ਹੋ ਗਏ ਹਨ ।

## ਜਿਸ ਕਾ ਸਾ ਤਿਨਿ ਕਿਰਪਾ ਧਾਰੀ ॥
## ਸਾਧਸੰਗਿ ਜਪਿ ਨਾਮੁ ਮੁਰਾਰੀ ॥

**ਅਰਥ :** ਜਿਸ ਵਾਹਿਗੁਰੂ ਦਾ ਮੈਂ ਸੇਵਕ ਸੀ, ਓਸੇ ਨੇ ਮੇਰੇ ਤੇ ਬਖ਼ਸ਼ਿਸ਼ ਕੀਤੀ ਹੈ ਅਤੇ ਸਤਿਸੰਗਤ ਵਿਚ ਬੈਠ ਕੇ ਪਰਮਾਤਮਾ ਦਾ ਨਾਮ ਜਪਿਆ ਹੈ ।

## ਥਿਤਿ ਪਾਈ ਚੂਕੇ ਭ੍ਰਮ ਗਵਨ ॥
## ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ ॥੭॥

**ਪਦ ਅਰਥ :** ਥਿਤਿ= ਟਿਕਾਅ, ਸ਼ਾਂਤੀ । ਚੂਕੇ= [illegible] ਹੋ ਗਏ । ਭ੍ਰਮ= ਭੁਲੇਖੇ । ਗਵਨ= ਫਿਰਨਾ । ਸੁਨਿ= ਸੁਣ ਕੇ । ਸ੍ਰ[illegible] ਨਾਲ ।

**ਅਰਥ :** ਗੁਰੂ ਜੀ ਕਹਿੰਦੇ ਹਨ—ਕੰਨੀਂ ਹਰਿ ਹਰਿ ਜਸ ਨੂੰ ਸੁਣ ਕੇ ਟਿਕਾਅ ਪਾ ਲਿਆ ਹੈ। ਪੰਜ ਪ੍ਰਕਾਰ ਦਾ ਭਰਮ ਅਤੇ ਚੁਰਾਸੀ ਲੱਖ ਜੂਨੀਆਂ ਦਾ ਫਿਰਨਾ ਚੁੱਕ ਗਿਆ ਹੈ ॥੭॥ ਫਿਰ ਇਹ ਯਕੀਨ ਹੋ ਗਿਆ ਕਿ—

# ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥
# ਕਲਾ ਧਾਰਿ ਜਿਨਿ ਸਗਲੀ ਮੋਹੀ ॥

**ਪਦ ਅਰਥ :** ਨਿਰਗੁਨੁ= ਮਾਇਆ ਦੇ ਤਿੰਨ ਗੁਣਾਂ (ਸਤੋ, ਰਜੋ, ਤਮੋ) ਤੋਂ ਰਹਿਤ। ਸਰਗੁਨੁ= ਮਾਇਆ ਦੇ ਤਿੰਨ ਗੁਣਾਂ ਵਾਲੇ, ਭਾਵ ਸਰੀਰ ਵਾਲਾ ਤੇ ਸਰੀਰ ਤੋਂ ਬਿਨਾਂ। ਕਲਾ= ਸ਼ਕਤੀ, ਤਾਕਤ। ਮੋਹੀ= ਮੋਹ ਲਈ, ਖਿੱਚ ਲਈ।

**ਅਰਥ :** ਉਹ ਪ੍ਰਮੇਸ਼ਰ ਆਪ ਹੀ ਨਿਰਗੁਣ ਬ੍ਰਹਮ ਹੈ ਅਤੇ ਆਪ ਹੀ ਸਰਗੁਣ ਸਰੂਪ ਹੋ ਰਿਹਾ ਹੈ। ਜਿਸ ਵਾਹਿਗੁਰੂ ਨੇ ਆਪਣੀ ਸ਼ਕਤੀ ਧਾਰ ਕੇ ਸਾਰੀ ਦੁਨੀਆਂ ਮੋਹੀ ਹੋਈ ਹੈ।

# ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥
# ਅਪੁਨੀ ਕੀਮਤਿ ਆਪੇ ਪਾਏ ॥

**ਅਰਥ :** ਜਿਸ ਪ੍ਰਭੂ ਨੇ ਆਪਣੇ ਖੇਲ-ਤਮਾਸ਼ੇ ਆਪ ਹੀ ਬਣਾਏ ਹਨ। (ਉਹ ਆਪਣਾ ਮੁੱਲ) ਆਪ ਹੀ ਪਾਉਂਦਾ ਹੈ।

# ਹਰਿ ਬਿਨੁ ਦੂਜਾ ਨਾਹੀ ਕੋਇ ॥
# ਸਰਬ ਨਿਰੰਤਰਿ ਏਕੋ ਸੋਇ ॥

**ਅਰਥ :** ਉਸ ਪ੍ਰਭੂ ਤੋਂ ਬਿਨਾਂ ਉਸ ਵਰਗਾ ਹੋਰ ਕੋਈ ਦੂਜਾ ਨਹੀਂ ਹੈ। ਉਹ ਇਕੋ ਹੀ ਸਾਰਿਆਂ ਵਿਚ ਇਕ-ਰਸ ਪੂਰਨ ਹੈ।

# ਓਤਿ ਪੋਤਿ ਰਵਿਆ ਰੂਪ ਰੰਗ ॥
# ਭਏ ਪ੍ਰਗਾਸ ਸਾਧ ਕੈ ਸੰਗ ॥

**ਅਰਥ :** ਤਾਣੇ-ਪੇਟੇ ਵਾਂਗ ਸਾਰਿਆਂ ਰੂਪਾਂ ਰੰਗਾਂ ਵਿਚ ਮਿਲਿਆ ਹੋਇਆ ਹੈ। ਸਾਧੂਆਂ ਦਾ ਸੰਗ ਪ੍ਰਾਪਤ ਹੋਣ ਨਾਲ ਉਸ ਪ੍ਰਭੂ ਦਾ ਗਿਆਨ ਹੁੰਦਾ ਹੈ।

## ਰਚਿ ਰਚਨਾ ਅਪਨੀ ਕਲ ਧਾਰੀ ॥
## ਅਨਿਕ ਬਾਰ ਨਾਨਕ ਬਲਿਹਾਰੀ ॥੮॥੧੮॥

**ਅਰਥ :** ਜਿਸ ਨੇ ਸ੍ਰਿਸ਼ਟੀ ਬਣਾ ਕੇ ਇਸ ਵਿਚ ਆਪਣੀ ਸ਼ਕਤੀ (ਸੱਤਾ) ਟਿਕਾਈ ਹੋਈ ਹੈ । ਗੁਰੂ ਜੀ ਕਹਿੰਦੇ ਹਨ—ਮੈਂ ਉਸ ਤੋਂ ਕਈ ਵਾਰ ਸਦਕੇ ਜਾਂਦਾ ਹਾਂ ॥੮॥੧੮॥

## ਸਲੋਕੁ ॥
## ਸਾਥਿ ਨ ਚਾਲੈ ਬਿਨੁ ਭਜਨ
## ਬਿਖਿਆ ਸਗਲੀ ਛਾਰੁ ॥

**ਅਰਥ :** ਪ੍ਰਲੋਕ ਵਿਚ ਭਜਨ-ਸਿਮਰਨ ਤੋਂ ਬਿਨਾਂ ਜੀਵ ਦੇ ਨਾਲ ਕੁਝ ਵੀ ਨਹੀਂ ਜਾਂਦਾ । ਜਿਸ ਮਾਇਆ ਨੂੰ ਇਥੇ ਹੀ ਛੱਡ ਜਾਣਾ ਹੈ, (ਉਹ) ਮਾਇਆ ਸਾਰੀ ਸੁਆਹ (ਵਾਂਗ ਨਿਕੰਮੀ) ਹੈ ।

## ਹਰਿ ਹਰਿ ਨਾਮੁ ਕਮਾਵਨਾ
## ਨਾਨਕ ਇਹੁ ਧਨੁ ਸਾਰੁ ॥੧॥

**ਅਰਥ :** ਗੁਰੂ ਜੀ ਕਹਿੰਦੇ ਹਨ—ਜੋ ਹਰਿ ਹਰਿ ਨਾਮ ਦਾ ਕਮਾਉਣਾ ਹੈ, ਇਹੋ ਸ੍ਰੇਸ਼ਟ ਧਨ (ਪ੍ਰਲੋਕ ਵਿਚ ਜੀਵ ਦੇ ਨਾਲ ਜਾਣ ਵਾਲਾ) ਹੈ ॥੧॥

ਜਿਸ ਨਾਮ-ਧਨ ਨੂੰ ਚੋਰਾਂ ਡਾਕੂਆਂ ਦਾ ਖ਼ਤਰਾ ਨਹੀਂ ।

ਜਿਸ ਨਾਮ-ਧਨ ਨੂੰ ਅੱਗ ਲੱਗਣ ਦਾ ਡਰ ਨਹੀਂ ।

ਜਿਸ ਨਾਮ-ਧਨ ਨੂੰ ਤੂਫ਼ਾਨ ਨਾਲ ਉਡਣ ਦਾ ਭੈ ਨਹੀਂ ।

ਕਬੀਰ ਜੀ ਕਹਿੰਦੇ ਹਨ—ਐ ਮਨੁੱਖ ! ਤੂੰ ਉਹ ਨਾਮ-ਧਨ ਇਕੱਠਾ ਕਰ, ਜੋ ਇਨਸਾਨ ਦਾ ਹਰ ਵਕਤ ਸਾਥੀ ਬਣਦਾ ਹੈ । ਜੋ ਕਦੇ ਵੀ ਸਾਥ ਨਹੀਂ ਛੱਡਦਾ ।

ਫਲ-ਹੀਨ ਬ੍ਰਿਛ ਦੇਖ ਕੇ ਪੰਛੀ ਛੱਡ ਜਾਂਦੇ ਹਨ ।

ਮਨੁੱਖ ਨੂੰ ਧਨ ਤੋਂ ਖ਼ਾਲੀ ਦੇਖ ਕੇ ਦੁਨਿਆਵੀ ਲੋਕ ਸਾਥ ਛੱਡ ਜਾਂਦੇ ਹਨ ।

ਕਬੀਰ ਜੀ ਕਿਹਾ ਸੁੰਦਰ ਫ਼ੁਰਮਾਉਂਦੇ ਹਨ—ਕਿ ਦਰਅਸਲ ਪਰਮੇਸ਼ਰ ਦਾ

ਨਾਮ ਹੀ ਮੇਰੇ ਲਈ ਸਭ ਤੋਂ ਵਧੀਆ ਧਨ ਹੈ ।

*ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥*
*ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ ॥੧॥*
*ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥*
*ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥*
*[ਗਉੜੀ ਕਬੀਰ ਜੀ—ਅੰਗ ੩੩੬]*

ਚੌਥੇ ਗੁਰੂ ਰਾਮਦਾਸ ਜੀ ਸੂਹੀ ਰਾਗ ਵਿਚ ਬਚਨ ਕਰਦੇ ਹਨ—ਐ ਮੇਰੇ ਵੀਰੋ ! ਨਾਮ-ਧਨ ਇਕੱਠਾ ਕਰੋ, ਜੋ ਲੋਕ ਪ੍ਰਲੋਕ ਵਿਚ ਸਹਾਇਤਾ ਕਰਦਾ ਹੈ, ਪਰ ਇਹ ਨਾਮ-ਧਨ ਸਾਧ ਸੰਗਤ ਵਿਚੋਂ ਲਿਆ ਜਾਂਦਾ ਹੈ, ਹੋਰ ਕਿਸੇ ਯਤਨ ਨਾਲ ਭਾਵ ਦੌਲਤ ਨਾਲ ਜਾਂ ਧੱਕੇ ਨਾਲ ਇਹ ਧਨ ਕਿਤੋਂ ਨਹੀਂ ਮਿਲਦਾ।

ਫਿਰ ਇਹ ਧਨ ਸੱਚ ਦੇ ਵਪਾਰੀਆਂ ਪਾਸੋਂ ਮਿਲਦਾ ਹੈ, ਕੱਚ ਦੇ ਵਪਾਰੀਆਂ (ਸੰਸਾਰੀਆਂ) ਤੋਂ ਨਹੀਂ ਮਿਲਦਾ.........।

ਗੁਰੂ ਰਾਮਦਾਸ ਜੀ ਕਹਿੰਦੇ ਹਨ—ਇਹ ਨਾਮ-ਧਨ ਜੀਵ ਨੂੰ ਸ਼ਾਂਤੀ ਦੇਣ ਵਾਲਾ ਹੈ । ਮਾਨਸਕ ਸੰਤੁਸ਼ਟੀ ਦੇਣ ਵਾਲਾ ਹੈ । ਇਸ ਨਾਮ-ਧਨ ਨੂੰ ਅੱਗ, ਚੋਰ, ਪਾਣੀ ਅਤੇ ਜਮਦੂਤਾਂ ਦਾ ਵੀ ਡਰ ਨਹੀਂ । ਰੱਬ ਤੋਂ ਟੁੱਟੇ ਲੋਕ ਪਾਪ ਕਰ ਕਰ ਕੇ ਧਨ ਇਕੱਠਾ ਤਾਂ ਜ਼ਰੂਰ ਕਰਦੇ ਹਨ, ਪਰ ਇਹ ਧਨ, ਪ੍ਰਲੋਕ ਵਿਚ ਉਨ੍ਹਾਂ ਨਾਲ ਇਕ ਕਦਮ ਵੀ ਨਹੀਂ ਟੁਰਦਾ । ਇਥੇ ਦੁਨੀਆਂ ਵਿਚ ਇਹ ਪਾਪੀ ਮਨੁੱਖ ਬੜੀਆਂ ਮੁਸ਼ਕਲਾਂ ਨਾਲ ਧਨ ਕਮਾਉਂਦਾ ਹੈ, ਪਰ ਇਹ ਪ੍ਰਤੱਖ ਧਨ ਹੱਥੋਂ ਫੇਰ ਵੀ ਨਿਕਲ ਜਾਂਦਾ ਹੈ ਅਤੇ ਪ੍ਰਲੋਕ ਵਿਚ ਇਸ ਜੀਵ ਨੂੰ ਨਾਮ-ਧਨ ਕੋਲ ਨਾ ਹੋਣ ਕਰਕੇ ਟਿਕਣਾ ਨਹੀਂ ਮਿਲਦਾ ।

ਇਸ ਨਾਮ-ਧਨ ਦਾ ਸ਼ਾਹ ਪਰਮੇਸ਼ਰ ਹੈ ਜਿਸ ਤੇ ਉਸ ਦੀ ਬਖ਼ਸ਼ਿਸ਼ ਹੋਵੇ, ਉਸੇ ਨੂੰ ਸਾਧ ਸੰਗਤ ਰਾਹੀਂ ਮਿਲਦਾ ਹੈ । ਜਿਸ ਪਾਸ ਨਾਮ-ਧਨ ਹੈ ਉਸ ਨੂੰ ਦੁਨੀਆਂ ਵਿਚ ਕਿਸੇ ਵੀ ਚੀਜ਼ ਦਾ ਘਾਟਾ ਨਹੀਂ ਹੁੰਦਾ ।

*ਹਰਿ ਧਨੁ ਸੰਚੀਐ ਭਾਈ ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ ਰਹਾਉ ॥ ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥ ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥੨॥ ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ*

*ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥ ਹਰਿ ਧਨੁ ਅੰਮ੍ਰਿਤ ਵੇਲੈ ਵ੍ਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥ ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ॥ ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ ॥੪॥ ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ॥ ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥ ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥ ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥੩॥੧੦॥*

*(ਸੂਹੀ ਮਹਲਾ ੪, ਅੰਗ ੭੩੪)*

## ਅਸਟਪਦੀ ॥

## ਸੰਤ ਜਨਾ ਮਿਲਿ ਕਰਹੁ ਬੀਚਾਰੁ ॥
## ਏਕੁ ਸਿਮਰਿ ਨਾਮ ਆਧਾਰੁ ॥

**ਅਰਥ :** ਸੰਤ-ਜਨਾਂ ਨਾਲ ਮਿਲ ਕੇ ਇਕ ਨਾਮ ਦਾ ਵਿਚਾਰ ਕਰੋ । ਇਕ ਨਾਮ ਨੂੰ ਸਿਮਰੋ, ਇਕ ਨਾਮ ਦਾ ਹੀ ਆਸਰਾ ਲਵੋ । ਅਥਵਾ :— ਇਕ ਨਾਮ ਦੇ ਸਿਮਰਨ ਦਾ ਆਸਰਾ ਲਵੋ ।

## ਅਵਰਿ ਉਪਾਵ ਸਭਿ ਮੀਤ ਬਿਸਾਰਹੁ ॥
## ਚਰਨ ਕਮਲ ਰਿਦ ਮਹਿ ਉਰਿ ਧਾਰਹੁ ॥

**ਅਰਥ :** ਹੇ ਮਿੱਤਰੋ ! ਹੋਰ ਸਾਰੇ ਜਤਨ ਭੁਲਾ ਦਿਓ । ਗੁਰੂ ਦੇ ਕਮਲ ਵਰਗੇ ਕੋਮਲ ਚਰਨਾਂ ਦਾ ਧਿਆਨ ਆਪਣੇ ਹਿਰਦੇ ਵਿਚ ਵਿਸ਼ੇਸ਼ ਕਰ ਕੇ ਧਾਰਨ ਕਰੋ ।

੧) *ਵਡੇ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥੧॥*
*ਚਰਨ ਕਮਲ ਜਾ ਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥*
*(ਅੰਗ ੬੮੩)*

੨) *ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥*
*ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥੨॥*
*(ਅੰਗ ੨੦੩)*

੩) *ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥*
*ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥*
*(ਅੰਗ ੪੮)*

## ਕਰਨ ਕਾਰਨ ਸੋ ਪ੍ਰਭੁ ਸਮਰਥੁ ॥
## ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ ॥

**ਅਰਥ :** ਉਹ ਪਰਮੇਸ਼ਰ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ । ਉਸ ਹਰੀ ਦੀ ਨਾਮ-ਵਸਤੂ ਨੂੰ ਮਨ ਪੱਕਾ ਕਰ ਕੇ ਫੜ ਲਵੋ (ਜੇਕਰ ਤੁਸੀਂ—)

## ਇਹੁ ਧਨੁ ਸੰਚਹੁ ਹੋਵਹੁ ਭਗਵੰਤ ॥
## ਸੰਤ ਜਨਾ ਕਾ ਨਿਰਮਲ ਮੰਤ ॥

**ਅਰਥ :** ਇਹ ਹਰੀ-ਨਾਮ ਧਨ ਨੂੰ ਇਕੱਠਾ ਕਰੋਗੇ ਤਾਂ ਤੁਸੀਂ ਭਾਗਾਂ ਵਾਲੇ ਹੋ ਜਾਓਗੇ, ਵਾ :—ਪਰਮੇਸ਼ਰ ਦਾ ਸਰੂਪ ਹੋ ਜਾਓਗੇ, ਸੰਤ ਜਨਾਂ ਦਾ ਇਹੋ ਹੀ ਪਵਿੱਤਰ ਉਪਦੇਸ਼ ਹੈ ਕਿ ਨਾਮ-ਧਨ ਨੂੰ ਇਕੱਠਾ ਕਰੋ।

## ਏਕ ਆਸ ਰਾਖਹੁ ਮਨ ਮਾਹਿ ॥
## ਸਰਬ ਰੋਗ ਨਾਨਕ ਮਿਟਿ ਜਾਹਿ ॥੧॥

**ਅਰਥ :** ਗੁਰੂ ਜੀ ਕਹਿੰਦੇ ਹਨ—ਆਪਣੇ ਮਨ ਵਿਚ ਇਕ ਪ੍ਰਮਾਤਮਾ ਦੀ ਆਸ ਰੱਖੋ। ਤੁਹਾਡੇ ਸਾਰੇ ਰੋਗ ਮਿਟ ਜਾਣਗੇ ॥੧॥

## ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥
## ਸੋ ਧਨੁ ਹਰਿ ਸੇਵਾ ਤੇ ਪਾਵਹਿ ॥

**ਅਰਥ :** ਹੇ ਪੁਰਸ਼ਾ! ਜਿਸ ਧਨ ਵਾਸਤੇ ਤੂੰ ਚੌਹੀਂ ਪਾਸੇ ਉੱਠ ਦੌੜਦਾ

ਹੈਂ । ਉਹ ਧਨ ਪਰਮਾਤਮਾ ਦੀ ਸੇਵਾ ਤੋਂ ਪਾ ਲਵੇਂਗਾ ।

## ਜਿਸੁ ਸੁਖ ਕਉ ਨਿਤ ਬਾਛਹਿ ਮੀਤ ॥
## ਸੋ ਸੁਖੁ ਸਾਧੂ ਸੰਗਿ ਪਰੀਤਿ ॥

**ਅਰਥ :** ਹੇ ਮਿੱਤਰਾ! ਜਿਸ ਸੁੱਖ ਨੂੰ ਤੂੰ ਹਮੇਸ਼ਾਂ ਚਾਹੁੰਦਾ ਹੈਂ । ਉਹ ਸੁਖ ਸਾਧ ਸੰਗਤ ਨਾਲ ਪ੍ਰੀਤੀ ਕਰਨ ਤੇ ਮਿਲਦਾ ਹੈ ।

## ਜਿਸੁ ਸੋਭਾ ਕਉ ਕਰਹਿ ਭਲੀ ਕਰਨੀ ॥
## ਸਾ ਸੋਭਾ ਭਜੁ ਹਰਿ ਕੀ ਸਰਨੀ ॥

**ਅਰਥ :** ਜਿਸ ਸੋਭਾ ਵਾਸਤੇ ਤੂੰ ਨੇਕ ਕਮਾਈ ਕਰਦਾ ਹੈਂ । ਉਹ ਸੋਭਾ ਹਰੀ ਦੀ ਸ਼ਰਨ ਪਿਆਂ ਮਿਲਦੀ ਹੈ ।

## ਅਨਿਕ ਉਪਾਵੀ ਰੋਗੁ ਨ ਜਾਇ ॥
## ਰੋਗੁ ਮਿਟੈ ਹਰਿ ਅਵਖਧੁ ਲਾਇ ॥

**ਪਦ ਅਰਥ :** ਉਪਾਵੀ= ਯਤਨਾਂ ਨਾਲ । ਜਾਇ= ਜਾਂਦਾ । ਮਿਟੈ= ਮਿਟਦਾ। ਅਵਖਧੁ= ਦਵਾਈ।

**ਅਰਥ :** ਅਨੇਕ ਉਪਾਵਾਂ ਦੇ ਕਰਨ ਨਾਲ (ਜਿਹੜਾ) ਰੋਗ ਨਹੀਂ ਜਾਂਦਾ। ਉਹ ਰੋਗ ਹਰੀ-ਨਾਮ ਰੂਪੀ ਦਵਾਈ ਵਰਤਿਆਂ ਮਿਟ ਜਾਂਦਾ ਹੈ ।

# ਸਾਖੀ—ਪ੍ਰੇਮੇ ਕੋਹੜੀ ਦੀ

ਜ਼ਿਲ੍ਹਾ ਲਾਹੌਰ ਦੇ ਖਾਈ ਪਿੰਡ ਦਾ ਵਸਨੀਕ ਭਾਈ ਪ੍ਰੇਮ ਚੰਦ ਮਾਤਾ-ਪਿਤਾ ਦਾ ਇਕਲੌਤਾ ਲਾਡਲਾ ਪੁੱਤਰ ਸੀ। ਮਾਂ-ਬਾਪ ਨੇ ਬੜੀਆਂ ਸੱਧਰਾਂ ਤੇ ਰੀਝਾਂ ਨਾਲ ਪਰਵਰਿਸ਼ ਕੀਤੀ। ਬਚਪਨ ਗਿਆ, ਜਵਾਨੀ ਆਈ ਤੇ ਯਾਰਾਂ ਦੋਸਤਾਂ ਦੀਆਂ ਢਾਣੀਆਂ ਨੇ ਆ ਘੇਰਾ ਪਾਇਆ। ਇਕ ਜਵਾਨੀ, ਦੂਜੀ ਧਨ-ਦੌਲਤ, ਤੀਜੀ ਭੈੜੀ ਸੰਗਤ ਨੇ ਇਸ ਨੂੰ ਕਈ ਤਰ੍ਹਾਂ ਦੇ ਐਬ ਲਾ ਦਿੱਤੇ । ਨਿਤ ਦੀ ਪੀਣੀ, ਮਾੜੀ ਸੁਸਾਇਟੀ ਵਿਚ ਬੈਠਣਾ, ਆਖ਼ਿਰ ਧਨ-ਦੌਲਤ ਕਿੰਨਾ ਚਿਰ ਸਾਥ ਦਿੰਦੀ ? ਸਿਆਣਿਆਂ ਦੇ ਕਥਨ ਅਨੁਸਾਰ :—

*"ਖਾਂਦਿਆਂ ਤੇ ਖੂਹ ਵੀ ਖਾਲੀ ਹੋ ਜਾਂਦੇ ਹਨ।"*

ਹੌਲੀ-ਹੌਲੀ ਯਾਰ ਦੋਸਤ ਵੀ ਪਿੱਛੇ ਹਟਦੇ ਗਏ। ਸਰੀਰ ਵਿਚ ਕਈ ਤਰ੍ਹਾਂ

ਦੇ ਰੋਗ ਲੱਗ ਗਏ। ਗ਼ਰੀਬੀ ਨੇ ਆ ਡੇਰਾ ਜਮਾਇਆ। ਉਧਰੋਂ ਇਸ ਦੇ ਸਰੀਰ ਤੇ ਭੈੜੀ ਸੁਹਬਤ ਕਾਰਨ ਕੋਹੜ ਫੁਟਣਾ ਸ਼ੁਰੂ ਹੋ ਗਿਆ। ਫਲ-ਹੀਣ ਦਰਖੱਤ ਦੇਖ ਕੇ ਪੰਛੀ ਉੱਡ ਜਾਂਦੇ ਹਨ। ਧਨ ਤੋਂ ਬਿਨਾਂ ਯਾਰ ਦੋਸਤ ਸਾਥ ਛੱਡ ਦਿੰਦੇ ਹਨ।

ਘਰ ਵਾਲਿਆਂ ਨੇ ਨਫ਼ਰਤ ਕਰਨੀ ਸ਼ੁਰੂ ਕਰ ਦਿੱਤੀ। ਜੋ ਪਹਿਲਾਂ ਸਾਹੀਂ ਜਿਉਂਦੇ ਸਨ ਅੱਜ ਉਹ ਪਰਛਾਵੇਂ ਤੋਂ ਵੀ ਡਰਦੇ ਹਨ। ਕਹਿੰਦੇ ਹਨ : 'ਇਸ ਨੂੰ ਛੂਤ ਦੀ ਬੀਮਾਰੀ ਹੈ, ਨੇੜੇ ਨਾ ਜਾਇਓ, ਦੂਰ ਹੀ ਰਹੋ।'

ਹੌਲੀ-ਹੌਲੀ ਇਸ ਦਾ ਡੇਰਾ-ਡੰਡਾ ਪਿੰਡੋਂ ਬਾਹਰ ਕਰ ਦਿੱਤਾ। ਇਕ ਵੱਖਰੀ ਛੰਨ ਪਾ ਦਿੱਤੀ, ਇਕ ਮਿੱਟੀ ਦਾ ਬਰਤਨ ਰੱਖ ਦਿੱਤਾ। ਅੱਜ ਉਹੀ ਪ੍ਰੇਮ ਚੰਦ ਨਿਰਾ 'ਪ੍ਰੇਮਾ' ਰਹਿ ਗਿਆ। ਨਾ ਯਾਰ, ਨਾ ਦੋਸਤ, ਨਾ ਘਰ, ਨਾ ਬਾਰ। ਇਕੱਲਾ ਹੀ ਬੈਠਾ ਬੀਆ-ਬਾਨ ਜੰਗਲ ਵਿਚ ਜ਼ਿੰਦਗੀ ਦੇ ਦਿਨ ਕੱਟ ਰਿਹਾ ਹੈ। ਲਾਗੇ ਇਕ ਖੂਹ ਸੀ। ਜ਼ਿੰਦਗੀ ਤੋਂ ਦੁਖੀ ਹੋ ਅੱਜ ਮਰਨ ਲਈ ਤਿਆਰ ਹੋ ਗਿਆ। ਏਨੇ ਨੂੰ ਇਕ ਕਾਫਲਾ ਦੂਰੋਂ ਆਉਂਦਾ, ਇਸ ਦੇ ਨਜ਼ਰੀਂ ਪਿਆ। ਸੋਚਿਆ ਇਹ ਲੰਘ ਜਾਵੇ, ਫਿਰ ਛਾਲ ਮਾਰਾਂਗਾ।

ਹੌਲੀ-ਹੌਲੀ ਉਹ ਕਾਫਲਾ ਨੇੜੇ ਆਣ ਪੁੱਜਾ। ਇਹ ਚੁੱਪ ਚਾਪ ਬੈਠਾ ਰਿਹਾ, ਉਸ ਕਾਫਲੇ ਵਿੱਚੋਂ ਇੱਕ ਮਿੱਠੀ ਤੇ ਸੁਰੀਲੀ ਆਵਾਜ਼ ਇਸ ਦੇ ਕੰਨੀਂ ਪਈ :—

'ਮਾਲਕ ਨਿਆਸਰਿਆਂ ਦਾ ਆਸਰਾ ਹੈ, ਨਿਥਾਵਿਆਂ ਦੀ ਥਾਂ ਹੈ,
ਨਿਓਟਿਆਂ ਦੀ ਓਟ ਹੈ, ਸਾਹਿਬ ਨਿਤਾਣਿਆਂ ਦਾ ਤਾਣ ਹੈ।'

ਤੜਫਦੇ ਮਨ ਨੂੰ ਕੁਝ ਧਰਵਾਸ ਬੱਝਾ, ਮਨ ਨੂੰ ਠੰਢ ਮਹਿਸੂਸ ਹੋਈ, ਕੁਝ ਰਾਹਤ ਮਿਲੀ। ਬੜੇ ਧਿਆਨ ਨਾਲ ਸੁਣਨ ਲੱਗਾ ਪਿਆ।

ਉਹਨਾਂ ਨੂੰ ਪਿਆਸ ਲੱਗੀ ਹੋਈ ਸੀ ਤੇ ਪਾਣੀ ਪੀਣ ਵਾਸਤੇ ਖੂਹ ਦੇ ਨੇੜੇ ਆਏ। ਅੱਗੇ ਇਹ ਖੂਹ 'ਤੇ ਬੈਠਾ ਸੀ। ਪੁੱਛਿਆ—'ਇਥੇ ਕਿਉਂ ਬੈਠਾ ਹੈਂ ?'

ਪ੍ਰੇਮਾ—'ਜ਼ਿੰਦਗੀ ਤੋਂ ਦੁਖਿਆ ਹੋਇਆ ਹਾਂ।' 'ਕਿਉਂ ?'

ਪ੍ਰੇਮਾ—'ਮੇਰਾ ਐਸ ਵਕਤ ਕੋਈ ਨਹੀਂ, ਮੈਂ ਇਕੱਲਾ ਹੀ ਹਾਂ, ਇਸ ਇਕੱਲ ਵਿਚ ਮੇਰਾ ਜਿਊਣ ਨੂੰ ਜੀਅ ਨਹੀਂ ਕਰਦਾ, ਮਰਨ ਲਈ ਤਿਆਰ ਸਾਂ, ਤੁਸੀਂ ਆ ਗਏ। ਸੋਚਿਆ ਇਹ ਲੰਘ ਹੀ ਜਾਣ, ਫੇਰ ਛਾਲ ਮਾਰਾਂਗਾ। ਮੇਰਾ ਕੋਈ ਨਹੀਂ, ਮੇਰਾ ਕੋਈ ਨਹੀਂ। ਕਹਿੰਦਾ ਪ੍ਰੇਮਾ ਭੁੱਬੀਂ ਰੋਣ ਲੱਗ ਪਿਆ।

ਇਕ ਸਿੱਖ ਨੇ ਕਿਹਾ—'ਗੁਰੂ ਸਾਹਿਬ ਨੇ ਆਪਣੀ ਬਾਣੀ ਵਿੱਚ ਪਵਿੱਤਰ ਬਚਨ ਕੀਤੇ ਹਨ : ਜਿਸ ਨੂੰ ਕੋਈ ਆਸਰਾ ਨਾ ਦੇਵੇ, ਦੁਸ਼ਮਣ ਨੇੜੇ ਆ ਜਾਵੇ,

ਸਾਕ-ਸਬੰਧੀ ਸਾਥ ਛੱਡ ਜਾਣ। ਕੋਈ ਸਹਾਰਾ ਨਾ ਹੋਵੇ, ਓਸ ਵੇਲੇ ਜੇਕਰ ਵਾਹਿਗੁਰੂ ਦਾ ਨਾਮ ਚੇਤੇ ਆ ਜਾਵੇ ਤਾਂ ਉਸ ਨੂੰ ਤੱਤੀ ਹਵਾ ਵੀ ਨਹੀਂ ਲੱਗ ਸਕਦੀ ।*

ਸਿੱਖ—'ਚਲ ਸਾਡੇ ਨਾਲ, ਅਸੀਂ ਗੋਇੰਦਵਾਲ ਤੀਜੇ ਸਤਿਗੁਰੂ ਦੇ ਦੀਦਾਰੇ ਕਰਨ ਚਲੇ ਹਾਂ, ਤੂੰ ਵੀ ਉਸ ਪਵਿੱਤਰ ਆਤਮਾ ਦੇ ਦਰਸ਼ਨ ਕਰ, ਗੁਰੂ ਤੇਰੇ ਵੀ ਦੁੱਖ ਦੂਰ ਕਰ ਦੇਵੇਗਾ ।'

ਪ੍ਰੇਮਾ—'ਮੈਨੂੰ ਗੁਰੂ ਆਪਣੀ ਸ਼ਰਨ ਦੇਵੇਗਾ ?'

ਸਿੱਖ—'ਕਿਉਂ ਨਹੀਂ, ਗੁਰੂ ਤੇ ਹੈ ਹੀ ਉਸ ਦਾ ਜਿਸ ਦਾ ਕੋਈ ਨਾ ਹੋਵੇ।'

ਪ੍ਰੇਮਾ ਸੰਗਤ ਨਾਲ ਗੋਇੰਦਵਾਲ ਪੁੱਜ ਗਿਆ। ਕੋੜ੍ਹੀ ਆਸ਼ਰਮ ਵਿਚ ਇਹ ਵੀ ਦਾਖ਼ਲ ਹੋ ਗਿਆ। ਗੁਰੂ ਕੇ ਲੰਗਰ ਵਿਚੋਂ ਖਾਣ ਨੂੰ ਰਾਸ਼ਨ, ਸਰੀਰਕ ਬੀਮਾਰੀ ਦੇ ਇਲਾਜ ਲਈ ਦਵਾ-ਦਾਰੂ ਵੀ ਮਿਲਦਾ, ਪ੍ਰੇਮਾ ਦਿਨ-ਬ-ਦਿਨ ਤੰਦਰੁਸਤ ਹੋਣਾ ਸ਼ੁਰੂ ਹੋ ਗਿਆ। ਦਿਲ ਗੁਰੂ-ਪ੍ਰੇਮ ਵਿਚ ਰੰਗਿਆ। ਬੜੀ ਰੀਝ ਨਾਲ, ਬੜੇ ਪ੍ਰੇਮ ਵਿਚ ਮਗਨ ਗਾ ਰਿਹਾ ਸੀ : 'ਮੇਰਾ ਗਇਆ ਕਛੋਟਾ ਲੱਧਾ।'

ਭਾਈ ਸੰਤੋਖ ਸਿੰਘ ਜੀ ਦੀ ਲਿਖਤ ਅਨੁਸਾਰ :—

*ਸੁਨਹੁ ਜਹਾਨਾ ਕਹੌਂ ਬਡੇਰ । ਗਯਾ ਕਛੋਟਾ ਲੱਧਾ ਫੇਰ ।...੩੦॥*

ਗੁਰੂ ਦੀਆਂ ਸੰਗਤਾਂ ਬਾਰ-ਬਾਰ ਉਸ ਤੋਂ ਸੁਣਦੀਆਂ । ਮਨ ਵਿਚ ਤਰਸ ਆਉਂਦਾ ਗੁਰੂ ਅੱਗੇ ਜਾ ਕੇ ਅਰਜ਼ੋਈ ਕਰਦੀਆਂ—'ਸੱਚੇ ਪਾਤਸ਼ਾਹ ! ਤੁਹਾਡੇ ਕੋਹੜੀ ਆਸ਼ਰਮ ਵਿਚ ਇਕ ਪ੍ਰੇਮਾ ਨਾਂ ਦਾ ਕੋਹੜੀ ਬੜੇ ਪ੍ਰੇਮ ਨਾਲ ਤੁਹਾਡਾ ਜਸ ਗਾਉਂਦਾ ਹੈ, ਉਸ 'ਤੇ ਬਖ਼ਸ਼ਿਸ਼ ਦੀ ਨਜ਼ਰ ਕਰੋ । ਇਸ ਨਾ-ਮੁਰਾਦ ਬੀਮਾਰੀ ਤੋਂ ਮੁਕਤ ਕਰੋ । ਸਤਿਗੁਰੂ ਜੀ ਸੁਣੀ ਅਨ-ਸੁਣੀ ਕਰ ਛੱਡਦੇ । ਸਮਾਂ ਲੰਘਦਾ ਗਿਆ। ਅੱਜ ਸਮੇਂ ਨੇ ਕਰਵਟ ਲਈ, ਗੁਰੂ ਦੇ ਮਨ ਵਿਚ ਤਰਸ ਆਇਆ।

ਗੁਰੂ ਜੀ—'ਭਾਈ ! ਕੋਈ ਗੁਰੂ ਦੀਆਂ ਖ਼ੁਸ਼ੀਆਂ ਲੈਣ ਲਈ ਸਾਡੇ ਇਸ਼ਨਾਨ ਵਾਲੇ ਚੁਬੱਚੇ ਵਿਚ ਉਸ ਕੋਹੜੀ ਨੂੰ ਇਸ਼ਨਾਨ ਵਗੈਰਾ ਕਰਾ ਕੇ ਚੰਗੇ ਸੋਹਣੇ ਕਪੜੇ ਪੁਆ ਕੇ ਗੁਰੂ-ਦਰਬਾਰ ਵਿਚ ਲਿਆਵੇ । ਉਸ ਦੀਆਂ ਦਿਲੀ ਮੁਰਾਦਾਂ ਪੂਰੀਆਂ ਹੋਣਗੀਆਂ।

*ਭਏ ਪ੍ਰਸੰਨ ਸਭਿਨਿ ਸੋਂ ਕਹਾ । ਤਿਸ ਕੋ ਲੇ ਆਵਹੁ ਅਬਿ ਇਹਾਂ ॥੫੨॥*

---

** ਗੁਰੂ ਅਰਜਨ ਸਾਹਿਬ ਦਾ ਫ਼ੁਰਮਾਨ ਹੈ :*

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*
*(ਸਿਰੀਰਾਗੁ ਮਹਲਾ ੫, ਅੰਗ ੭੦)*

*ਹਮਰੇ ਮੱਜਨ ਕੋ ਜਲ ਜਹਿੰਵਾ। ਸੰਚਤਿ ਟਿਕਜੋ, ਲਿਜਾਵਹੁ ਤਹਿੰਵਾ।*
*ਨੀਕੇ ਜਾਇ ਸ਼ਨਾਨਹਿ ਏਹੀ। ਹੋਇ ਜਾਇਗੀ ਸੁਧ ਸਭਿ ਦੇਹੀ ॥੫੩॥...*
*ਨਖ ਸਿਖ ਲੌ ਛਾਦਨ ਕਰਿ ਸਾਰੇ। ਪੁਨ ਆਨਹੁੰ ਤੁਮ ਨਿਕਟ ਹਮਾਰੇ ॥੫੪॥*

ਗੁਰੂ ਜੀ ਦਾ ਹੁਕਮ ਹੋਣ ਦੀ ਦੇਰ ਸੀ ਕਿ ਗੁਰੂ ਦੇ ਪਰਉਪਕਾਰੀ ਸਿੱਖ ਦੌੜੇ ਗਏ। ਪ੍ਰੇਮੇ ਨੂੰ ਚੁੱਕਿਆ, ਚੁੱਕ ਚੁਬੱਚੇ ਵਿਚ ਇਸ਼ਨਾਨ ਕਰਾਇਆ, ਚੰਗੇ ਸੋਹਣੇ ਕਪੜੇ ਪੁਆਏ, ਚਾਦਰੇ ਵਿਚ ਲਪੇਟ ਕੇ ਗੁਰੂ-ਚਰਨਾਂ ਵਿਚ ਲੈ ਗਏ।

ਸਤਿਗੁਰੂ ਜੀ ਸਿੰਘਾਸਨ ਤੋਂ ਉਠੇ ਪ੍ਰੇਮੇ ਕੋਲ ਪੁੱਜੇ, ਆਪਣੇ ਪਵਿੱਤਰ ਹੱਥਾਂ ਨਾਲ ਉਸ ਦਾ ਮੂੰਹ ਨੰਗਾ ਕੀਤਾ ਤਾਂ ਨਦਰੀ ਨਦਰਿ ਨਿਹਾਲ ਕਰ ਦਿੱਤਾ। ਸੋਨੇ ਵਾਂਗ ਚਮਕਾ ਦੇਹ ਦਾ ਰੰਗ ਦੇਖ ਕੇ ਗੁਰੂ ਜੀ ਬੜੇ ਖ਼ੁਸ਼ ਹੋਏ।

ਸਿੱਖ—'ਗੁਰੂ ਜੀ! ਇਹ ਤਾਂ ਲਾੜੇ ਵਰਗਾ ਲੱਗਦਾ ਹੈ।'

ਗੁਰੂ ਜੀ—'ਲੌ ਭਾਈ ਸਿਖੋ! ਤੁਹਾਡਾ ਇਹ ਵੀ ਫੁਰਨਾ ਪੂਰਾ ਕਰ ਦਿੰਦੇ ਹਾਂ।'

ਗੁਰੂ ਕੇ ਪਿਆਰਿਓ! ਹੈ ਕੋਈ ਅਜਿਹਾ ਸਿਦਕੀ ਸਿੱਖ, ਜੋ ਇਸ ਲੜਕੇ ਨੂੰ ਆਪਣੀ ਪੁੱਤਰੀ ਦਾ ਰਿਸ਼ਤਾ ਦੇਵੇ? ਸੰਗਤਾਂ ਵਿਚ ਇਕ ਦਮ ਸਨਾਟਾ ਛਾ ਗਿਆ। ਬੜੀ ਹਲ-ਚਲੀ ਮਚ ਗਈ, ਇਹ ਕੀ ਹੋ ਗਿਆ? ਨਾ ਖ਼ਾਨਦਾਨ ਦਾ ਪਤਾ, ਨਾ ਘਰ-ਘਾਟ, ਨਾ ਅੱਗਾ ਨਾ ਪਿੱਛਾ, ਗੁਰੂ ਸਾਹਿਬ ਜੀ ਕੀ ਕਰਨ ਲੱਗੇ?

*ਸਭਾ ਮਝਾਰ ਕਹਜੋ ਗੁਰ ਬੈਨ। ਤਨੁਜਾ ਹੈ ਜਿਹ ਸਿਖ ਕੇ ਐਨ।*
*ਮਮ ਆਇਸੁ ਤੇ ਇਸ ਕੋ ਦੇਵਹਿ। ਲੋਕ ਪ੍ਰਲੋਕ ਅਨੰਦ ਸੁ ਲੇਵਹਿ ॥੫੯॥*

ਗੁਰੂ ਜੀ—'ਗੁਰੂ ਕੇ ਸਿੱਖੋ! ਗੁਰੂ ਦੀਆਂ ਖ਼ੁਸ਼ੀਆਂ ਨਾਲ ਝੋਲੀਆਂ ਭਰ ਲਵੋ। ਗੁਰੂ-ਹੁਕਮ ਮੰਨ ਕੇ ਲੋਕ-ਪ੍ਰਲੋਕ ਦਾ ਸੁਖ ਮਾਣ ਲਵੋ।'

ਆਖ਼ਿਰ ਇਕ ਸੀਂਹਾਂ ਨਾਮੀ ਸਿੱਖ ਉੱਠਿਆ। ਗਲ ਵਿਚ ਪੱਲਾ ਪਾਇਆ, ਦੋਵੇਂ ਹੱਥ ਜੋੜੇ, ਅੱਖਾਂ ਮੀਟੀਆਂ ਹੋਈਆਂ ਸਨ :—ਗੁਰੂ ਜੀ! ਦਾਸ ਦੀ ਪੁੱਤਰੀ ਹਾਜ਼ਰ ਹੈ। ਧੰਨ ਭਾਗ ਮੇਰੇ, ਜੇ ਮੈਂ ਤੁੱਛ-ਮਾਤਰ ਗੁਰੂ-ਸੇਵਾ ਦਾ ਪਾਤਰ ਬਣ ਸਕਾਂ।

ਅੰਤਰਜਾਮੀ ਗੁਰੂ ਜੀ ਨੇ ਉਸ ਸਿੱਖ ਦੀ ਲੜਕੀ ਦਾ ਵਿਆਹ ਪ੍ਰੇਮੇ ਨਾਲ, ਆਪਣੀ ਹਾਜ਼ਰੀ ਵਿਚ, ਭਰੀ ਸੰਗਤ ਦੇ ਸਾਹਮਣੇ ਕਰ ਦਿੱਤਾ।

ਸੀਂਹੇ ਦੀ ਘਰ ਵਾਲੀ ਕੁਝ ਨਾਰਾਜ਼ ਹੋਈ ਤਾਂ ਗੁਰੂ ਜੀ ਨੇ ਕਿਹਾ—'ਇਹ ਮੇਰਾ ਪੁੱਤਰ ਹੈ, ਮੈਂ ਆਪਣੇ ਪੁੱਤਰ ਨਾਲ ਵਿਆਹ ਕੀਤਾ ਹੈ, ਤੂੰ ਨਾਰਾਜ਼ ਨਾ ਹੋ। ਕਿਸੇ ਤਰ੍ਹਾਂ ਦੀ ਸੋਚ ਨਾ ਕਰ। ਦੁਨੀਆਂ ਵਿਚ ਤੇਰੀ ਧੀ ਦਾ ਨਾਂ ਪਹਿਲਾਂ

ਲਿਆ ਜਾਵੇਗਾ, ਬਾਅਦ ਵਿਚ ਮੁਰਾਰੀ ਦਾ।' ਗੁਰੂ ਜੀ ਨੇ ਉਸ ਦੀ ਧੀ ਦਾ ਨਾਂ 'ਮੱਥੋ' ਤੇ ਪ੍ਰੇਮੇ ਦਾ ਨਾਂ 'ਮੁਰਾਰੀ' ਰੱਖ ਕੇ ਮੰਜੀ ਬਖ਼ਸ਼ ਦਿੱਤੀ। ਗੁਰਸਿੱਖੀ ਦਾ ਪ੍ਰਚਾਰਕ ਨੀਯਤ ਕਰ ਦਿੱਤਾ। ਸਤਿਗੁਰੂ ਜੀ ਨੇ ਸਿੱਖੀ ਦੇ ਜੋ ੨੨ ਪ੍ਰਚਾਰਕ ਨੀਯਤ ਕੀਤੇ ਸਨ, ਉਹਨਾਂ ਵਿਚੋਂ ਇਕ ਇਹ 'ਮੱਥੋ-ਮੁਰਾਰੀ' ਹੋਏ।*

*ਤਵ ਤਨੁਜਾ ਕੋ ਨਾਮ ਮਥੋ ਹੈ। ਨਾਮ ਮੁਰਾਰੀ ਯਾਂਹਿ ਕਥੋ ਹੈ।*
*ਮਥੋ ਮੁਰਾਰੀ ਸਿਮਰੇ ਨਾਮ। ਪੂਰਨ ਹੋਹਿਂ ਨਰਨ ਕੇ ਕਾਮ ॥੬੯॥*
*... ... ... ਦੰਪਤਿ ਕੋ ਗੁਰ ਆਗਯਾ ਦਈ ॥੭੧॥*
*ਮਥੋ ਮੁਰਾਰੀ ਅਬਿ ਤੁਮ ਜਾਵਹੁ। ਸੱਤਯ ਨਾਮ ਉਪਦੇਸ਼ ਦ੍ਰਿੜਾਵਹੁ।*
*ਗੁਰਸਿੱਖੀ ਜਗ ਅਧਿਕ ਬ੍ਰਿਧਾਵਹੁ। ਨਿਜ ਗ੍ਰਿਹਿ ਬਸਹੁ ਸਦਾ ਸੁਖ ਪਾਵਹੁ ॥੭੨॥*
*(ਗੁਰ ਪ੍ਰਤਾਪ ਸੂਰਜ—ਰਾਸਿ ੧, ਅੰਸੂ ੬੦)*

## ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ ॥
## ਜਪਿ ਨਾਨਕ ਦਰਗਹਿ ਪਰਵਾਨੁ ॥੨॥

**ਅਰਥ :** ਸਾਰੇ ਖ਼ਜ਼ਾਨਿਆਂ ਵਿਚੋਂ ਹਰੀ ਨਾਮ ਹੀ ਵੱਡਾ ਖ਼ਜ਼ਾਨਾ ਹੈ। ਗੁਰੂ ਜੀ ਕਹਿੰਦੇ ਹਨ—ਜਿਸ ਨੇ ਨਾਮ ਜਪਿਆ ਹੈ, ਉਹ ਰੱਬ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ ॥੨॥

## ਮਨੁ ਪਰਬੋਧਹੁ ਹਰਿ ਕੈ ਨਾਇ ॥
## ਦਹ ਦਿਸਿ ਧਾਵਤ ਆਵੈ ਠਾਇ ॥

**ਅਰਥ :** ਹਰੀ ਦੇ ਨਾਮ ਨਾਲ ਆਪਣੇ ਮਨ ਨੂੰ ਸਮਝਾਓ ਤਾਂ ਇਹ ਮਨ ਦਸੀਂ ਪਾਸੀਂ ਦੌੜਨ ਵਲੋਂ ਹਟ ਕੇ ਆਪਣੇ ਟਿਕਾਣੇ ਆ ਜਾਵੇਗਾ।

## ਤਾ ਕਉ ਬਿਘਨੁ ਨ ਲਾਗੈ ਕੋਇ ॥
## ਜਾ ਕੈ ਰਿਦੈ ਬਸੈ ਹਰਿ ਸੋਇ ॥

**ਅਰਥ :** ਉਸ ਪੁਰਸ਼ ਨੂੰ ਕੋਈ ਰੋਕਾ ਨਹੀਂ ਲੱਗਦਾ। ਜਿਸ ਦੇ ਹਿਰਦੇ

** ਪਿਛੋਂ ਜਾ ਕੇ ਇਸ ਗੱਦੀ ਦੇ ਮਹੰਤ ਭਾਈ ਹਰਦਰਸ਼ਨ ਸਿੰਘ ਜੀ ਹੋਏ ਹਨ ਅਤੇ ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਜਾਂ-ਨਸ਼ੀਨ ਮਹੰਤ ਭਾਈ ਗੁਰਮੁਖ ਸਿੰਘ ਜੀ ਸੇਵਾ-ਪੰਥੀ ਰੋਹਤਕ ਵਾਲੇ ਹੋਏ, ਜੋ ਸਿੱਖ ਸੰਗਤਾਂ ਨੂੰ ਉਸੇ ਤਰ੍ਹਾਂ ਨਾਮ ਬਾਣੀ ਦਾ ਪ੍ਰਚਾਰ ਕਰ ਕੇ ਗੁਰੂ-ਘਰ ਨਾਲ ਜੋੜਦੇ ਰਹੇ ਅਤੇ ਜਿਨ੍ਹਾਂ ਨੇ ਰੋਹਤਕ ਤੇ ਪੰਜਾਬੀ ਬਾਗ਼ ਦਿੱਲੀ ਵਿਚ ਬੜੇ ਸੋਹਣੇ ਅਸਥਾਨ ਬਣਾਏ।*

ਵਿਚ ਉਹ ਹਰੀ ਵਸਦਾ ਹੈ ।

## ਕਲਿ ਤਾਤੀ ਠਾਂਢਾ ਹਰਿ ਨਾਉ ॥
## ਸਿਮਰਿ ਸਿਮਰਿ ਸਦਾ ਸੁਖ ਪਾਉ ॥

**ਅਰਥ :** ਕਲਜੁਗ ਦੀ ਕਿਰਿਆ ਅੱਗ ਵਾਂਗ ਤੱਤੀ ਹੈ ਅਤੇ ਪਰਮੇਸ਼ਰ ਦਾ ਨਾਮ ਠੰਡਾ ਹੈ । ਹਰੀ ਨਾਮ ਨੂੰ ਸਿਮਰ-ਸਿਮਰ ਕੇ ਨਿੱਤ ਸੁਖ ਪਾਣਾ ਕਰੋ ।

ਭਾਵ—ਕਲਜੁਗ ਇਕ ਤੱਤੀ ਅੱਗ ਹੈ, ਵਿਕਾਰ ਜੀਵਾਂ ਨੂੰ ਸਾੜ ਰਹੇ ਹਨ। ਪਰਮਾਤਮਾ ਦਾ ਨਾਮ ਹੀ ਠੰਡ ਪਾਉਣ ਵਾਲਾ ਹੈ । ਵਾਹਿਗੁਰੂ ਦਾ ਨਾਮ ਸਿਮਰੋ ਤੇ ਸੁਖ ਪਾਓ ।

*ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥੨॥*

*(ਮਲਾਰ ਕੀ ਵਾਰ, ਅੰਗ ੧੨੯੧)*

## ਭਉ ਬਿਨਸੈ ਪੂਰਨ ਹੋਇ ਆਸ ॥
## ਭਗਤਿ ਭਾਇ ਆਤਮ ਪਰਗਾਸ ॥

**ਅਰਥ :** ਨਾਮ ਜਪਣ ਨਾਲ ਹਰ ਤਰ੍ਹਾਂ ਦਾ ਡਰ ਦੂਰ ਹੋ ਜਾਂਦਾ ਹੈ । ਸਭ ਆਸ ਪੂਰੀ ਹੋ ਜਾਂਦੀ ਹੈ । ਪ੍ਰੇਮਾ-ਭਗਤੀ ਕਰਨ ਨਾਲ ਆਪਣੇ ਸਰੂਪ ਦਾ ਗਿਆਨ ਹੁੰਦਾ ਹੈ ।

## ਤਿਤੁ ਘਰਿ ਜਾਇ ਬਸੈ ਅਬਿਨਾਸੀ ॥
## ਕਹੁ ਨਾਨਕ ਕਾਟੀ ਜਮ ਫਾਸੀ ॥੩॥

**ਅਰਥ :** ਗੁਰੂ ਜੀ ਕਹਿੰਦੇ ਹਨ— ਫਿਰ ਇਹ ਜੀਵ ਉਸ ਅਬਿਨਾਸ਼ੀ-ਘਰ ਵਿਚ ਜਾ ਕੇ ਵਸਦਾ ਹੈ । ਜਿਥੇ ਗਿਆਂ ਇਸ ਦੇ ਗਲੋਂ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ ॥੩॥

## ਤਤੁ ਬੀਚਾਰੁ ਕਹੈ ਜਨੁ ਸਾਚਾ ॥
## ਜਨਮਿ ਮਰੈ ਸੋ ਕਾਚੋ ਕਾਚਾ ॥

**ਅਰਥ :** ਜੋ ਪੁਰਸ਼ ਯਥਾਰਥ ਵਿਚਾਰ ਨੂੰ ਕਹਿੰਦਾ ਹੈ, ਉਹ ਸੱਚਾ ਹੈ ਅਤੇ ਜੋ ਕੱਚ ਦਾ ਵਿਚਾਰ ਕਰਦਾ ਹੈ, ਉਹ ਕੱਚਾ ਪੁਰਸ਼ ਜੰਮਦਾ ਮਰਦਾ ਹੈ ।

ਅਥਵਾ :— ਜੋ ਜੰਮਦਾ ਮਰਦਾ ਹੈ, ਉਹ ਕੱਚਿਆਂ ਤੋਂ ਕੱਚਾ ਹੈ ।

*ਯਥਾ—ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥*

*(ਆਸਾ ਦੀ ਵਾਰ, ਅੰਗ ੪੬੩)*

**ਆਵਾ ਗਵਨੁ ਮਿਟੈ ਪ੍ਰਭ ਸੇਵ ॥**

**ਆਪੁ ਤਿਆਗਿ ਸਰਨਿ ਗੁਰਦੇਵ ॥**

**ਅਰਥ :** ਪਰਮੇਸ਼ਰ ਦੀ ਸੇਵਾ (ਸਿਮਰਨ) ਕਰਨ ਨਾਲ ਆਉਣਾ ਜਾਣ (ਜਨਮ ਮਰਨ ਦਾ ਚੱਕਰ) ਮਿਟ ਜਾਂਦਾ ਹੈ । ਹੰਕਾਰ ਛੱਡ ਕੇ ਗੁਰੂਦੇਵ ਦੀ ਸ਼ਰਨ ਵਿਚ ਪੈਣਾ ਕਰੋ ।

**ਇਉ ਰਤਨ ਜਨਮ ਕਾ ਹੋਇ ਉਧਾਰੁ ॥**

**ਹਰਿ ਹਰਿ ਸਿਮਰਿ ਪ੍ਰਾਨ ਆਧਾਰੁ ॥**

**ਅਰਥ :** ਇੰਝ ਕਰਨ ਨਾਲ ਰਤਨਾਂ ਵਾਂਗ ਵਡਮੁੱਲਾ ਮਨੁੱਖਾ ਜਨਮ ਸਫਲ ਹੁੰਦਾ ਹੈ । ਇਸ ਲਈ ਹੇ ਭਾਈ! ਪ੍ਰਾਣਾਂ ਦੇ ਆਸਰੇ ਰੂਪ ਹਰਿ ਹਰਿ ਦੇ ਨਾਮ ਦਾ ਸਿਮਰਨ ਕਰ ।

**ਅਨਿਕ ਉਪਾਵ ਨ ਛੂਟਨਹਾਰੇ ॥**

**ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥**

**ਅਰਥ :** ਨਾਮ ਤੋਂ ਬਿਨਾਂ ਹੋਰ ਅਨੇਕਾਂ ਜਤਨਾਂ ਕਰਕੇ ਇਹ ਜੀਵ ਬਚਿਆ ਨਹੀਂ ਜਾ ਸਕਦਾ । ਭਾਵੇਂ (੨੭) ਸਿਮ੍ਰਿਤੀਆਂ, (੬) ਸ਼ਾਸਤ੍ਰ ਤੇ (੪) ਵੇਦਾਂ ਨੂੰ ਵੀ ਵਿਚਾਰ ਲਵੇ ।

**ਹਰਿ ਕੀ ਭਗਤਿ ਕਰਹੁ ਮਨੁ ਲਾਇ ॥**

**ਮਨਿ ਬੰਛਤ ਨਾਨਕ ਫਲ ਪਾਇ ॥੪॥**

**ਅਰਥ :** ਗੁਰੂ ਜੀ ਕਹਿੰਦੇ ਹਨ— ਮਨ ਲਾ ਕੇ ਹਰੀ ਦੀ ਭਗਤੀ ਕਰੋ । ਤਾਂ ਮਨ-ਇੱਛਤ ਫਲ ਪਾ ਲਵੋਗੇ ॥੪॥

**ਸੰਗਿ ਨ ਚਾਲਸਿ ਤੇਰੈ ਧਨਾ ॥**

**ਤੂੰ ਕਿਆ ਲਪਟਾਵਹਿ ਮੂਰਖ ਮਨਾ ॥**

**ਅਰਥ :** ਐ ਮੂਰਖ ਮਨ ! ਇਸ ਧਨ ਨੇ ਤੇਰੇ ਨਾਲ ਨਹੀਂ ਚਲਣਾ, ਤੂੰ ਇਸ ਧਨ ਨਾਲ ਕੀ ਫਸਿਆ ਬੈਠਾ ਹੈਂ। ਭਾਵ ਤੂੰ ਕਿਉਂ ਜੱਫਾ ਮਾਰੀ ਬੈਠਾ ਹੈਂ ਨਾਲ ਤਾਂ ਤੇਰੇ ਇਸ ਨੇ ਜਾਣਾ ਨਹੀਂ।

## ਸੁਤ ਮੀਤ ਕੁਟੰਬ ਅਰੁ ਬਨਿਤਾ ॥
## ਇਨ ਤੇ ਕਹਹੁ ਤੁਮ ਕਵਨ ਸਨਾਥਾ ॥

**ਅਰਥ :** ਪੁੱਤਰ, ਮਿੱਤਰ, ਟੱਬਰ ਅਤੇ ਇਸਤਰੀ (ਪਤਨੀ) ਇਨ੍ਹਾਂ ਵਿਚ ਲੱਗ ਕੇ ਤੂੰ ਆਪ ਹੀ ਦੱਸ ਕੌਣ ਮੁਕਤ ਹੋਇਆ ਹੈ ? ਅਥਵਾ :— ਤੂੰ ਆਪ ਹੀ ਦੱਸ, ਇਨ੍ਹਾਂ ਵਿਚੋਂ ਤੇਰਾ ਰਾਖਾ ਕੌਣ ਹੈ ?

ਕਬੀਰ ਜੀ ਕਹਿੰਦੇ ਹਨ—ਪੁੱਤਰ, ਇਸਤਰੀ, ਨੂੰਹ ਤੇ ਦੌਲਤ ਤੋਂ ਕਿਸ ਨੂੰ ਸੁਖ ਮਿਲਿਆ ? ਭਾਵ ਇਹਨਾਂ ਕਰਕੇ ਮਨੁੱਖ ਨੂੰ ਕਦੇ ਮਾਨਸਕ ਸ਼ਾਂਤੀ ਨਹੀਂ ਮਿਲਦੀ।

*ਪੁਤ੍ਰ ਕਲਤ੍ਰ ਲਛਮੀ ਮਾਇਆ ॥ ਇਨ ਤੇ ਕਹੁ ਕਵਨੈ ਸੁਖੁ ਪਾਇਆ ॥੩॥*

*(ਧਨਾਸਰੀ ਕਬੀਰ, ਅੰਗ ੬੯੨)*

## ਰਾਜ ਰੰਗ ਮਾਇਆ ਬਿਸਥਾਰ ॥
## ਇਨ ਤੇ ਕਹਹੁ ਕਵਨ ਛੁਟਕਾਰ ॥

**ਅਰਥ :** ਰਾਜ-ਭਾਗ ਦਾ ਜੋ ਅਨੰਦ ਹੈ ਅਤੇ ਜੋ ਮਾਇਆ ਦਾ ਪਸਾਰਾ ਹੈ, ਦੱਸੋ, ਇਨ੍ਹਾਂ ਵਿਚੋਂ ਕੌਣ ਛੁਡਾਉਣ ਵਾਲਾ ਹੈ ? ਅਥਵਾ—ਦੱਸੋ, ਤਾਂ ! ਇਨ੍ਹਾਂ ਵਿਚੋਂ ਕਿਸ ਦਾ ਛੁਟਕਾਰਾ ਹੋਇਆ ਹੈ ? ਅਰਥਾਤ—ਕਿਸੇ ਦਾ ਵੀ ਛੁਟਕਾਰਾ ਨਹੀਂ ਹੋਇਆ।

## ਅਸੁ ਹਸਤੀ ਰਥ ਅਸਵਾਰੀ ॥
## ਝੂਠਾ ਡੰਫੁ ਝੂਠੁ ਪਾਸਾਰੀ ॥

**ਪਦ ਅਰਥ :** ਅਸੁ= ਘੋੜੇ। ਹਸਤੀ= ਹਾਥੀ। ਡੰਫੁ= ਪਖੰਡ। ਪਾਸਾਰੀ= ਪਸਾਰਾ।

**ਅਰਥ :** ਘੋੜੇ, ਹਾਥੀ, ਰਥ, ਪਾਲਕੀਆਂ ਆਦਿ ਦੀ ਸਵਾਰੀ ਸਭ ਖਿਲਾਰਾ ਝੂਠਾ ਹੈ। ਅਥਵਾ :— ਇਸ ਝੂਠੇ ਦਿਖਾਵੇ ਕਰਕੇ ਇਹ ਜੀਵ ਝੂਠੇ ਪਸਾਰਿਆਂ ਵਾਲਾ ਹੋ ਰਿਹਾ ਹੈ।

**ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ ॥**
**ਨਾਮੁ ਬਿਸਾਰਿ ਨਾਨਕ ਪਛੁਤਾਨਾ ॥੫॥**

**ਅਰਥ** : ਜਿਸ ਪਰਮਾਤਮਾ ਨੇ ਇਹ ਸਾਰੇ ਪਦਾਰਥ ਦਿੱਤੇ ਹਨ, ਇਹ ਬੇ-ਸਮਝ ਉਸ ਨੂੰ ਜਾਣਦਾ ਹੀ ਨਹੀਂ । ਗੁਰੂ ਜੀ ਕਹਿੰਦੇ ਹਨ—ਨਾਮ ਨੂੰ ਭੁਲਾ ਕੇ ਇਹ ਜੀਵ ਅੰਤ ਨੂੰ ਪਛਤਾਉਂਦਾ ਹੈ ॥੫॥

**ਗੁਰ ਕੀ ਮਤਿ ਤੂੰ ਲੇਹਿ ਇਆਨੇ ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ ॥**

**ਅਰਥ** : ਹੇ ਅੰਞਾਣ ਪੁਰਸ਼ਾ ! ਤੂੰ ਗੁਰੂ ਦੀ ਸਿਖਿਆ ਲੈਣਾ ਕਰ । ਭਗਤੀ ਤੋਂ ਬਿਨਾਂ ਬੜੇ-ਬੜੇ ਸਿਆਣੇ ਪੁਰਸ਼ ਵੀ (ਸੰਸਾਰ-ਸਮੁੰਦਰ) ਵਿਚ ਡੁੱਬ ਜਾਂਦੇ ਹਨ ।

**ਹਰਿ ਕੀ ਭਗਤਿ ਕਰਹੁ ਮਨ ਮੀਤ ॥**
**ਨਿਰਮਲ ਹੋਇ ਤੁਮ੍ਾਰੋ ਚੀਤ ॥**

**ਅਰਥ** : ਹੇ ਮਨ ਦੇ ਪਿਆਰੇ ਮਿੱਤਰ ! ਹਰੀ ਦੀ ਭਗਤੀ ਕਰ । ਤਾਂ ਤੇਰਾ ਚਿਤ ਪਵਿੱਤਰ ਹੋ ਜਾਏਗਾ ।

**ਚਰਨ ਕਮਲ ਰਾਖਹੁ ਮਨ ਮਾਹਿ ॥**
**ਜਨਮ ਜਨਮ ਕੇ ਕਿਲਬਿਖ ਜਾਹਿ ॥**

**ਅਰਥ** : ਪਰਮੇਸ਼ਰ ਦੇ ਕਮਲ ਵਰਗੇ ਸੋਹਣੇ ਚਰਨਾਂ ਦਾ ਧਿਆਨ ਮਨ ਵਿਚ ਵਸਾਈ ਰੱਖ । ਤਾਂ ਤੇਰੇ ਅਨੇਕਾਂ ਜਨਮਾਂ ਦੇ ਪਾਪ ਨਾਸ ਹੋ ਜਾਣਗੇ ।

*ਤਥਾ—ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥*
*ਭਵ ਸਾਗਰੁ ਚੜਿ ਉਤਰਹਿ ਪਾਰਿ ॥੨॥*

*(ਗਉੜੀ ਮ: ੫, ਅੰਗ ੧੯੬)*

**ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥**
**ਸੁਨਤ ਕਹਤ ਰਹਤ ਗਤਿ ਪਾਵਹੁ ॥**

**ਅਰਥ** : ਆਪ ਨਾਮ ਜਪੋ, ਹੋਰਨਾਂ ਨੂੰ ਨਾਮ ਜਪਣ ਲਈ ਪ੍ਰੇਰੋ । ਕੰਨੀਂ

ਨਾਮ ਸੁਣਦਿਆਂ ਮੂੰਹ ਨਾਲ ਜਪਦਿਆਂ ਹੋਇਆਂ ਅਤੇ ਇਸ ਰਹਿਣੀ ਵਿਚ ਰਹਿੰਦੇ ਹੋਏ ਮੁਕਤੀ ਪਾ ਲਵੋਗੇ ।

## ਸਾਰ ਭੂਤ ਸਤਿ ਹਰਿ ਕੋ ਨਾਉ ॥
## ਸਹਜਿ ਸੁਭਾਇ ਨਾਨਕ ਗੁਨ ਗਾਉ ॥੬॥

**ਅਰਥ :** ਗੁਰੂ ਜੀ ਕਹਿੰਦੇ ਹਨ—ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਸਿਧਾਂਤ ਰੂਪ ਜਿਸ ਹਰੀ ਦਾ ਨਾਮ ਸੱਚਾ ਹੈ । ਉਸ ਹਰੀ ਦੇ ਗੁਣ ਸੁਤੇ ਸਿਧ (ਨਿਰਯਤਨ) ਵਾ:—ਸ਼ਾਂਤਿ ਸੁਭਾਅ ਨਾਲ ਗਾਵਣਾ ਕਰੋ ॥੬॥

## ਗੁਨ ਗਾਵਤ ਤੇਰੀ ਉਤਰਸਿ ਮੈਲੁ ॥
## ਬਿਨਸਿ ਜਾਇ ਹਉਮੈ ਬਿਖੁ ਫੈਲੁ ॥

**ਪਦ ਅਰਥ :** ਗਾਵਤ= ਗਾਂਦਿਆਂ । ਉਤਰਸਿ= ਉਤਰ ਜਾਵੇਗੀ, ਲਹਿ ਜਾਏਗੀ । ਬਿਨਸਿ= ਨਾਸ । ਹਉਮੈ= ਹੰਕਾਰ । ਬਿਖੁ= ਜ਼ਹਿਰ । ਫੈਲੁ= ਫੈਲਣਾ ।

**ਅਰਥ :** ਹਰੀ ਦੇ ਗੁਣ ਗਾਉਣ ਨਾਲ ਤੇਰੀ ਪਾਪਾਂ ਰੂਪੀ ਮੈਲ ਲਹਿ ਜਾਵੇਗੀ ਅਤੇ ਹਉਮੈ ਰੂਪੀ ਜ਼ਹਿਰ ਦਾ ਫੈਲਣਾ ਵੀ ਮਿਟ ਜਾਏਗਾ ।

## ਹੋਹਿ ਅਚਿੰਤੁ ਬਸੈ ਸੁਖ ਨਾਲਿ ॥
## ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ ॥

**ਪਦ ਅਰਥ :** ਹੋਹਿ= ਹੋ ਕੇ । ਅਚਿੰਤੁ= ਬੇ-ਫ਼ਿਕਰ । ਬਸੈ= ਵਸੇਂਗਾ । ਗ੍ਰਾਸਿ= ਹਰੇਕ ਗ੍ਰਾਹੀ ਨਾਲ । ਸਮਾਲਿ= ਚੇਤੇ ਕਰ ।

**ਅਰਥ :** ਤੂੰ ਬੇ-ਫ਼ਿਕਰ ਹੋ ਕੇ ਸੁਖਾਂ ਨਾਲ ਵਸੇਂਗਾ । ਇਸ ਲਈ ਸਵਾਸ ਲੈਂਦਿਆਂ, ਭੋਜਨ ਖਾਂਦਿਆਂ ਹਰੀ ਨਾਮ ਨੂੰ ਚੇਤੇ ਕਰ ।

## ਛਾਡਿ ਸਿਆਨਪ ਸਗਲੀ ਮਨਾ ॥
## ਸਾਧਸੰਗਿ ਪਾਵਹਿ ਸਚੁ ਧਨਾ ॥

**ਪਦ ਅਰਥ :** ਛਾਡਿ= ਛੱਡ ਦੇ । ਸਿਆਨਪ= ਚਲਾਕੀਆਂ । ਮਨਾ= ਹੇ ਮਨ ! ਪਾਵਹਿ= ਪਾ ਲਵੇਂਗਾ । ਧਨਾ= ਧਨ, ਦੌਲਤ ।

**ਅਰਥ :** ਹੇ ਮਨ ! ਤੂੰ ਆਪਣੇ ਦਿਲ ਦੀਆਂ ਸਾਰੀਆਂ ਚਤੁਰਾਈਆਂ ਛੱਡ

ਕੇ ਸਤਸੰਗਤਿ ਕਰ, ਕਿਉਂਕਿ ਸਤਸੰਗਤਿ ਵਿਚੋਂ ਹੀ ਸੱਚਾ ਨਾਮ-ਧਨ ਪਾਵੇਂਗਾ ।

## ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥
## ਈਹਾ ਸੁਖੁ ਦਰਗਹ ਜੈਕਾਰੁ ॥

**ਪਦ ਅਰਥ :** ਪੂੰਜੀ= ਰਾਸ । ਸੰਚਿ= ਇਕੱਠੀ ਕਰ । ਬਿਉਹਾਰ= ਵਾਪਾਰ, ਲੈਣ ਦੇਣ । ਈਹਾ= ਇਸ ਜਹਾਨ ਵਿਚ । ਜੈਕਾਰੁ= ਸਨਮਾਨ, ਜਸ ।

**ਅਰਥ :** ਸ਼ਰਧਾ ਰੂਪੀ ਰਾਸ (ਦੌਲਤ) ਇਕੱਠੀ ਕਰ ਕੇ ਹਰੀ-ਨਾਮ ਦਾ ਵਿਹਾਰ ਕਰ । ਤਾਂ ਇਸ ਜਗਤ ਵਿਚ ਸੁਖ ਮਿਲੇਗਾ ਅਤੇ ਪ੍ਰਲੋਕ ਦਰਗਾਹ ਵਿਚ ਤੇਰੀ ਜੈ ਜੈ ਕਾਰ ਹੋਵੇਗੀ ।

## ਸਰਬ ਨਿਰੰਤਰਿ ਏਕੋ ਦੇਖੁ ॥
## ਕਹੁ ਨਾਨਕ ਜਾ ਕੈ ਮਸਤਕਿ ਲੇਖੁ ॥੭॥

**ਪਦ ਅਰਥ :** ਨਿਰੰਤਰਿ= ਲਗਾਤਾਰ, ਇਕ ਰਸ, ਵਿਆਪਕ । ਜਾ ਕੈ= ਜਿਸ ਦੇ ।

**ਅਰਥ :** ਸਾਰਿਆਂ ਵਿਚ ਇਕ ਰਸ ਪਰਮਾਤਮਾ ਨੂੰ ਵੇਖਣਾ ਕਰ । ਗੁਰੂ ਜੀ ਕਹਿੰਦੇ ਹਨ—ਜਿਸ ਦੇ ਮੱਥੇ ਦਾ ਲੇਖ ਚੰਗਾ ਲਿਖਿਆ ਹੋਇਆ ਹੈ, ਉਹੀ ਪੁਰਸ਼ ਸਾਰਿਆਂ ਵਿਚ ਪਰਮਾਤਮਾ ਨੂੰ ਪੂਰਨ ਵੇਖਦਾ ਹੈ ॥੭॥

## ਏਕੋ ਜਪਿ ਏਕੋ ਸਾਲਾਹਿ ॥
## ਏਕੁ ਸਿਮਰਿ ਏਕੋ ਮਨ ਆਹਿ ॥

**ਪਦ ਅਰਥ :** ਏਕੋ= ਇੱਕ ਨੂੰ । ਆਹਿ= ਚਾਹਨਾ, ਤਾਂਘ ।

**ਅਰਥ :** ਇਕ ਪਰਮਾਤਮਾ ਨੂੰ ਜਪ, ਇਕ ਦੀ ਸ਼ਲਾਘਾ ਕਰ । ਇਕ ਨੂੰ ਸਿਮਰ, ਇਕ ਦੀ ਹੀ ਮਨ ਵਿਚ ਚਾਹਨਾ ਕਰ (ਤਾਂਘ ਰੱਖ) ।

## ਏਕਸ ਕੇ ਗੁਨ ਗਾਉ ਅਨੰਤ ॥
## ਮਨਿ ਤਨਿ ਜਾਪਿ ਏਕ ਭਗਵੰਤ ॥

**ਪਦ ਅਰਥ :** ਮਨਿ ਤਨਿ= ਤਨੋ ਮਨੋ ਹੋ ਕੇ, ਇਕ ਮਨ ਹੋ ਕੇ ।

**ਅਰਥ :** ਇਕ ਬੇਅੰਤ ਰੂਪ ਪ੍ਰਭੂ ਦੇ ਹੀ ਗੁਣ ਗਾਉਣਾ ਕਰ । ਤਨੋ

ਮਨੋ ਹੋ ਕੇ ਇਕ ਪਰਮੇਸ਼ਰ ਨੂੰ ਹੀ ਜਪ ।

## ਏਕੋ ਏਕੁ ਏਕੁ ਹਰਿ ਆਪਿ ॥
## ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥

**ਪਦ ਅਰਥ :** ਪੂਰਨ= ਸਰਬ ਗੁਣ ਸੰਪੰਨ । ਪੂਰਿ= ਸਾਰੇ ਜਗਤ ਵਿਚ । ਬਿਆਪਿ= ਵੱਸ ਰਿਹਾ ਹੈ ।

**ਅਰਥ :** ਪਿੱਛੇ ਵੀ ਇਕ ਹਰੀ ਆਪ ਸੀ, ਹੁਣ ਵੀ ਇਕ ਹਰੀ ਆਪ ਹੈ, ਅੱਗੇ ਵੀ ਇਕ ਹਰੀ ਆਪ ਹੀ ਹੋਵੇਗਾ । ਉਹ ਪੂਰਨ ਪ੍ਰਭੂ ਸਾਰੇ ਸੰਸਾਰ ਵਿਚ ਆਪ ਹੀ ਭਰਪੂਰ ਹੋ ਰਿਹਾ ਹੈ ।

## ਅਨਿਕ ਬਿਸਥਾਰ ਏਕ ਤੇ ਭਏ ॥
## ਏਕੁ ਅਰਾਧਿ ਪਰਾਛਤ ਗਏ ॥

**ਪਦ ਅਰਥ :** ਬਿਸਥਾਰ= ਖਿਲਾਰੇ । ਤੇ= ਤੋਂ । ਭਏ= ਹੋਏ । ਪਰਾਛਤ= ਪਾਪ ।

**ਅਰਥ :** ਉਸ ਇਕ ਤੋਂ ਹੀ ਅਨੇਕਾਂ ਪਸਾਰੇ ਹੋਏ ਹਨ । ਇਕ ਪ੍ਰਮੇਸ਼ਰ ਦੇ ਅਰਾਧਣ ਕਰਕੇ ਗੁਰਮੁਖਾਂ ਦੇ ਸਾਰੇ ਪਾਪ ਨਵਿਰਤ ਹੋ ਗਏ ਹਨ ।

## ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥
## ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥੮॥੧੯॥

**ਪਦ ਅਰਥ :** ਰਾਤਾ= ਮਿਲਿਆ ਹੋਇਆ । ਪ੍ਰਸਾਦਿ= ਕਿਰਪਾ, ਬਖ਼ਸ਼ਿਸ਼ । ਜਾਤਾ= ਜਾਣ ਲਿਆ ।

**ਅਰਥ :** ਇਕ ਪ੍ਰਭੂ ਹੀ ਮਨ ਦੇ ਅੰਦਰ ਮਿਲਿਆ ਹੋਇਆ ਹੈ । ਗੁਰੂ ਜੀ ਕਹਿੰਦੇ ਹਨ—ਗੁਰੂ ਦੀ ਕਿਰਪਾ ਨਾਲ ਗੁਰਮੁਖਾਂ ਨੇ ਉਸ ਇਕ ਨੂੰ ਜਾਣ ਲਿਆ ਹੈ । ਅਥਵਾ :— ਗੁਰੂ ਦੀ ਕਿਰਪਾ ਨਾਲ ਪਰਮੇਸ਼ਰ ਵਿੱਚ ਮਨ ਤੇ ਤਨ ਜੁੜਿਆ ਤਾਂ ਇਕ ਪ੍ਰਭੂ ਨੂੰ ਜਾਣਨਾ ਕੀਤਾ ॥੮॥੧੯॥

## ਸਲੋਕੁ ॥

## ਫਿਰਤ ਫਿਰਤ ਪ੍ਰਭ ਆਇਆ
## ਪਰਿਆ ਤਉ ਸਰਨਾਇ ॥

**ਪਦ ਅਰਥ :** ਫਿਰਤ ਫਿਰਤ= ਫਿਰਦਿਆਂ-ਫਿਰਦਿਆਂ । ਪਰਿਆ= ਪਿਆ ਹਾਂ । ਤਉ= ਤੇਰੀ । ਸਰਨਾਇ= ਸ਼ਰਨ ਵਿਚ ।

**ਅਰਥ :** ਐ ਵਾਹਿਗੁਰੂ ! ਮੈਂ ਬਹੁਤ ਹੀ ਜੂਨਾਂ ਵਿਚੋਂ ਭਟਕਦਾ ਫਿਰਦਾ ਆਇਆ ਹਾਂ, ਆਪ ਜੀ ਦੀ ਮਹਿਮਾ ਸੁਣ ਕੇ ਤੁਹਾਡੀ ਸ਼ਰਨ ਵਿੱਚ ਆ ਕੇ ਪਿਆ ਹਾਂ ।

*ਯਥਾ—ਫਿਰਤ ਫਿਰਤ ਤੁਮ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ॥*
*(ਗੂਜਰੀ ਮ: ੫, ਅੰਗ ੪੯੭)*

*ਤਥਾ—ਫਿਰਤ ਫਿਰਤ ਨਾਨਕ ਦਾਸੁ ਆਇਓ ਸੰਤਨ ਹੀ ਸਰਨਾਇ ॥*
*(ਕਾਨੜਾ ਮ: ੫, ਅੰਗ ੧੩੦੨)*

## ਨਾਨਕ ਕੀ ਪ੍ਰਭ ਬੇਨਤੀ
## ਅਪਨੀ ਭਗਤੀ ਲਾਇ ॥੧॥

**ਅਰਥ :** ਗੁਰੂ ਜੀ ਕਹਿੰਦੇ ਹਨ, ਸਿੱਖ ਨੇ ਕਿਹਾ—ਕਿ ਐ ਪਰਮੇਸ਼ਰ ! ਮੇਰੀ ਇਹੋ ਬੇਨਤੀ ਹੈ ਕਿ ਮੈਨੂੰ ਆਪਣੀ ਭਗਤੀ ਵਿਚ ਲਾ ਲਵੋ ॥੧॥

## ਅਸਟਪਦੀ ॥

## ਜਾਚਕ ਜਨੁ ਜਾਚੈ ਪ੍ਰਭ ਦਾਨੁ ॥
## ਕਰਿ ਕਿਰਪਾ ਦੇਵਹੁ ਹਰਿ ਨਾਮੁ ॥

**ਪਦ ਅਰਥ :** ਜਾਚਕ= ਮੰਗਤਾ । ਜਾਚੈ= ਮੰਗਦਾ ਹਾਂ । ਦੇਵਹੁ= ਦਿਓ ।

**ਅਰਥ :** ਹੇ ਵਾਹਿਗੁਰੂ ! ਮੈਂ ਮੰਗਤਾ ਇਹੋ ਦਾਨ ਮੰਗਦਾ ਹਾਂ । ਹੇ ਹਰੀ ! ਕਿਰਪਾ ਕਰ ਕੇ ਆਪਣੇ ਨਾਮ ਦੀ ਦਾਤ ਦਿਓ ਅਤੇ ਹੇ ਪ੍ਰਭੂ !

## ਸਾਧ ਜਨਾ ਕੀ ਮਾਗਉ ਧੂਰਿ ॥
## ਪਾਰਬ੍ਰਹਮ ਮੇਰੀ ਸਰਧਾ ਪੂਰਿ ॥

**ਪਦ ਅਰਥ :** ਮਾਗਉ= ਮੰਗਦਾ ਹਾਂ । ਸਰਧਾ= ਇੱਛਾ, ਖ਼ਾਹਸ਼, ਮੁਰਾਦ ।

**ਅਰਥ :** ਮੈਂ ਸੰਤਾਂ ਦੀ ਚਰਨ ਧੂੜੀ ਮੰਗਦਾ ਹਾਂ । ਹੇ ਪਾਰਬ੍ਰਹਮ ! ਮੇਰੀ ਇਹ ਇੱਛਾ ਪੂਰੀ ਕਰ ਦਿਓ ।

*ਯਥਾ—ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥*
*ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥੫॥*
*(ਅੰਗ ੧੩)*

ਹੇ ਮੇਰੇ ਵਾਹਿਗੁਰੂ! ਮੇਰੇ 'ਤੇ ਇਹ ਕਿਰਪਾ ਕਰ ।

## ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥
## ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥

**ਪਦ ਅਰਥ :** ਸਦਾ ਸਦਾ= ਹਮੇਸ਼ਾਂ । ਗਾਵਉ= ਗਾਵਾਂ । ਤੁਮਹਿ= ਤੈਨੂੰ । ਧਿਆਵਉ= ਧਿਆਵਾਂ, ਚੇਤੇ ਕਰਾਂ ।

**ਅਰਥ :** ਹੇ ਪ੍ਰਭੂ! ਮੈਂ ਸਦਾ, ਆਪ ਜੀ ਦੇ ਗੁਣ ਗਾਉਂਦਾ ਰਹਾਂ । ਹੇ ਪਰਮੇਸ਼ਰ! ਅੰਦਰ ਸ੍ਵਾਸ ਜਾਂਦਿਆਂ ਬਾਹਰ ਸ੍ਵਾਸ ਆਉਂਦਿਆਂ ਆਪ ਜੀ ਨੂੰ ਧਿਆਉਂਦਾ ਰਹਾਂ ।

## ਸਾਖੀ—ਇਕ ਸ਼ੇਰ ਦੇ ਨਾਮ ਜਪਣ ਦੀ

ਸ੍ਰੀ ਮਦ ਭਾਗਵਤ ਵਿਚ ਪ੍ਰਸੰਗ ਆਉਂਦਾ ਹੈ ਕਿ—ਅਰਜਨ ਭਗਵਾਨ ਕ੍ਰਿਸ਼ਨ ਜੀ ਦਾ ਪਿਆਰਾ ਭਗਤ ਸੀ । ਪਰ ਉਸ ਨੂੰ ਹੰਕਾਰ ਵੀ ਸੀ ਕਿ ਜਿਤਨਾ ਕੁ ਮੈਂ ਭਗਵਾਨ ਕ੍ਰਿਸ਼ਨ ਦਾ ਪਿਆਰਾ ਭਗਤ ਹਾਂ, ਮੈਥੋਂ ਜ਼ਿਆਦਾ ਪਿਆਰਾ ਹੋਰ ਕੌਣ ਹੋ ਸਕਦਾ ਹੈ? ਇਕ ਦਿਨ ਉਹ ਇਸੇ ਖ਼ਿਆਲ ਵਿਚ ਕ੍ਰਿਸ਼ਨ ਜੀ ਦੇ ਪਾਸ ਆਇਆ । ਆ ਕੇ ਕੀ ਦੇਖਿਆ ਕਿ ਕ੍ਰਿਸ਼ਨ ਭਗਵਾਨ ਜੀ ਸਮਾਧੀ ਵਿਚ ਜੁੜੇ ਬੈਠੇ ਹਨ । ਅਰਜਨ—"ਭਗਵਾਨ ਜੀ! ਅਸੀਂ ਤਾਂ ਤੁਹਾਡਾ ਧਿਆਨ ਕਰਦੇ ਹਾਂ ਅਤੇ ਤੁਸੀਂ ਕਿਸ ਦਾ ਧਿਆਨ ਧਾਰਦੇ ਹੋ? ਤੁਸੀਂ ਖ਼ੁਦ ਈਸ਼ਵਰ ਅਵਤਾਰ ਹੋ ।" ਇਹ ਸੁਣ ਕੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ—"ਹੇ ਅਰਜਨ! ਮੈਂ ਉਨ੍ਹਾਂ ਭਗਤਾਂ ਦਾ ਧਿਆਨ ਕਰਦਾ ਹਾਂ, ਜੋ ਸ੍ਵਾਸ-ਸ੍ਵਾਸ ਮੇਰਾ ਨਾਮ ਜਪਦੇ ਹਨ ।

"ਮੈਥੋਂ ਵੀ ਕੋਈ ਵੱਡਾ ਭਗਤ ਹੈ?" ਅਰਜਨ ਨੇ ਬੜੇ ਮਾਣ ਨਾਲ ਪੁਛਿਆ ।

"ਹਾਂ।" ਕ੍ਰਿਸ਼ਨ ਜੀ ਨੇ ਕਿਹਾ । "ਵਿਖਾਓ ਤਾਂ ਸਹੀ, ਅਜਿਹਾ ਕਿਹੜਾ ਭਗਤ ਹੈ?" ਅਰਜਨ ਨੇ ਕੁਝ ਨਿੰਮੋਝੂਣਾ ਹੁੰਦਿਆਂ ਕਿਹਾ ।

ਇਸ ਗੱਲ ਦਾ ਯਕੀਨ ਕਰਾਉਣ ਲਈ ਭਗਵਾਨ ਸ੍ਰੀ ਕ੍ਰਿਸ਼ਨ ਅਰਜਨ

ਨੂੰ ਨਾਲ ਲੈ ਕੇ ਜੰਗਲ ਵਿਚ ਆਏ । ਉਥੇ ਜਾ ਕੇ ਕੀ ਦੇਖਿਆ ਕਿ ਇਕ ਸ਼ੇਰ ਹੈ । ਉਹ ਸਿਮਰਨ ਵਿਚ ਲੀਨ ਹੈ । ਨਾ ਕੁਝ ਖਾਂਦਾ ਹੈ, ਨਾ ਪੀਂਦਾ ਹੈ, ਸਿਰਫ਼ ਇਸ ਕਰਕੇ ਕਿ ਜੇ ਪਾਣੀ ਪੀਵਾਂਗਾ ਤਾਂ ਸਿਮਰਨ ਭੁੱਲ ਜਾਵੇਗਾ । ਤਲਾ ਦੇ ਕੰਢੇ ਖੜਾ ਹੈ, ਪਰ ਪਾਣੀ ਨਹੀਂ ਪੀ ਰਿਹਾ । ਕ੍ਰਿਸ਼ਨ ਜੀ ਨੇ ਕਿਹਾ—"ਐ ਅਰਜਨ ! ਇਹ ਮੇਰਾ ਪਿਆਰਾ ਭਗਤ ਹੈ।" ਇਹ ਗੱਲ ਸੁਣ ਕੇ ਅਰਜਨ ਬੜਾ ਖ਼ੁਸ਼ ਹੋਇਆ ਅਤੇ ਉਸ ਨੂੰ ਆਪਣੇ ਨਾਲੋਂ ਵੱਡਾ ਭਗਤ ਮੰਨ ਕੇ ਦੋਵੇਂ ਹੱਥ ਜੋੜ ਕੇ ਨਮਸਕਾਰ ਕੀਤੀ । ਫਿਰ ਕ੍ਰਿਸ਼ਨ ਜੀ ਨੇ ਕਿਹਾ—"ਹੁਣ ਇਸ ਦੇ ਅੰਤਮ ਸ੍ਵਾਸ ਹਨ । ਤੂੰ ਇੰਝ ਕਰ ਇਹਦੇ ਕੰਨਾਂ ਵਿਚ ਹਰੇ ਰਾਮ, ਹਰੇ ਰਾਮ, ਰਾਮ ਰਾਮ ਹਰੇ ਹਰੇ । ਹਰੇ ਕ੍ਰਿਸ਼ਨ, ਹਰੇ ਕ੍ਰਿਸ਼ਨ, ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ ! ਉਚਾਰੀ ਜਾਹ ਤੇ ਇਹ ਪਾਣੀ ਪੀ ਲਵੇ । ਤਾਂ ਕਿ ਇਸ ਦੀ ਤ੍ਰਿਸ਼ਨਾ ਪਾਣੀ ਵਿਚ ਨਾ ਰਹੇ । ਜਿਸ ਵੇਲੇ ਅਰਜਨ ਨੇ ਸ਼ੇਰ ਦੇ ਪਾਸ ਖਲੋ ਕੇ ਨਾਮ ਦੀ ਧੁਨ ਲਾਈ ਤਾਂ ਉਸ ਦੀਆਂ ਅੱਖਾਂ ਖੁਲ੍ਹੀਆਂ ਤੇ ਕ੍ਰਿਸ਼ਨ ਜੀ ਨੂੰ ਸਾਹਮਣੇ ਖਲੋਤੇ ਵੇਖ ਕੇ ਕੋਲ ਆਉਣ ਲੱਗਾ ਤਾਂ ਕ੍ਰਿਸ਼ਨ ਜੀ ਨੇ ਕਿਹਾ— "ਪਹਿਲੇ ਪਾਣੀ ਪੀ ਲੈ ਫਿਰ ਮੇਰੇ ਕੋਲ ਆਵੀਂ !" ਕ੍ਰਿਸ਼ਨ ਜੀ ਦਾ ਬਚਨ ਮੰਨ ਕੇ ਸ਼ੇਰ ਨੇ ਪਾਣੀ ਪੀ ਲਿਆ ਤੇ ਫਿਰ ਨਾਮ ਜਪਦਿਆਂ ਜਪਦਿਆਂ ਕ੍ਰਿਸ਼ਨ ਜੀ ਦੇ ਚਰਨਾਂ 'ਤੇ ਸਿਰ ਝੁਕਾਇਆ, ਇਤਨੇ ਵਿਚ ਉਸ ਦੇ ਸ੍ਵਾਸ ਪੂਰੇ ਹੋ ਗਏ। ਦੇਵਤੇ ਸ੍ਵਰਗ ਵਿਚੋਂ ਪਾਲਕੀ ਲੈ ਕੇ ਆ ਗਏ । ਉਸ ਪਾਲਕੀ ਵਿਚ ਬੈਠ ਕੇ ਉਹ ਸ਼ੇਰ ਸੱਚਖੰਡ ਚਲਾ ਗਿਆ ।

ਹੇ ਭਾਈ! ਇਸ ਤਰ੍ਹਾਂ ਤੁਸੀਂ ਵੀ ਸ੍ਵਾਸ-ਸ੍ਵਾਸ ਪਰਮੇਸ਼ਰ ਦਾ ਨਾਮ ਧਿਆਓ !

## ਚਰਨ ਕਮਲ ਸਿਉ ਲਾਗੈ ਪ੍ਰੀਤਿ ॥
## ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥

**ਪਦ ਅਰਥ :** ਲਾਗੈ= ਲੱਗ ਜਾਵੇ । ਕਰਉ= ਕਰਾਂ ।

**ਅਰਥ :** ਹੇ ਪ੍ਰਮੇਸ਼ਰ ! ਤੇਰੇ ਚਰਨਾਂ ਨਾਲ ਮੇਰੀ ਪ੍ਰੀਤੀ ਲੱਗ ਜਾਵੇ ਅਤੇ ਹੇ ਪ੍ਰਮਾਤਮਾ! ਮੈਂ ਰੋਜ਼ ਤੇਰੀ ਭਗਤੀ ਕਰਦਾ ਰਹਾਂ ।

## ਏਕ ਓਟ ਏਕੋ ਆਧਾਰੁ ॥
## ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥੧॥

**ਪਦ ਅਰਥ :** ਆਧਾਰੁ= ਆਸਰਾ, ਸਹਾਰਾ । ਨਾਨਕੁ= ਮੈਂ ਨਾਨਕ (ਗੁਰੂ ਅਰਜਨ ਸਾਹਿਬ ਕਹਿੰਦੇ ਹਨ) । ਮਾਗੈ= ਮੰਗਦਾ ਹਾਂ । ਸਾਰੁ= ਸ੍ਰੇਸ਼ਟ, ਸਿਧਾਂਤ ਰੂਪ ।

**ਅਰਥ :** ਮਨ ਨੂੰ ਇਕ ਤੇਰੀ ਹੀ ਓਟ ਹੋਵੇ, ਸਰੀਰ ਨੂੰ ਤੇਰਾ ਹੀ ਆਸਰਾ ਹੋਵੇ । ਗੁਰੂ ਜੀ ਕਹਿੰਦੇ ਹਨ—ਹੇ ਵਾਹਿਗੁਰੂ ! ਮੈਂ ਸਿਧਾਂਤ ਰੂਪ ਤੇਰੇ ਨਾਮ ਨੂੰ ਹੀ ਮੰਗਦਾ ਹਾਂ ॥੧॥

## ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ ॥
## ਹਰਿ ਰਸੁ ਪਾਵੈ ਬਿਰਲਾ ਕੋਇ ॥

**ਪਦ ਅਰਥ :** ਮਹਾ ਸੁਖੁ= ਬਹੁਤ ਵੱਡਾ ਸੁਖ (ਆਤਮ-ਸੁਖ) ।

**ਅਰਥ :** ਪਰਮੇਸ਼ਰ ਦੀ ਬਖ਼ਸ਼ਿਸ਼ ਦੀ ਨਜ਼ਰ ਨਾਲ ਬੜਾ ਸੁਖ (ਆਤਮਕ ਸੁਖ) ਪ੍ਰਾਪਤ ਹੁੰਦਾ ਹੈ । ਪਰ ਪ੍ਰਭੂ ਦੇ ਨਾਮ-ਰਸ ਦਾ ਸੁਾਦ ਕੋਈ ਵਿਰਲਾ ਪੁਰਸ਼ ਹੀ ਪਾਉਂਦਾ ਹੈ ।

## ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ॥
## ਪੂਰਨ ਪੁਰਖ ਨਹੀ ਡੋਲਾਨੇ ॥

**ਪਦ ਅਰਥ :** ਚਾਖਿਆ= ਜਿਨ੍ਹਾਂ ਸੁਆਦ ਲਿਆ । ਤ੍ਰਿਪਤਾਨੇ= ਰੱਜ ਗਏ ।

**ਅਰਥ :** ਜਿਨ੍ਹਾਂ ਨੇ ਹਰੀ ਨਾਮ-ਰਸ ਚੱਖਿਆ ਹੈ ਉਹ ਪੁਰਸ਼ ਦੁਨਿਆਵੀ ਰਸਾਂ ਵਲੋਂ ਰੱਜ ਗਏ ਹਨ । ਉਹ ਪੂਰਨ ਮਨੁੱਖ ਹੋਣ ਕਰਕੇ ਫਿਰ ਕਦੇ ਵੀ ਮਾਇਆ ਦੇ ਵਾਧੇ-ਘਾਟੇ ਕਰਕੇ ਡੋਲਦੇ ਨਹੀਂ ।

## ਸੁਭਰ ਭਰੇ ਪ੍ਰੇਮ ਰਸ ਰੰਗਿ ॥
## ਉਪਜੈ ਚਾਉ ਸਾਧ ਕੈ ਸੰਗਿ ॥

**ਪਦ ਅਰਥ :** ਸੁਭਰ= ਨੱਕੋ ਨੱਕ ਭਰਿਆ । ਰੰਗਿ= ਅਨੰਦ ਵਿਚ । ਉਪਜੈ= ਪੈਦਾ ਹੁੰਦਾ ਹੈ ।

**ਅਰਥ :** ਉਹ ਪ੍ਰੇਮ-ਰਸ ਦੇ ਅਨੰਦ ਵਿਚ ਨੱਕੋ-ਨੱਕ ਭਰੇ ਰਹਿੰਦੇ ਹਨ । ਉਨ੍ਹਾਂ ਸੰਤਾਂ ਦੀ ਸੰਗਤ ਵਿਚੋਂ ਹੋਰਨਾਂ ਜਗਿਆਸੂਆਂ ਨੂੰ ਨਾਮ-ਰਸ ਦੀ ਪ੍ਰਾਪਤੀ ਦਾ ਚਾਅ ਪੈਦਾ ਹੁੰਦਾ ਹੈ ।

## ਪਰੇ ਸਰਨਿ ਆਨ ਸਭ ਤਿਆਗਿ ॥
## ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ ॥

**ਪਦ ਅਰਥ :** ਆਨ= ਹੋਰ । ਅਨਦਿਨੁ= ਰਾਤ ਦਿਨ । ਲਿਵ= ਸੁਰਤਿ । ਪ੍ਰਗਾਸ= ਚਾਨਣ, ਗਿਆਨ ।

**ਅਰਥ :** ਹੋਰ ਸਾਰੇ ਆਸਰੇ ਛੱਡ ਕੇ ਜੋ ਜਗਿਆਸੂ ਪੂਰਨ ਪ੍ਰਮੇਸ਼ਰ ਦੀ ਸ਼ਰਨ ਵਿਚ ਆ ਪਏ ਹਨ ।

*ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥*

*(ਅੰਗ ੭੧੩)*

ਰਾਤ ਦਿਨ ਵਾਹਿਗੁਰੂ ਵਿਚ ਲਿਵ ਲਾਉਣ ਕਰਕੇ ਉਨ੍ਹਾਂ ਦੇ ਹਿਰਦੇ ਅੰਦਰ ਗਿਆਨ ਹੋਇਆ ਹੈ ।

## ਬਡਭਾਗੀ ਜਪਿਆ ਪ੍ਰਭੁ ਸੋਇ ॥
## ਨਾਨਕ ਨਾਮਿ ਰਤੇ ਸੁਖੁ ਹੋਇ ॥੨॥

**ਪਦ ਅਰਥ :** ਬਡਭਾਗੀ= ਵੱਡੇ ਭਾਗਾਂ ਵਾਲੇ । ਨਾਮਿ= ਨਾਮ ਵਿਚ । ਰਤੇ= ਜੁੜੇ ਹੋਏ ।

**ਅਰਥ :** ਵੱਡੇ ਭਾਗਾਂ ਵਾਲਿਆਂ ਨੇ ਉਸ ਪ੍ਰਭੂ ਦਾ ਨਾਮ ਜਪਿਆ ਹੈ । ਗੁਰੂ ਜੀ ਕਹਿੰਦੇ ਹਨ—ਜੋ ਪਰਮੇਸ਼ਰ ਦੇ ਨਾਮ ਵਿਚ ਜੁੜੇ ਹੋਏ ਹਨ, ਉਨ੍ਹਾਂ ਨੂੰ ਆਤਮ-ਸੁਖ ਪ੍ਰਾਪਤ ਹੁੰਦਾ ਹੈ ॥੨॥

## ਸੇਵਕ ਕੀ ਮਨਸਾ ਪੂਰੀ ਭਈ ॥
## ਸਤਿਗੁਰ ਤੇ ਨਿਰਮਲ ਮਤਿ ਲਈ ॥

**ਪਦ ਅਰਥ :** ਮਨਸਾ= ਇੱਛਾ । ਨਿਰਮਲ= ਉੱਤਮ, ਪਵਿੱਤਰ ।

**ਅਰਥ :** (ਉਸ) ਸੇਵਕ ਦੀ ਇੱਛਾ ਪੂਰੀ ਹੋਈ ਹੈ। ਜਿਸ ਸੇਵਕ ਨੇ ਸਤਿਗੁਰੂ ਪਾਸੋਂ ਸਿਖਿਆ ਲਈ ਹੈ ।

## ਜਨ ਕਉ ਪ੍ਰਭੁ ਹੋਇਓ ਦਇਆਲੁ ॥
## ਸੇਵਕੁ ਕੀਨੋ ਸਦਾ ਨਿਹਾਲੁ ॥

**ਪਦ ਅਰਥ :** ਜਨ= ਸੇਵਕ । ਕਉ= ਉੱਤੇ । ਨਿਹਾਲੁ= ਭੁੱਖਾਂ ਤੋਂ ਰਹਿਤ ।

**ਅਰਥ** : (ਜਿਸ ਵੇਲੇ) ਸੇਵਕ ਉੱਤੇ ਪ੍ਰਭੂ ਦਿਆਲੂ ਹੋਇਆ। ਤਾਂ ਪ੍ਰਮਾਤਮਾ ਨੇ ਆਪਣੇ ਦਾਸ ਨੂੰ ਸਦਾ ਲਈ ਦੁੱਖਾਂ ਤੋਂ ਰਹਿਤ ਕਰ ਦਿੱਤਾ।

## ਬੰਧਨ ਕਾਟਿ ਮੁਕਤਿ ਜਨੁ ਭਇਆ ॥
## ਜਨਮ ਮਰਨ ਦੂਖੁ ਭ੍ਰਮੁ ਗਇਆ ॥

**ਪਦ ਅਰਥ** : ਭ੍ਰਮੁ= ਭੁਲੇਖਾ, ਵਹਿਮ।

**ਅਰਥ** : ਉਹ ਸੇਵਕ ਮੋਹ ਦੇ, ਵਾ :— ਸੰਸਾਰ ਦੇ ਬੰਧਨ ਕੱਟ ਕੇ ਮੁਕਤ ਹੋ ਗਿਆ ਹੈ। ਕਿਉਂਕਿ ਜਨਮ ਮਰਨ ਦਾ ਦੁੱਖ ਦੇਣ ਵਾਲਾ ਭਰਮ ਦੂਰ ਹੋ ਗਿਆ ਹੈ। ਅਥਵਾ :— ਜਿਸ ਤੇ ਉਹ ਮੁਕਤ ਰੂਪ ਹੋਇਆ ਹੈ ਇਸ ਕਰਕੇ ਉਸ ਦਾ ਜਨਮ ਮਰਨ ਦਾ ਦੁੱਖ ਅਤੇ ਭਰਮ ਨਵਿਰਤ ਹੋ ਗਿਆ ਹੈ।

## ਇਛ ਪੁਨੀ ਸਰਧਾ ਸਭ ਪੂਰੀ ॥
## ਰਵਿ ਰਹਿਆ ਸਦ ਸੰਗਿ ਹਜੂਰੀ ॥

**ਪਦ ਅਰਥ** : ਸਰਧਾ= ਭਾਵਨਾ। ਰਵਿ ਰਹਿਆ= ਮਿਲ ਰਿਹਾ ਹੈ। ਹਜੂਰੀ= ਅੰਗ-ਸੰਗ।

**ਅਰਥ** : ਸੇਵਕ ਦੀ ਇੱਛਾ ਸੀ ਮੁਕਤੀ ਪ੍ਰਾਪਤ ਕਰਨ ਦੀ, ਉਹ ਪੂਰੀ ਹੋ ਗਈ ਅਤੇ ਭਾਵਨਾ ਸੀ ਪਰਮੇਸ਼ਰ ਦੇ ਮਿਲਾਪ ਦੀ ਉਹ ਵੀ ਪੂਰੀ ਹੋ ਗਈ। ਦੂਜਾ ਅਰਥ—ਸੇਵਕ ਦੀ ਪਰਮੇਸ਼ਰ ਨੇ ਸਾਰੀ ਸ਼ਰਧਾ ਪੂਰੀ ਕਰ ਦਿੱਤੀ ਹੈ। ਸਦਾ ਅੰਗ-ਸੰਗ ਹਾਜ਼ਰਾ-ਹਜ਼ੂਰ ਪ੍ਰਭੂ ਨੂੰ ਮਿਲ ਰਿਹਾ ਨਿਸਚੇ ਕੀਤਾ।

## ਜਿਸ ਕਾ ਸਾ ਤਿਨਿ ਲੀਆ ਮਿਲਾਇ ॥
## ਨਾਨਕ ਭਗਤੀ ਨਾਮਿ ਸਮਾਇ ॥੩॥

**ਪਦ ਅਰਥ** : ਸਾ= ਸੀ। ਤਿਨਿ= ਉਸ ਨੇ। ਨਾਮਿ= ਨਾਮੀ ਵਿਚ। ਸਮਾਇ= ਲੀਨ, ਅਭੇਦ।

**ਅਰਥ** : ਗੁਰੂ ਜੀ ਕਹਿੰਦੇ ਹਨ—ਜਿਸ ਦਾ ਦਾਸ ਸਾਂ ਉਸ (ਪਰਮੇਸ਼ਰ) ਨੇ ਆਪਣੇ ਨਾਲ ਮਿਲਾ ਲਿਆ ਹੈ। ਭਗਤੀ ਕਰਕੇ ਹੀ ਇਹ ਜੀਵ, ਪਰਮਾਤਮਾ ਵਿਚ ਅਭੇਦ ਹੁੰਦਾ ਹੈ ॥੩॥

## ਸੋ ਕਿਉ ਬਿਸਰੈ ਜਿ ਘਾਲ ਨ ਭਾਨੈ ॥

## ਸੋ ਕਿਉ ਬਿਸਰੈ ਜਿ ਕੀਆ ਜਾਨੈ ॥

**ਪਦ ਅਰਥ :** ਸੋ= ਉਹ ਪ੍ਰਭੂ । ਘਾਲ= ਮਿਹਨਤ । ਨ ਭਾਨੈ= ਭੰਨਦਾ ਨਹੀਂ, ਅਜਾਈਂ ਨਹੀਂ ਜਾਣ ਦਿੰਦਾ । ਕਿਉ= ਕਿਵੇਂ ? ਬਿਸਰੈ= ਵਿਸਰ ਜਾਏ, ਭੁੱਲੇ । ਕੀਆ= ਕੀਤਾ ਹੋਇਆ ਕੰਮ, ਕੀਤੀ ਹੋਈ ਕਮਾਈ । ਜਾਨੈ= ਜਾਣਦਾ ਹੈ।

**ਅਰਥ :** ਜਿਹੜਾ ਪ੍ਰਭੂ ਕਿਸੇ ਦੀ ਕੀਤੀ ਹੋਈ ਮਿਹਨਤ ਨੂੰ ਅਜਾਈਂ ਨਹੀਂ ਗੁਆਉਂਦਾ, ਉਹ ਕਿਵੇਂ ਭੁੱਲ ਸਕਦਾ ਹੈ । ਜਿਹੜਾ ਪਰਮੇਸ਼ਰ ਕਿਸੇ ਦੀ ਕੀਤੀ ਕਮਾਈ ਨੂੰ ਜਾਣਦਾ ਹੈ, ਉਹ ਕਿਵੇਂ ਭੁੱਲ ਸਕਦਾ ਹੈ ।

## ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ ॥
## ਸੋ ਕਿਉ ਬਿਸਰੈ ਜਿ ਜੀਵਨ ਜੀਆ ॥

**ਪਦ ਅਰਥ :** ਕਿਉ= ਕਿਵੇਂ । ਜੀਵਨ= ਜ਼ਿੰਦਗੀ ਦਾ ਸਹਾਰਾ । ਜੀਆ= ਜੀਵਾਂ ਦੀ ।

**ਅਰਥ :** ਜਿਸ ਪਰਮੇਸ਼ਰ ਨੇ ਜੀਵ ਨੂੰ ਸਭ ਕੁਝ ਦਿੱਤਾ ਹੈ, ਉਹ ਕਿਵੇਂ ਭੁੱਲ ਸਕਦਾ ਹੈ । ਜੋ ਜੀਵਾਂ ਦਾ ਜੀਵਨ ਰੂਪ ਹੈ, ਉਹ ਪ੍ਰਭੂ ਕਿਵੇਂ ਭੁੱਲ ਸਕਦਾ ਹੈ ।

## ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ ॥
## ਗੁਰ ਪ੍ਰਸਾਦਿ ਕੋ ਬਿਰਲਾ ਲਾਖੈ ॥

**ਪਦ ਅਰਥ :** ਅਗਨਿ ਮਹਿ= ਅੱਗ ਵਿਚ, ਮਾਂ ਦੇ ਪੇਟ ਦੀ ਅੱਗ ਵਿਚੋਂ। ਪ੍ਰਸਾਦਿ= ਕਿਰਪਾ ਨਾਲ । ਕੋ= ਕੋਈ ਕੋਈ । ਲਾਖੈ= ਜਾਣਦਾ ਹੈ ।

**ਅਰਥ :** ਜਿਹੜਾ (ਪ੍ਰਭੂ ਮਾਂ ਦੇ ਪੇਟ ਦੀ) ਅੱਗ ਵਿਚ ਵੀ ਰਾਖੀ ਕਰਦਾ ਹੈ, ਉਹ ਕਿਵੇਂ ਭੁੱਲ ਸਕਦਾ ਹੈ । ਪਰ ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਹੀ (ਮਨੁੱਖ ਉਸ ਪਰਮਾਤਮਾ ਨੂੰ) ਜਾਣਦਾ ਹੈ ।

## ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ ॥
## ਜਨਮ ਜਨਮ ਕਾ ਟੂਟਾ ਗਾਢੈ ॥

**ਪਦ ਅਰਥ :** ਬਿਖੁ= ਜ਼ਹਿਰ, ਵਿਸ਼ੇ-ਵਿਕਾਰਾਂ ਦੀ । ਕਾਢੈ= ਕੱਢ ਲੈਂਦਾ

ਹੈ। ਟੂਟਾ= ਟੁੱਟੇ ਹੋਏ । ਗਾਢੈ= ਗੰਢ ਲੈਂਦਾ ਹੈ, ਜੋੜ ਲੈਂਦਾ ਹੈ ।

**ਅਰਥ :** ਜਿਹੜਾ (ਵਿਸ਼ੇ-ਵਿਕਾਰਾਂ ਦੀ) ਜ਼ਹਿਰ ਵਿਚੋਂ ਕੱਢਦਾ ਹੈ ਅਤੇ ਅਨੇਕਾਂ ਜਨਮਾਂ ਦਾ ਵਿਛੁੜਿਆ ਹੋਇਆ ਜੋ ਜੀਵ ਹੈ, ਉਸ ਨੂੰ ਆਪਣੇ ਨਾਲ ਗੰਢ ਲੈਂਦਾ (ਮਿਲਾ ਲੈਂਦਾ) ਹੈ, ਉਹ ਪ੍ਰਭੂ ਕਿਵੇਂ ਭੁੱਲ ਸਕਦਾ ਹੈ ।

## ਗੁਰਿ ਪੂਰੈ ਤਤੁ ਇਹੈ ਬੁਝਾਇਆ ॥
## ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥੪॥

**ਪਦ ਅਰਥ :** ਗੁਰਿ ਪੂਰੈ= ਪੂਰੇ ਗੁਰੂ ਨੇ । ਤਤੁ= ਸਿਰੇ ਦੀ ਗੱਲ, ਨਿਚੋੜ। ਬੁਝਾਇਆ= ਸਮਝਾ ਦਿੱਤਾ ਕਿ ਨਾਮ-ਸਿਮਰਨ ਹੀ ਉੱਤਮ ਹੈ । ਜਨ= ਸੇਵਕਾਂ ਨੇ ।

**ਅਰਥ :** ਜਿਸ ਸੇਵਕ ਨੂੰ ਪੂਰੇ ਗੁਰੂ ਨੇ ਇਹ ਸਿਧਾਂਤ ਸਮਝਾ ਦਿੱਤਾ ਹੈ (ਕਿ ਨਾਮ ਜਪਣਾ ਹੀ ਉੱਤਮ ਕੰਮ ਹੈ)। ਗੁਰੂ ਜੀ ਕਹਿੰਦੇ ਹਨ—(ਇਸ ਲਈ ਉਸ) ਸੇਵਕ ਨੇ ਆਪਣੇ ਪਰਮੇਸ਼ਰ ਨੂੰ ਧਿਆਉਣਾ ਕੀਤਾ ਹੈ ।

## ਸਾਜਨ ਸੰਤ ਕਰਹੁ ਇਹੁ ਕਾਮੁ ॥
## ਆਨ ਤਿਆਗਿ ਜਪਹੁ ਹਰਿ ਨਾਮੁ ॥

**ਪਦ ਅਰਥ :** ਕਾਮੁ= ਕੰਮ । ਆਨ= ਹੋਰ ।

**ਅਰਥ :** ਸੱਜਣ ਸੰਤਾਂ ਨਾਲ ਮਿਲ ਕੇ ਇਹ ਕੰਮ ਕਰੋ । ਅਥਵਾ :— ਹੇ ਸੱਜਣ ਸੰਤੋ ! ਤੁਸੀਂ ਇਹ ਕੰਮ ਕਰੋ, ਹੋਰ ਸਭ ਕੰਮ ਛੱਡ ਕੇ ਕੇਵਲ ਇਕ ਪਰਮੇਸ਼ਰ ਦਾ ਨਾਮ ਜਪੋ ।

## ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥
## ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥

**ਅਰਥ :** ਮਨ ਨਾਲ ਸਿਮਰੋ, ਬਾਣੀ ਨਾਲ ਜਪੋ, ਸਰੀਰ ਕਰਕੇ ਸੇਵੋ। ਵਾ :—ਉਸ ਦਾ ਸਿਮਰਨ ਜੋ ਸਿਮਰਨ ਜੋਗ ਹੈ ਉਸ ਨੂੰ ਸਿਮਰ ਕੇ ਸੁਖ ਪਾਓ। ਆਪ ਨਾਮ ਜਪੋ ਅਤੇ ਹੋਰਨਾਂ ਪਾਸੋਂ ਵੀ ਨਾਮ ਜਪਵਾਓ ।

## ਭਗਤਿ ਭਾਇ ਤਰੀਐ ਸੰਸਾਰੁ ॥
## ਬਿਨੁ ਭਗਤੀ ਤਨੁ ਹੋਸੀ ਛਾਰੁ ॥

**ਪਦ ਅਰਥ :** ਭਗਤਿ ਭਾਇ= ਪ੍ਰੇਮ ਤੇ ਭਗਤੀ । ਤਰੀਐ= ਤਰ ਜਾਈਦਾ ਹੈ । ਹੋਸੀ= ਹੋਵੇਗਾ, ਹੋ ਜਾਵੇਗਾ । ਛਾਰੁ= ਸੁਆਹ, ਖੇਹ, ਮਿੱਟੀ, ਸਰੀਰ ਮਿੱਟੀ ਦੀ ਢੇਰੀ ਹੋ ਜਾਵੇਗਾ ।

**ਅਰਥ :** ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਕੇ ਹੀ ਸੰਸਾਰ-ਸਮੁੰਦਰ ਤੋਂ ਤਰੀਦਾ ਹੈ । ਭਗਤੀ ਕੀਤੇ ਬਿਨਾਂ ਸਰੀਰ ਸੁਆਹ ਵਾਂਗ ਨਿਸਫਲ ਹੋ ਜਾਂਦਾ ਹੈ ।

## ਸਰਬ ਕਲਿਆਣ ਸੂਖ ਨਿਧਿ ਨਾਮੁ ॥
## ਬੂਡਤ ਜਾਤ ਪਾਏ ਬਿਸ੍ਰਾਮੁ ॥

**ਪਦ ਅਰਥ :** ਬੂਡਤ= ਡੁੱਬਦਾ । ਜਾਤ= ਜਾਂਦਾ । ਬਿਸ੍ਰਾਮੁ= ਟਿਕਾਣਾ, ਟਿਕਾਉ ।

**ਅਰਥ :** (ਸਲੋਕ, ਸਰੂਪ, ਸਮੀਪ, ਸਾਯੁਜ, ਕੈਵਲਜ) ਸਾਰੀਆਂ ਮੁਕਤੀਆਂ, ਸਾਰੇ ਸੁਖ ਅਤੇ ਨੌਂ ਨਿਧੀਆਂ ਦਾ ਦਾਤਾ ਇਕ ਨਾਮ ਹੀ ਹੈ । ਜਿਸ ਨਾਮ ਦੇ ਆਸਰੇ ਹੋ ਕੇ ਡੁੱਬਦਾ ਜਾਂਦਾ ਜੀਵ ਟਿਕਾਣਾ ਪਾ ਲੈਂਦਾ ਹੈ।

## ਸਗਲ ਦੂਖ ਕਾ ਹੋਵਤ ਨਾਸੁ ॥
## ਨਾਨਕ ਨਾਮੁ ਜਪਹੁ ਗੁਨਤਾਸੁ ॥੫॥

**ਪਦ ਅਰਥ :** ਹੋਵਤ= ਹੋਵੇਗਾ । ਨਾਸੁ= ਖ਼ਾਤਮਾ ।

**ਅਰਥ :** ਗੁਰੂ ਜੀ ਕਹਿੰਦੇ ਹਨ—ਸ਼ੁਭ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਨਾਮ ਜਪੋ ਤਾਂ ਤੁਹਾਡੇ ਸਾਰੇ ਦੁੱਖਾਂ ਦਾ ਖ਼ਾਤਮਾ ਹੋ ਜਾਏਗਾ ॥੫॥

## ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥
## ਮਨ ਤਨ ਅੰਤਰਿ ਇਹੀ ਸੁਆਉ ॥

**ਪਦ ਅਰਥ :** ਉਪਜੀ= ਪੈਦਾ ਹੋ ਗਈ । ਚਾਉ= ਉਤਸ਼ਾਹ । ਸੁਆਉ= ਲਾਭ, ਨਫ਼ਾ ।

**ਅਰਥ :** ਉਤਸ਼ਾਹ ਨਾਲ ਪਰਮੇਸ਼ਰ ਦੇ ਪ੍ਰੇਮ-ਰਸ ਦੀ ਜੋ ਪ੍ਰੀਤੀ ਪੈਦਾ ਹੋਈ ਹੈ । ਅਥਵਾ :—ਗੁਰੂ ਦੇ ਚਰਨਾਂ ਦੀ ਪ੍ਰੀਤੀ ਅਤੇ ਪ੍ਰਭੂ ਦੇ ਪ੍ਰੇਮ-ਰਸ ਦਾ ਜੋ ਉਤਸ਼ਾਹ ਪੈਦਾ ਹੋਇਆ ਹੈ, ਇਹੋ ਮਨ ਤੇ ਤਨ ਵਿਚ ਬਹੁਤ ਵੱਡਾ ਲਾਭ ਪ੍ਰਾਪਤ ਹੋਇਆ ਹੈ ।

## ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ॥
## ਮਨੁ ਬਿਗਸੈ ਸਾਧ ਚਰਨ ਧੋਇ॥

**ਪਦ ਅਰਥ :** ਨੇਤ੍ਰਹੁ= ਅੱਖਾਂ ਨੂੰ । ਬਿਗਸੈ= ਖ਼ੁਸ਼ ਹੋ ਗਿਆ, ਖਿੜ ਗਿਆ।

**ਅਰਥ :** ਦਰਸ਼ਨ ਵੇਖ ਕੇ ਅੱਖਾਂ ਨੂੰ ਸੁਖ ਹੋਇਆ (ਠੰਡੀਆਂ ਹੋ ਗਈਆਂ ਹਨ) ਹੈ, ਅਤੇ ਸੰਤਾਂ ਦੇ ਚਰਨ ਧੋ ਕੇ ਮਨ ਖਿੜ ਗਿਆ ਹੈ।

## ਭਗਤ ਜਨਾ ਕੈ ਮਨਿ ਤਨਿ ਰੰਗੁ॥
## ਬਿਰਲਾ ਕੋਊ ਪਾਵੈ ਸੰਗੁ॥

**ਪਦ ਅਰਥ :** ਰੰਗੁ= ਅਨੰਦ । ਪਾਵੈ= ਪਾਉਂਦਾ ਹੈ । ਸੰਗੁ= ਸਾਥ, ਸਾਧ ਸੰਗਤ ਵਿਚ ਬੈਠਣਾ ਕਿਸੇ ਨੂੰ ਨਸੀਬ ਹੁੰਦਾ ਹੈ ।

**ਅਰਥ :** ਭਗਤ ਜਨਾਂ ਦੇ ਮਨ ਵਿਚ ਪ੍ਰਭੂ ਦਾ ਅਨੰਦ ਹੈ। ਪਰ ਸੰਤਾਂ ਦਾ ਸਤਸੰਗ ਕੋਈ ਵਿਰਲਾ ਪੁਰਸ਼ ਹੀ ਪਾਉਂਦਾ ਹੈ ।

## ਏਕ ਬਸਤੁ ਦੀਜੈ ਕਰਿ ਮਇਆ॥
## ਗੁਰ ਪ੍ਰਸਾਦਿ ਨਾਮੁ ਜਪਿ ਲਇਆ॥

**ਪਦ ਅਰਥ :** ਬਸਤੁ= ਵਸਤੂ-ਨਾਮ । ਦੀਜੈ= ਦਿਓ । ਮਇਆ= ਕਿਰਪਾ ਕਰਕੇ, ਮਿਹਰ ਕਰਕੇ ।

**ਅਰਥ :** ਐ ਗੁਰੂ ਜੀ! ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਵੀ ਇਕ ਨਾਮ-ਵਸਤੂ ਦੇਣਾ ਕਰੋ । ਕਿਉਂਕਿ ਐ ਗੁਰੂ ਜੀ! ਜਿਨ੍ਹਾਂ ਉਤੇ ਤੁਹਾਡੀ ਬਖ਼ਸ਼ਿਸ਼ ਹੋਈ ਹੈ, ਉਨ੍ਹਾਂ ਨੇ ਹੀ ਨਾਮ ਜਪ ਲਿਆ (ਜਪਿਆ) ਹੈ ।

## ਤਾ ਕੀ ਉਪਮਾ ਕਹੀ ਨ ਜਾਇ॥
## ਨਾਨਕ ਰਹਿਆ ਸਰਬ ਸਮਾਇ ॥੬॥

**ਪਦ ਅਰਥ :** ਉਪਮਾ= ਸਿਫ਼ਤਿ, ਕੀਰਤੀ ।

**ਅਰਥ :** ਗੁਰੂ ਜੀ ਕਹਿੰਦੇ ਹਨ—ਉਸ ਪ੍ਰਭੂ ਦੀ ਸਿਫ਼ਤਿ ਕਹੀ ਨਹੀਂ ਜਾ ਸਕਦੀ । ਜੋ ਪਰਮੇਸ਼ਰ ਸਾਰੇ ਸਮਾ ਰਿਹਾ ਹੈ ॥੬॥

## ਪ੍ਰਭ ਬਖਸੰਦ ਦੀਨ ਦਇਆਲ ॥
## ਭਗਤਿ ਵਛਲ ਸਦਾ ਕਿਰਪਾਲ ॥

**ਪਦ ਅਰਥ :** ਦੀਨ= ਗ਼ਰੀਬੀ । ਦਇਆਲ= ਤਰਸ ਕਰਨ ਵਾਲਾ, ਦਿਆਲੂ ਹੈ । ਵਛਲ= ਪਿਆਰ ਕਰਨ ਵਾਲਾ ।

**ਅਰਥ :** ਉਹ ਪਰਮੇਸ਼ਰ ਔਗੁਣ ਬਖ਼ਸ਼ਣ ਵਾਲਾ ਹੈ, ਗ਼ਰੀਬਾਂ 'ਤੇ ਦਿਆਲੂ ਹੈ । ਭਗਤੀ ਨਾਲ ਪਿਆਰ ਕਰਨ ਵਾਲਾ ਹੈ ਅਤੇ ਸਦਾ ਕਿਰਪਾਲੂ ਹੈ ।

## ਅਨਾਥ ਨਾਥ ਗੋਬਿੰਦ ਗੁਪਾਲ ॥
## ਸਰਬ ਘਟਾ ਕਰਤ ਪ੍ਰਤਿਪਾਲ ॥

**ਪਦ ਅਰਥ :** ਅਨਾਥ= ਯਤੀਮ । ਨਾਥ= ਮਾਲਕ । ਗੋਬਿੰਦ ਗੁਪਾਲ= ਪਰਮਾਤਮਾ ।

**ਅਰਥ :** ਉਹ ਪਰਮੇਸ਼ਰ ਯਤੀਮਾਂ ਦਾ ਮਾਲਕ ਹੈ ਅਤੇ ਸਾਰਿਆਂ ਸਰੀਰਾਂ ਦੀ ਪਾਲਣਾ ਕਰਦਾ ਹੈ ।

## ਆਦਿ ਪੁਰਖ ਕਾਰਣ ਕਰਤਾਰ ॥
## ਭਗਤ ਜਨਾ ਕੇ ਪ੍ਰਾਨ ਅਧਾਰ ॥

**ਪਦ ਅਰਥ :** ਕਾਰਣ= ਜਗਤ ਦਾ ਮੁੱਢ । ਅਧਾਰ= ਸਹਾਰਾ ।

**ਅਰਥ :** ਉਹ ਪਰਮੇਸ਼ਰ ਸਭ ਮਨੁੱਖਾਂ ਦਾ ਆਦਿ ਹੈ ਤੇ ਸਾਰਿਆਂ ਦਾ ਕਾਰਨ ਰੂਪ ਹੈ ਅਤੇ ਭਗਤ ਜਨਾਂ ਦੇ ਪ੍ਰਾਣਾਂ ਦਾ ਆਸਰਾ ਹੈ ।

## ਜੋ ਜੋ ਜਪੈ ਸੁ ਹੋਇ ਪੁਨੀਤ ॥
## ਭਗਤਿ ਭਾਇ ਲਾਵੈ ਮਨ ਹੀਤ ॥

**ਪਦ ਅਰਥ :** ਜਪੈ= ਜਪਦਾ, ਚੇਤੇ ਕਰਦਾ ਹੈ । ਸੁ= ਉਹ । ਪੁਨੀਤ= ਪਵਿੱਤਰ । ਲਾਵੈ= ਲਾਉਂਦਾ ਹੈ । ਹੀਤ= ਪ੍ਰੇਮ ।

**ਅਰਥ :** ਜਿਹੜਾ ਜਿਹੜਾ ਪੁਰਸ਼ ਉਸ ਦਾ ਨਾਮ ਜਪਦਾ ਹੈ ਅਤੇ ਉਸ ਦੀ ਪ੍ਰੇਮਾ-ਭਗਤੀ ਵਿਚ ਮਨ ਦਾ ਪ੍ਰੇਮ ਲਾਉਂਦਾ ਹੈ, ਉਹ ਪੁਰਸ਼ ਪਵਿੱਤਰ ਹੁੰਦਾ ਹੈ ।

## ਹਮ ਨਿਰਗੁਨੀਆਰ ਨੀਚ ਅਜਾਨ ॥
## ਨਾਨਕ ਤੁਮਰੀ ਸਰਨਿ ਪੁਰਖ ਭਗਵਾਨ ॥੭॥

**ਪਦ ਅਰਥ :** ਨਿਰਗੁਨੀਆਰ= ਔਗੁਣਾਂ ਵਾਲਾ ਗੁਨਾਹਗਾਰ । ਨੀਚ= ਘਟੀਆ ਹਾਂ । ਅਜਾਨ= ਮੂਰਖ । ਪੁਰਖ= ਹੇ ਅਕਾਲ ਪੁਰਖ । ਭਗਵਾਨ= ਹੇ ਭਗਵਾਨ !

**ਅਰਥ :** ਗੁਰੂ ਜੀ ਕਹਿੰਦੇ ਹਨ—ਇਸ ਤਰ੍ਹਾਂ ਬੇਨਤੀ ਕਰੋ : ਹੇ ਵਾਹਿਗੁਰੂ ! ਅਸੀਂ ਸ਼ੁਭ ਗੁਣਾਂ ਤੋਂ ਰਹਿਤ ਹਾਂ, ਨੀਚ ਹਾਂ ਅਤੇ ਅੰਜਾਣ (ਬੇ-ਸਮਝ) ਹਾਂ । ਹੇ ਅਕਾਲ ਪੁਰਖ, ਹੇ ਭਗਵਾਨ ! ਅਸੀਂ ਤੁਹਾਡੀ ਸ਼ਰਨ ਆਏ ਹਾਂ, ਸਾਨੂੰ ਬਚਾ ਲਓ ॥੭॥

## ਸਰਬ ਬੈਕੁੰਠ ਮੁਕਤਿ ਮੋਖ ਪਾਏ ॥
## ਏਕ ਨਿਮਖ ਹਰਿ ਕੇ ਗੁਨ ਗਾਏ ॥

**ਪਦ ਅਰਥ :** ਬੈਕੁੰਠ= ਸ੍ਵਰਗ (ਅਕੁੰਠਤ), ਮੁਕਤ ਸਰੂਪ ਪਰਮਾਤਮਾ । ਮੋਖ= ਛੁਟਕਾਰਾ ।

**ਅਰਥ :** ਜਿਸ ਨੇ ਇਕ ਛਿਨ ਵੀ ਹਰੀ ਦੇ ਗੁਣ ਗਾਏ ਹਨ, ਉਸ ਨੇ ਬੈਕੁੰਠ ਦੀਆਂ (ਸਲੋਕ, ਸਰੂਪ, ਸਮੀਪ, ਸਾਯੁਜ) ਸਾਰੀਆਂ ਮੁਕਤੀਆਂ ਨੂੰ ਪਾ ਲਿਆ ਹੈ ।

ਅਥਵਾ :— ਜਿਸ ਨੇ ਦ੍ਰਿੜ੍ਹਤਾ ਵਿਚ ਆ ਕੇ ਥੋੜਾ ਜਿੰਨਾ ਸਮਾਂ ਵੀ ਹਰੀ ਦੇ ਗੁਣ ਗਾਏ ਹਨ, ਉਸ ਨੇ ਸਾਰਿਆਂ ਬੰਧਨਾਂ ਤੋਂ ਛੁਟਕਾਰਾ ਪਾ ਕੇ ਅਕੁੰਠਤ (ਮੁਕਤ ਸਰੂਪ ਪਰਮਾਤਮਾ) ਨੂੰ ਪਾ ਲਿਆ ਹੈ ।

## ਅਨਿਕ ਰਾਜ ਭੋਗ ਬਡਿਆਈ ॥
## ਹਰਿ ਕੇ ਨਾਮ ਕੀ ਕਥਾ ਮਨਿ ਭਾਈ ॥

**ਅਰਥ :** ਉਸ ਮਨੁੱਖ ਨੂੰ ਅਨੇਕ ਮੁਲਕਾਂ ਦੇ ਰਾਜ-ਭੋਗ ਤੇ ਵਡਿਆਈਆਂ ਮਿਲਦੀਆਂ ਹਨ । ਜਿਸ ਦੇ ਮਨ ਵਿਚ ਹਰੀ ਦੇ ਨਾਮ ਦੀ ਕਥਾ ਚੰਗੀ ਲੱਗੀ ਹੈ ।

ਅਥਵਾ :— ਗੁਰਮੁਖਾਂ ਦੇ ਮਨ ਵਿਚ ਜਿਹੜੀ ਹਰੀ ਨਾਮ ਦੀ ਕਥਾ ਚੰਗੀ ਲੱਗੀ ਹੈ । ਉਨ੍ਹਾਂ ਦੀ ਨਜ਼ਰ ਵਿਚ ਅਨੇਕਾਂ ਰਾਜ-ਭਾਗ ਵੀ ਇਹੋ ਹਨ

ਅਤੇ ਵਡਿਆਈ ਵੀ ਇਹੋ ਹੈ ।

## ਬਹੁ ਭੋਜਨ ਕਾਪਰ ਸੰਗੀਤ ॥
## ਰਸਨਾ ਜਪਤੀ ਹਰਿ ਹਰਿ ਨੀਤ ॥

**ਪਦ ਅਰਥ :** ਬਹੁ ਭੋਜਨ= ਕਈ ਤਰ੍ਹਾਂ ਦੇ ਖਾਣੇ । ਕਾਪਰ= ਕੱਪੜੇ । ਸੰਗੀਤ= ਰਾਗ-ਰੰਗ । ਰਸਨਾ= ਜੀਭ । ਹਰਿ ਹਰਿ= ਪਰਮਾਤਮਾ । ਨੀਤ= ਰੋਜ਼ਾਨਾ ।

**ਅਰਥ :** ਬਹੁਤ ਸਾਰੇ ਚੰਗੇ ਚੰਗੇ ਖਾਣਿਆਂ ਦਾ ਖਾਣਾ, ਚੰਗੇ-ਚੰਗੇ ਕੱਪੜਿਆਂ ਦਾ ਪਹਿਨਣਾ, ਸੰਗੀਤ ਸ਼ਾਸਤ੍ਰ ਅਨੁਸਾਰ ਗੀਤਾਂ ਦਾ ਗਾਉਣਾ ਉਨ੍ਹਾਂ ਗੁਰਮੁਖਾਂ ਦਾ ਇਹੋ ਹੈ । ਜਿਹੜੀ ਉਨ੍ਹਾਂ ਦੀ ਜੀਭ ਰੋਜ਼ਾਨਾ ਪਰਮੇਸ਼ਰ ਦਾ ਨਾਮ ਜਪਦੀ ਹੈ ।

## ਭਲੀ ਸੁ ਕਰਨੀ ਸੋਭਾ ਧਨਵੰਤ ॥
## ਹਿਰਦੈ ਬਸੇ ਪੂਰਨ ਗੁਰ ਮੰਤ ॥

**ਪਦ ਅਰਥ :** ਕਰਨੀ= ਆਚਰਨ, ਸਾਫ਼-ਸੁਥਰਾ ਜੀਵਨ, ਜ਼ਿੰਦਗੀ ਜਿਉਣ ਦਾ ਸੋਹਣਾ ਤਰੀਕਾ, ਉਸ ਦੇ ਕੰਮ-ਕਾਰ ਸੋਹਣੇ ਹੋ ਜਾਂਦੇ ਹਨ । ਸੋਭਾ= ਮਾਣ-ਇੱਜ਼ਤ । ਧਨਵੰਤ= ਧਨਵਾਨ, ਧਨਾਢ, ਸ਼ਾਹੂਕਾਰ । ਹਿਰਦੈ= ਦਿਲ ਵਿਚ । ਬਸੇ= ਵੱਸ ਗਿਆ । ਮੰਤ= ਉਪਦੇਸ਼ ।

**ਅਰਥ :** ਉਸ ਦੀ ਚੰਗੀ ਉੱਤਮ ਕਰਨੀ ਹੈ, ਉਸੇ ਦੀ ਸਾਰੇ ਸੋਭਾ ਹੈ ਅਤੇ ਓਹੀ ਧਨਾਢ ਹੈ । ਜਿਸ ਦੇ ਹਿਰਦੇ ਵਿਚ ਪੂਰਨ ਗੁਰੂ ਦਾ ਉਪਦੇਸ਼ ਵੱਸਦਾ ਹੈ ।

## ਸਾਧਸੰਗਿ ਪ੍ਰਭ ਦੇਹੁ ਨਿਵਾਸ ॥
## ਸਰਬ ਸੂਖ ਨਾਨਕ ਪਰਗਾਸ ॥੮॥੨੦॥

**ਪਦ ਅਰਥ :** ਨਿਵਾਸ= ਵਾਸਾ । ਪਰਗਾਸ= ਚਾਨਣ ।

**ਅਰਥ :** ਗੁਰੂ ਜੀ ਕਹਿੰਦੇ ਹਨ—ਇੰਝ ਬੇਨਤੀ ਕਰੋ, ਹੇ ਪ੍ਰਭੂ ! ਮੈਨੂੰ ਆਪਣੀ ਸਤ-ਸੰਗਤਿ ਵਿਚ ਵਾਸਾ ਦਿਓ । ਜਿਸ ਸਤਸੰਗਤਿ ਵਿਚ ਸਾਰਿਆਂ ਸੁਖਾਂ ਦਾ ਪ੍ਰਕਾਸ਼ ਹੈ ॥੮॥੨੦॥

# ਸਾਖੀ—ਰਾਜਾ ਹਰੀ ਚੰਦ ਤੇ ਰਾਣੀ ਤਾਰਾ ਦੀ

ਰਾਜਾ ਹਰੀ ਚੰਦ ਇਕ ਧਰਮੀ ਰਾਜਾ ਹੋਇਆ ਹੈ। ਇਸ ਦੀ ਤਾਰਾ ਨਾਂ ਦੀ ਰਾਣੀ ਪਤੀਬ੍ਰਤ ਧਰਮ ਵਾਲੀ ਸੀ। ਅੰਮ੍ਰਿਤ ਵੇਲੇ ਉੱਠ ਕੇ ਸਾਧ-ਸੰਗਤ ਵਿਚ ਜਾਣਾ, ਪਰਮੇਸ਼ਰ ਦੀ ਭਜਨ-ਬੰਦਗੀ ਕਰਨੀ ਉਸ ਦਾ ਨਿੱਤ ਦਾ ਕਰਮ ਸੀ। ਪਰ ਰਾਜੇ ਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ ਸੀ ਕਿ ਰਾਣੀ ਕਿਥੇ ਜਾਂਦੀ ਹੈ ਤੇ ਕਦੋਂ ਜਾਂਦੀ ਹੈ ? ਕਾਫ਼ੀ ਸਮਾਂ ਇਸੇ ਤਰ੍ਹਾਂ ਲੰਘ ਗਿਆ। ਇਕ ਦਿਨ ਰਾਣੀ ਜਦੋਂ ਤਿਆਰ ਹੋ ਕੇ ਸਾਧ-ਸੰਗਤ ਵਿਚ ਚਲੀ ਗਈ, ਪਿਛੋਂ ਰਾਜੇ ਦੀ ਜਾਗ ਖੁਲ੍ਹ ਗਈ, ਰਾਣੀ ਨਜ਼ਰ ਨਾ ਆਈ, ਬਿਸਤਰਾ ਖ਼ਾਲੀ ਪਿਆ ਵੇਖ ਰਾਜਾ ਸੋਚੀਂ ਪੈ ਗਿਆ ਕਿ ਇਸ ਹਨੇਰੀ ਰਾਤ ਸਮੇਂ ਰਾਣੀ ਕਿਥੇ ਗਈ ਹੋਵੇਗੀ ? ਰਾਣੀ ਦੇ ਕਿਰਦਾਰ ਤੇ ਰਾਜੇ ਨੂੰ ਸ਼ੱਕ ਹੋ ਗਿਆ। ਰਾਣੀ ਦਾ ਪਿੱਛਾ ਕਰਨ ਦਾ ਮਨ ਬਣਾ ਲਿਆ। ਦੂਜੀ ਰਾਤ ਰਾਜਾ ਸਮੇਂ ਤੋਂ ਪਹਿਲਾਂ ਲੇਟ ਗਿਆ ਤੇ ਇੰਞ ਲੱਗੇ ਜਿਵੇਂ ਸੁੱਤਾ ਪਿਆ ਹੈ। ਰਾਣੀ ਆਪਣੇ ਨੇਮ ਮੂਜਬ ਉੱਠੀ ਤੇ ਇਸ਼ਨਾਨ ਆਦਿ ਕਰ, ਤਿਆਰ ਹੋ ਸੰਗਤ ਵਿਚ ਪੁੱਜ ਗਈ। ਪਰ ਇਸ ਰਾਤ ਰਾਜਾ ਵੀ ਮਗਰ ਮਗਰ ਤੁਰ ਪਿਆ। ਰਾਣੀ ਸਾਧ-ਸੰਗਤ ਵਿਚ ਪ੍ਰਮੇਸ਼ਰ ਦੇ ਪ੍ਰੇਮ ਵਿਚ ਮਗਨ ਹੈ, ਪ੍ਰਮਾਤਮਾ ਸੰਬੰਧੀ ਵਿਚਾਰ ਸੁਣਨ ਲੱਗ ਪਈ। ਰਾਜੇ ਨੇ ਬਾਹਰੋਂ ਉਸ ਦੇ ਪੈਰਾਂ ਦੀ ਇਕ ਖੜਾਂਵ ਚੁੱਕ ਲਈ ਤੇ ਘਰ ਲਿਜਾ ਕੇ ਆਪਣੇ ਕਬਜ਼ੇ ਅੰਦਰ ਰੱਖ ਲਈ।

ਦੀਵਾਨ ਦੀ ਸਮਾਪਤੀ ਹੋਈ, ਸਭ ਉਠ ਕੇ ਆਪੋ ਆਪਣੇ ਘਰਾਂ ਨੂੰ ਤੁਰਨ ਲੱਗੇ, ਰਾਣੀ ਤਾਰਾ ਦੀ ਇਕ ਖੜਾਂਵ ਨਾ ਮਿਲੀ। ਰਾਣੀ ਨੇ ਸੰਗਤ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ, "ਮੈਂ ਆਪਣੇ ਪਤੀ-ਰਾਜੇ ਤੋਂ ਚੋਰੀ ਸੰਗਤ ਕਰਨ ਆਉਂਦੀ ਹਾਂ, ਜੇ ਇਸ ਦੇ ਨਾਲ ਦੀ ਦੂਜੀ ਖੜਾਂਵ ਨਾ ਮਿਲੀ ਤਾਂ ਰਾਜੇ ਦੀਆਂ ਨਜ਼ਰਾਂ ਵਿਚ ਮੈਂ ਸ਼ੱਕੀ ਹੋ ਜਾਵਾਂਗੀ ਕਿ ਰਾਣੀ ਕਿਥੇ ਜਾਂਦੀ ਹੈ ?

ਰਾਣੀ ਦੀ ਗੱਲ ਸੁਣ ਕੇ ਸਾਰੀ ਸੰਗਤ ਨੇ ਇਕ-ਮਨ ਹੋ ਕੇ ਅਰਦਾਸ ਕੀਤੀ ਤਾਂ ਬਿਲਕੁਲ ਉਸੇ ਤਰ੍ਹਾਂ ਦੀ ਖੜਾਂਵ ਮਿਲ ਗਈ। ਰਾਣੀ ਵਾਪਸ ਆਈ। ਦਿਨ ਚੜ੍ਹਿਆ, ਰਾਜੇ ਨੇ ਰਾਣੀ ਤੋਂ ਪੁੱਛਿਆ—'ਰਾਣੀ! ਤੇਰੀਆਂ ਖੜਾਵਾਂ ਕਿੱਥੇ ਹਨ ?'

ਰਾਣੀ ਨੇ ਉਹ ਆਪਣੀ ਖੜਾਵਾਂ ਦੀ ਜੋੜੀ ਦਿਖਾ ਦਿੱਤੀ, ਰਾਜਾ ਬੜਾ ਹੈਰਾਨ ਹੋ ਗਿਆ। ਖ਼ਿਆਲ ਆਇਆ ਸ਼ਾਇਦ ਰਾਣੀ ਨੇ ਉਥੋਂ ਚੁੱਕ ਲਈ ਹੋਵੇਗੀ। ਉਥੇ ਜਾ ਕੇ ਵੇਖਿਆ ਤਾਂ ਉਥੇ ਵੀ ਖੜਾਂਵ ਪਈ ਹੈ। ਰਾਜੇ ਨੂੰ

ਕੁਝ ਸਮਝ ਨਹੀਂ ਸੀ ਆ ਰਹੀ ਕਿ ਇਹ ਕੀ ਬਣ ਗਿਆ ? ਸਾਰੀ ਗੱਲ ਦੀ ਜਾਣਕਾਰੀ ਲੈਣ ਲਈ ਰਾਜੇ ਨੇ ਰਾਣੀ ਨੂੰ ਕੋਲ ਸੱਦਿਆ । ਰਾਣੀ ਨੇ ਰਾਤ ਵਾਲੀ ਸਾਰੀ ਗੱਲ-ਬਾਤ ਰਾਜੇ ਨੂੰ ਦੱਸੀ ਕਿ ਕਿਵੇਂ ਸਾਧ ਸੰਗਤ ਨੇ ਪਰਮੇਸ਼ਰ ਅੱਗੇ ਅਰਦਾਸ ਕੀਤੀ ਤੇ ਖੜਾਵਾਂ ਦੀ ਜੋੜੀ ਬਣੀ ਤਾਂ ਕਿ ਰਾਜਾ ਮੇਰੇ ਉੱਪਰ ਕਿਸੇ ਕਿਸਮ ਦਾ ਸ਼ੱਕ ਨਾ ਕਰੇ ।

ਰਾਣੀ ਨੇ ਕਿਹਾ—'ਇਹ ਸਾਧ ਸੰਗਤ ਦੀ ਬਖ਼ਸ਼ਿਸ਼ ਹੈ, ਜਿਸ ਨੇ ਮੇਰੀ ਇੱਜ਼ਤ ਰੱਖੀ ਹੈ, ਨਹੀਂ ਤਾਂ ਅੱਜ ਮੈਂ ਤੁਹਾਡੀਆਂ ਨਜ਼ਰਾਂ 'ਚੋਂ ਗਿਰ ਜਾਣਾ ਸੀ । ਤੁਸੀਂ ਸੋਚਣਾ ਸੀ ਕਿ ਰਾਣੀ ਦਾ ਆਚਰਨ ਠੀਕ ਨਹੀਂ ਹੈ । ਵਾਹਿਗੁਰੂ ਦੇ ਨਾਮ ਤੇ ਸੰਗਤ ਵਿਚ ਬੜੀ ਤਾਕਤ ਹੈ, ਜੋ ਸਭ ਦੀ ਇੱਜ਼ਤ ਰੱਖਦਾ ਹੈ ।'

ਇਸ ਸਾਰੀ ਲੰਮੀ-ਚੌੜੀ ਕਹਾਣੀ ਨੂੰ ਭਾਈ ਗੁਰਦਾਸ ਜੀ ਨੇ ਆਪਣੀ ਦਸਵੀਂ ਵਾਰ ਵਿਚ ਬੜੇ ਸੋਹਣੇ-ਢੰਗ ਨਾਲ ਬਿਆਨ ਕੀਤਾ ਹੈ :—

*ਸੁਖੁ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ ।*
*ਸਾਧ ਸੰਗਤਿ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ ।*
*ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ ।*
*ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤਿ ਗਈ ਹੈਰਾਣੀ ।*
*ਹੋਰਤੁ ਰਾਤੀ ਉਠਿ ਕੈ ਚਲਿਆ ਪਿਛੈ ਤਰਲ ਜੁਆਣੀ ।*
*ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉ ਨੀਸਾਣੀ ।*
*ਸਾਧ ਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ ।*
*ਰਾਜੇ ਡਿਠਾ ਚਲਿਤੁ ਇਹੁ ਏਹੁ ਖੜਾਵ ਹੈ ਚੋਜ ਵਿਡਾਣੀ ।*
*ਸਾਧ ਸੰਗਤਿ ਵਿਟਹੁ ਕੁਰਬਾਣੀ ॥੬॥*

ਸੋ ਸਾਧ ਸੰਗਤ ਜੀ ! ਸਾਧ ਸੰਗਤ ਵਿਚ ਸ਼ਰਧਾ, ਪਿਆਰ-ਸਹਿਤ ਬੈਠਣ ਨਾਲ ਮਨੁੱਖ ਨੂੰ ਕਿਸੇ ਵੀ ਚੀਜ਼ ਦਾ ਘਾਟਾ ਨਹੀਂ ਰਹਿੰਦਾ । ਗੁਰੂ ਸਾਹਿਬ ਫ਼ੁਰਮਾਉਂਦੇ ਹਨ, ਕਿ ਇਕ ਛਿਨ-ਮਾਤਰ ਸੰਗਤ ਕਰਨ ਨਾਲ ਕ੍ਰੋੜਾਂ ਬੈਕੁੰਠਾਂ ਦਾ ਸੁਖ ਮਿਲ ਜਾਂਦਾ ਹੈ ।

*ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥ (ਅੰਗ ੧੨੦੮)*

ਭਗਤ ਜੀ ਕਹਿੰਦੇ ਹਨ—ਘੜੀ, ਅੱਧੀ ਘੜੀ, ਅੱਧੀ ਤੋਂ ਵੀ ਅੱਧੀ ਘੜੀ ਪਰਮੇਸ਼ਰ ਦੇ ਪਿਆਰਿਆਂ ਦੀ ਸੰਗਤ ਕਰਨ ਨਾਲ ਬੜਾ ਹੀ ਸੁਖ ਮਿਲਦਾ ਹੈ । ਜਿੰਨੀ ਵੀ ਚੰਗੇ ਮਨੁੱਖਾਂ ਦੀ ਸੰਗਤ ਕੀਤੀ ਜਾਵੇ ਲਾਭ ਹੀ ਲਾਭ ਹੈ, ਘਾਟਾ ਨਹੀਂ ।

*ਕਬੀਰ ਏਕ ਘੜੀ ਆਧੀ ਘਰੀ, ਆਧੀ ਹੂੰ ਤੇ ਆਧ ॥*
*ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥*
*(ਅੰਗ ੧੩੭੭)*

ਕਿਸੇ ਕਵੀ ਨੇ ਲਿਖਿਆ ਹੈ—

*ਇਕ ਤੋਂ ਦੂਣੇ ਹੋਣ ਤਿਨ੍ਹਾਂ ਦੇ, ਜੋ ਸਾਧ ਸੰਗਤ ਚਲ ਆਵਣ।*
*ਦੂਣਿਓਂ ਚੌਣੇ ਹੋਣ ਤਿਨ੍ਹਾਂ ਦੇ, ਜੋ ਆ ਕੇ ਗੁਣ ਗਾਵਣ।*
*ਚੌਣਿਓਂ ਅਠੌਣੇ ਹੋਣ ਤਿਨ੍ਹਾਂ ਦੇ, ਜੋ ਸੁਣ ਕੇ ਮਨਿ ਵਸਾਵਣ।*
*ਸਾਵੇਂ ਸਿੱਟੇ ਹੋਣ ਤਿਨ੍ਹਾਂ ਦੇ, ਜੋ ਆਵਣ ਤੇ ਮੁੜ ਜਾਵਣ।*
*ਮੂੜੀ ਗੁੱਲ ਤਿਨ੍ਹਾਂ ਦੀ ਹੋਈ, ਜਿਹੜੇ ਮੁੱਢੋਂ ਪੈਰ ਨਾ ਪਾਵਣ।*

**ਭੂਮਿਕਾ**—ਇਕ ਸਮੇਂ ਦੀ ਗੱਲ ਹੈ, ਗੁਰੂ ਪੰਚਮ ਪਾਤਸ਼ਾਹ ਕੋਲ ਕੁਝ ਸਿੱਖਾਂ ਨੇ ਅਰਜ਼ ਕੀਤੀ—'ਸਤਿਗੁਰੂ ਜੀ! ਮਹਾਂ ਪਰਲੋ ਕਦ ਹੁੰਦੀ ਹੈ, ਉਸ ਵੇਲੇ ਕਿਹੜਾ ਕਿਹੜਾ ਬਚਦਾ ਹੈ ਅਤੇ ਸੰਸਾਰ ਦੀ ਰਚਨਾ ਕਦ ਹੁੰਦੀ ਹੈ?

ਗੁਰੂ ਜੀ—'ਐ ਗੁਰੂ ਕੇ ਪਿਆਰਿਓ! ਸ਼ਾਸਤਰਕਾਰਾਂ ਨੇ ਪਰਲੋ ਚਾਰ ਤਰ੍ਹਾਂ ਦੀ ਦੱਸੀ ਹੈ।'

੧. ਨਿੱਤ। ੨. ਨਮਿੱਤ। ੩. ਅਵਾਂਤਰ। ੪. ਮਹਾਂ ਪਰਲੋ।

੧. ਨਿੱਤ ਪਰਲੋ—ਰਾਤ ਨੂੰ ਸੌਣਾ 'ਨਿੱਤ ਪਰਲੋ' ਕਹਿੰਦੇ ਹਨ।

੨. ਨਮਿੱਤ ਪਰਲੋ—ਉਮਰ ਭੋਗ ਕੇ ਮਰਨਾ ਨਮਿੱਤ ਪਰਲੋ ਹੈ।

੩. ਅਵਾਂਤਰ ਪਰਲੋ—ਧਰਤੀ 'ਤੇ ਵਸਣ ਵਾਲੇ ਸਭ ਜੀਵ-ਜੰਤੂ ਖ਼ਤਮ ਹੋ ਜਾਣੇ। ਬ੍ਰਹਮ ਪੁਰੀ, ਵਿਸ਼ਨੂੰ ਪੁਰੀ, ਸ਼ਿਵ ਪੁਰੀ, ਇੰਦਰ ਪੁਰੀ ਆਦਿ ਉਤਲੀਆਂ ਪੁਰੀਆਂ ਬਚ ਜਾਣੀਆਂ ਇਸ ਨੂੰ ਅਵਾਂਤਰ ਪਰਲੋ ਕਹਿੰਦੇ ਹਨ।*

---

** ਸ੍ਰੀ ਮਦ ਭਾਗਵਤ ਦੇ ੧੨ਵੇਂ ਸੰਕੰਧ ਦੇ ੯ਵੇਂ ਅਧਿਆ ਵਿਚ ਆਉਂਦਾ ਹੈ, ਕਿ—*

*ਇਕ ਵਾਰ ਦੀ ਗੱਲ ਹੈ, ਕਿ ਅਵਾਂਤਰ ਪਰਲੋ ਹੋ ਗਈ ਤਾਂ ਸਾਰੇ ਪਾਣੀ ਹੀ ਪਾਣੀ ਫੈਲ ਗਿਆ। ਮਾਰਕੰਡਾ ਰਿਖੀ ਪਾਣੀ 'ਤੇ ਤਰਦਾ ਤਰਦਾ ਜਾ ਰਿਹਾ ਸੀ। ਜਾਂਦਾ-ਜਾਂਦਾ (ਇਲਾਹਾਬਾਦ) ਪ੍ਰਾਗਰਾਜ ਜਾ ਪੁੱਜਾ। ਉਥੇ ਇਕ ਬੋਹੜ ਦਾ ਦਰੱਖ਼ਤ ਹੈ (ਜਿਸ ਨੂੰ ਅਖੈ ਬੱਟ ਕਹਿੰਦੇ ਹਨ) ਉਸ ਨਾਲ ਅਟਕ ਗਿਆ। ਕੀ ਦੇਖਿਆ ਕਿ ਉਸ ਬੋਹੜ ਦੇ ਦਰੱਖ਼ਤ 'ਤੇ ਇਕ ਛੋਟਾ ਜਿਹਾ ਬੱਚਾ ਬੈਠਾ ਹੈ, ਰਿਖੀ ਹੈਰਾਨ ਜਿਹਾ ਹੋ ਗਿਆ। ਕੁਝ ਰੁਕ ਕੇ ਪੁੱਛਿਆ : ਤੂੰ ਕੌਣ ਹੈਂ ਭਾਈ! ਤੇ ਇਥੇ ਬੈਠਾ ਕੀ ਕਰ ਰਿਹਾ ਹੈਂ ?*

*ਬਾਲਾ ਪ੍ਰੀਤਮ—ਮੈਂ ਈਸ਼ਵਰ ਹਾਂ ਤੇ ਇਸ ਅਵਾਂਤਰ ਪਰਲੋ ਦਾ ਨਜ਼ਾਰਾ ਦੇਖ ਰਿਹਾਂ ਹਾਂ ਅਤੇ ਸੋਚ ਰਿਹਾ ਹਾਂ ਕਿ ਕਦ ਇਹ ਪਾਣੀ ਸੁੱਕੇ ਤੇ ਸੰਸਾਰ ਦੀ ਰਚਨਾ ਕਰਾਂ।*

੪. ਮਹਾਂ ਪਰਲੋ—ਜਦ ਜੀਵਾਂ ਦੇ ਕਰਮ ਫਲ ਦੇਣੋਂ ਹਟ ਜਾਂਦੇ ਹਨ ਉਸ ਵੇਲੇ ਇਹ ਸਾਰੇ ਜੀਵ ਜ਼ਮੀਨ ਵਿਚ ਗਰਕ ਹੋ ਜਾਂਦੇ ਹਨ। ਧਰਤੀ, ਪਾਣੀ ਵਿਚ ਵਿਲੀਨ ਹੋ ਜਾਂਦੀ ਹੈ। ਪਾਣੀ ਨੂੰ ਅੱਗ ਖ਼ਤਮ ਕਰ ਦੇਂਦੀ ਹੈ। ਅੱਗ, ਹਵਾ ਵਿਚ ਮਿਲ ਜਾਂਦੀ ਹੈ। ਹਵਾ, ਅਕਾਸ਼ ਵਿਚ ਸਮਾ ਜਾਂਦੀ ਹੈ। ਅਕਾਸ਼, ਮਾਇਆ ਵਿਚ। ਮਾਇਆ ਸੂਖਮ ਰੂਪ ਹੋ ਕੇ ਈਸ਼ਵਰ ਵਿਚ ਲਯ ਹੋ ਜਾਂਦੀ ਹੈ। ਸੋ, ਇਸ ਨੂੰ 'ਮਹਾਂ ਪਰਲੋ' ਕਹਿੰਦੇ ਹਨ, ਜਿਸ ਵਿਚ ਸੱਤ ਉਪਰਲੇ ਲੋਕ ਵੀ ਖ਼ਤਮ ਹੋ ਜਾਂਦੇ ਹਨ। ਮਹਾਂ ਪਰਲੋ ਵਿਚ ਕੁਝ ਵੀ ਬਾਕੀ ਨਹੀਂ ਰਹਿੰਦਾ ਸਿਵਾਏ ਬ੍ਰਹਮ ਤੋਂ। ਵਾਹਿਗੁਰੂ ਪਰਮੇਸ਼ਰ ਸੁੰਨ ਸਮਾਧੀ ਵਿਚ ਲੀਨ ਹੋ ਜਾਂਦਾ ਹੈ। ਸਤਿਗੁਰੂ ਜੀ ਮਹਾਰਾਜ ਫ਼ੁਰਮਾਉਂਦੇ ਹਨ :

*ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥ (ਅੰਗ ੧੦੨੬)*

ਕਬੀਰ ਭਗਤ ਜੀ ਗਉੜੀ ਰਾਗ ਵਿਚ ਮਹਾਂ ਪਰਲੋ ਦਾ ਜ਼ਿਕਰ ਕਰਦੇ ਹਨ—

*ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ॥*
*ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ॥੩॥*
*ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ॥*
*ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ॥੪॥ (ਅੰਗ ੩੩੫)*

ਸੋ ਸਤਿਗੁਰੂ ਜੀ ਪਹਿਲੀਆਂ ਛੇ ਪਉੜੀਆਂ ਵਿਚ ਮਹਾਂ ਪਰਲੋ ਦਾ ਜ਼ਿਕਰ ਕਰਨਗੇ ਅਤੇ ਅਖ਼ੀਰਲੀਆਂ ਦੋ ਪਉੜੀਆਂ ਵਿਚ ਸੰਸਾਰ-ਰਚਨਾ ਦਾ ਵਰਣਨ ਕਰਨਗੇ—

## ਸਲੋਕੁ ॥

## ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥

**ਪਦ ਅਰਥ :** ਸਰਗੁਨ= ਮਾਇਆ ਦੇ ਤਿੰਨਾਂ (ਸਤੋ, ਰਜੋ, ਤਮੋ) ਗੁਣਾਂ ਸਮੇਤ। ਨਿਰਗੁਨ= ਤਿੰਨਾਂ ਗੁਣਾਂ ਤੋਂ ਰਹਿਤ। ਸੁੰਨ= ਅਫੁਰ, ਫੁਰਨੇ-ਰਹਿਤ, ਕੋਈ ਖ਼ਿਆਲ ਨਹੀਂ ਜਿਥੇ।

**ਅਰਥ :** (ਰਜੋ, ਤਮੋ, ਸਤੋ ਰੂਪ) ਤਿੰਨਾਂ ਗੁਣਾਂ ਤੋਂ ਰਹਿਤ ਜੋ ਨਿਰਾਕਾਰ ਬ੍ਰਹਮ ਹੈ। ਉਹ ਆਪ ਹੀ ਮਹਾਂ ਪਰਲੋ ਵਿਚ ਸੁੰਨ ਸਮਾਧੀ ਵਿਚ ਸਥਿਤ ਸੀ। ਫਿਰ ਉਸ ਨੇ ਆਪ ਹੀ ਸਰਗੁਣ ਰੂਪ ਹੋ ਕੇ—

## ਆਪਨ ਕੀਆ ਨਾਨਕਾ
## ਆਪੇ ਹੀ ਫਿਰਿ ਜਾਪਿ ॥੧॥

**ਪਦ ਅਰਥ :** ਆਪਨ= ਆਪਣੇ ਆਪ ਤੋਂ । ਕੀਆ= ਕੀਤਾ । ਫਿਰਿ= ਮੁੜ ਕੇ । ਜਾਪਿ= ਜਾਣਦਾ ਹੈ ।

**ਅਰਥ :** ਆਪਣੇ ਆਪ ਤੋਂ ਸੰਸਾਰ ਪੈਦਾ ਕੀਤਾ ਹੈ । ਗੁਰੂ ਜੀ ਕਹਿੰਦੇ ਹਨ—ਫਿਰ ਆਪ ਹੀ ਜੀਵਾਂ ਨੂੰ ਖਾਣ ਪੀਣ ਦੇਣਾ ਅਤੇ ਆਪ ਹੀ ਇਨ੍ਹਾਂ ਨੂੰ ਲਯ ਕਰਨਾ ਵੀ ਜਾਣਦਾ ਹੈ ॥੧॥

## ਅਸਟਪਦੀ ॥

## ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥
## ਪਾਪ ਪੁੰਨ ਤਬ ਕਹ ਤੇ ਹੋਤਾ ॥

**ਪਦ ਅਰਥ :** ਅਕਾਰੁ= ਵਜੂਦ, ਸਰੂਪ, ਸ਼ਕਲ, ਸੂਰਤ । ਦ੍ਰਿਸਟੇਤਾ= ਦਿਸਦਾ । ਕਹ= ਕਿਸ । ਤੇ= ਤੋਂ । ਹੋਤਾ= ਹੁੰਦਾ ।

**ਅਰਥ :** ਜਿਸ ਵੇਲੇ ਮਹਾਂ ਪਰਲੋ ਸਮੇਂ ਇਸ ਸ੍ਰਿਸ਼ਟੀ ਦਾ ਆਕਾਰ ਕੁਝ ਵੀ ਦਿਸਦਾ ਨਹੀਂ । ਉਸ ਵੇਲੇ ਪਾਪ ਤੇ ਪੁੰਨ ਕਿਸ ਤੋਂ ਹੁੰਦੇ ਸਨ ? ਭਾਵ ਕੌਣ ਕਰਦੇ ਸਨ ਅਰਥਾਤ ਕੋਈ ਨਹੀਂ ਸੀ ਕਰਦਾ ।

## ਜਬ ਧਾਰੀ ਆਪਨ ਸੁੰਨ ਸਮਾਧਿ ॥
## ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥

**ਪਦ ਅਰਥ :** ਧਾਰੀ= ਲਾਈ ਹੋਈ । ਬਿਰੋਧ= ਝਗੜਾ । ਕਮਾਤਿ= ਕਮਾਉਂਦਾ, ਕਰਦਾ ।

**ਅਰਥ :** ਜਿਸ ਵੇਲੇ ਪਰਮਾਤਮਾ ਨੇ ਆਪ ਅਫੁਰ ਸਮਾਧੀ ਲਾਈ ਹੋਈ ਸੀ, ਉਸ ਵੇਲੇ ਜੱਦੀ-ਪੁਸ਼ਤੀ ਵੈਰ ਅਤੇ ਝਗੜਾ (ਦੰਗਾ ਫ਼ਸਾਦ) ਕੌਣ ਕਮਾਉਂਦਾ ਸੀ ?

## ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥
## ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥

**ਪਦ ਅਰਥ :** ਬਰਨੁ= ਵਰਨ। ਚਿਹਨੁ= ਨਿਸ਼ਾਨ, ਲਕੀਰਾਂ। ਜਾਪਤ= ਜਾਣਿਆ ਜਾਂਦਾ। ਕਹੁ= ਦੱਸੋ। ਕਿਸਹਿ= ਕਿਸ ਨੂੰ। ਬਿਆਪਤ= ਲੱਗਦੇ।

**ਅਰਥ :** ਜਿਸ ਵੇਲੇ ਮਹਾਂ ਪਰਲੋ ਸਮੇਂ ਇਸ ਜੀਵ ਦਾ ਚਹੁੰ ਵਰਨਾਂ ਵਿਚੋਂ ਕੋਈ ਵਰਨ ਅਤੇ ਚਿੰਨ੍ਹ ਨਹੀਂ ਸੀ ਜਾਣਿਆ ਜਾਂਦਾ। ਦੱਸੋ, ਉਸ ਵੇਲੇ ਖ਼ੁਸ਼ੀ ਤੇ ਗ਼ਮੀ ਕਿਸ ਨੂੰ ਲੱਗਦੀ ਸੀ ?

## ਜਬ ਆਪਨ ਆਪ ਆਪਿ ਪਾਰਬ੍ਰਹਮ ॥
## ਤਬ ਮੋਹ ਕਹਾ ਕਿਸੁ ਹੋਵਤ ਭਰਮ ॥

**ਪਦ ਅਰਥ :** ਮੋਹ= ਮਮਤਾ। ਕਹਾ= ਕਿਥੇ। ਹੋਵਤ= ਹੁੰਦਾ। ਭਰਮ= ਭੁਲੇਖਾ, ਵਹਿਮ।

**ਅਰਥ :** ਜਿਸ ਵੇਲੇ ਆਪ ਹੀ ਪਰਮੇਸ਼ਰ ਆਪਣੇ ਆਪ ਵਿਚ ਸਥਿਤ ਸੀ। ਤਦੋਂ ਮੋਹ ਕਿੱਥੇ ਸੀ ਅਤੇ ਭਰਮ ਕਿਸ ਨੂੰ ਹੁੰਦਾ ਸੀ।

## ਆਪਨ ਖੇਲੁ ਆਪਿ ਵਰਤੀਜਾ ॥
## ਨਾਨਕ ਕਰਨੈਹਾਰੁ ਨ ਦੂਜਾ ॥੧॥

**ਪਦ ਅਰਥ :** ਵਰਤੀਜਾ= ਵਰਤਾਇਆ, ਬਣਾਇਆ। ਕਰਨੈਹਾਰੁ= ਕਰਨ ਵਾਲਾ।

**ਅਰਥ :** ਇਸ ਮਹਾਂ ਪਰਲੋ ਦਾ ਖੇਲ ਉਸ ਪਰਮੇਸ਼ਰ ਦਾ ਆਪਣਾ ਹੈ, ਉਸਨੇ ਆਪ ਹੀ ਵਰਤਾਇਆ ਹੈ। ਗੁਰੂ ਜੀ ਕਹਿੰਦੇ ਹਨ— (ਮਹਾਂ ਪਰਲੋ ਕਰਨ ਵਾਲੇ) ਪਰਮਾਤਮਾ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ ॥੧॥

## ਜਬ ਹੋਵਤ ਪ੍ਰਭ ਕੇਵਲ ਧਨੀ ॥
## ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ ॥

**ਪਦ ਅਰਥ :** ਹੋਵਤ= ਹੈ ਸੀ। ਕੇਵਲ= ਸਿਰਫ਼। ਧਨੀ= ਮਾਲਕ। ਬੰਧ= ਬੰਧਨ (ਮਾਇਆ ਦੇ)। ਮੁਕਤਿ= ਛੁਟਕਾਰਾ। ਕਹੁ= ਦੱਸੋ। ਗਨੀ= ਗਿਣੀਏ, ਸਮਝੀਏ।

**ਅਰਥ :** ਜਿਸ ਵੇਲੇ ਮਹਾਂ ਪਰਲੋ ਸਮੇਂ ਸਾਰਿਆਂ ਦਾ ਮਾਲਕ ਪ੍ਰਭੂ ਇਕ ਆਪ ਹੀ ਹੁੰਦਾ ਸੀ। ਉਸ ਵੇਲੇ ਦੱਸੋ, ਬੰਧਨਾਂ ਵਿਚ ਫਸਿਆ ਕਿਸ ਨੂੰ ਅਤੇ ਬੰਧਨਾਂ ਤੋਂ ਮੁਕਤਿ ਕਿਸ ਨੂੰ ਸਮਝੀਏ ?

## ਜਬ ਏਕਹਿ ਹਰਿ ਅਗਮ ਅਪਾਰ ॥
## ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥

**ਪਦ ਅਰਥ :** ਏਕਹਿ= ਇਕ ਹੀ । ਅਗਮ ਅਪਾਰ= ਪਰਮਾਤਮਾ । ਕਉਨ= ਕਿਹੜਾ । ਅਉਤਾਰ= ਉਤਰਦਾ ਸੀ, ਜਾਂਦਾ ਸੀ ।

**ਅਰਥ :** ਜਿਸ ਵੇਲੇ ਇਕੋ ਹੀ ਅਗਮ ਅਪਾਰ ਹਰੀ ਸੀ । ਦੱਸੋ, ਉਸ ਵੇਲੇ ਨਰਕਾਂ ਤੇ ਸੁਰਗਾਂ ਵਿਚ ਕੌਣ ਉਤਰਦਾ ਸੀ ? ਭਾਵ ਜਾਂਦਾ ਸੀ ।

## ਜਬ ਨਿਰਗੁਨ ਪ੍ਰਭ ਸਹਜ ਸੁਭਾਇ ॥
## ਤਬ ਸਿਵ ਸਕਤਿ ਕਹਹੁ ਕਿਤੁ ਠਾਇ ॥

**ਪਦ ਅਰਥ :** ਨਿਰਗੁਨ= ਸਰੀਰ-ਰਹਿਤ । ਸਹਜ= ਅਡੋਲ । ਸੁਭਾਇ= ਮਸਤੀ ਵਿਚ । ਸਿਵ= ਈਸ਼ਵਰ । ਸਕਤਿ= ਪਾਰਬਤੀ, ਕਹਹੁ= ਦੱਸੋ । ਕਿਤੁ ਠਾਇ= ਕਿਸ ਜਗ੍ਹਾ ।

**ਅਰਥ :** ਜਿਸ ਵੇਲੇ ਪਰਮੇਸ਼ਰ ਸ਼ਾਂਤਿ ਸੁਭਾਅ ਅਵਸਥਾ ਵਿਚ ਸਥਿਤ ਸੀ। ਦੱਸੋ ਉਸ ਵੇਲੇ ਸ਼ਿਵ ਤੇ ਪਾਰਬਤੀ ਕਿਸ ਥਾਂ 'ਤੇ ਸੀ ? ਅਥਵਾ :— ਉਸ ਵੇਲੇ ਈਸ਼ਵਰ ਤੇ ਮਾਇਆ ਕਿਸ ਥਾਂ 'ਤੇ ਸੀ ? ਭਾਵ ਕਿਥੇ ਸਨ ਇਹ ਸਾਰੇ ।

## ਜਬ ਆਪਹਿ ਆਪਿ ਅਪਨੀ ਜੋਤਿ ਧਰੈ ॥
## ਤਬ ਕਵਨ ਨਿਡਰੁ ਕਵਨ ਕਤ ਡਰੈ ॥

**ਪਦ ਅਰਥ :** ਜੋਤਿ= ਜੋਤੀ, ਸੱਤਾ, ਸ਼ਕਤੀ। ਧਰੈ= ਧਾਰ ਰਿਹਾ ਸੀ । ਕਵਨ= ਕੌਣ । ਕਤ= ਕਿਸ ਤੋਂ । ਡਰੈ= ਡਰਦਾ ਸੀ ।

**ਅਰਥ :** ਜਿਸ ਵੇਲੇ ਵਾਹਿਗੁਰੂ ਆਪਣੇ ਆਪ ਵਿਚ ਹੀ ਆਪਣੀ ਸੱਤਾ (ਸ਼ਕਤੀ) ਧਾਰੀ (ਜਗਾਈ) ਬੈਠਾ ਹੈ । ਉਸ ਵੇਲੇ ਨਿਡਰ ਕਿਹੜਾ ਸੀ ਅਤੇ ਕੌਣ ਕਿਸੇ ਤੋਂ ਡਰਦਾ ਸੀ ?

## ਆਪਨ ਚਲਿਤ ਆਪਿ ਕਰਨੈਹਾਰ ॥
## ਨਾਨਕ ਠਾਕੁਰ ਅਗਮ ਅਪਾਰ ॥੨॥

**ਪਦ ਅਰਥ :** ਆਪਨ= ਆਪਣੇ । ਚਲਿਤ= ਚਰਿਤ੍ਰ, ਤਮਾਸ਼ੇ । ਕਰਨੈਹਾਰ=

ਕਰਨ ਵਾਲਾ । ਠਾਕੁਰ= ਮਾਲਕ ।

**ਅਰਥ** : (ਮਹਾਂ ਪਰਲੋ ਰੂਪ) ਆਪਣੇ ਤਮਾਸ਼ੇ ਨੂੰ ਉਹ ਪ੍ਰਭੂ ਆਪ ਹੀ ਕਰਨ ਵਾਲਾ ਹੈ । ਗੁਰੂ ਜੀ ਕਹਿੰਦੇ ਹਨ—ਉਹ ਮਾਲਕ ਪਰਮੇਸ਼ਰ ਮਨ ਬਾਣੀ ਦੀ ਪਕੜ ਤੋਂ ਦੂਰ ਅਤੇ ਬੇਅੰਤ ਗੁਣਾਂ ਵਾਲਾ ਹੈ ॥੨॥

## ਅਬਿਨਾਸੀ ਸੁਖ ਆਪਨ ਆਸਨ ॥
## ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥

**ਅਰਥ** : ਜਿਸ ਵੇਲੇ ਸੁਖ ਸਰੂਪ ਪ੍ਰਮਾਤਮਾ ਆਪਣੀ ਮਹਿਮਾ ਵਿਚ ਆਪ ਸਥਿਤ ਸੀ । ਦੱਸੋ, ਉਸ ਵੇਲੇ ਜਨਮ ਮਰਨ ਵਿਚ ਕੋਈ ਕਿੱਥੇ ਨਾਸ ਹੁੰਦਾ ਸੀ। ਅਥਵਾ :— ਉਸ ਵੇਲੇ ਆਸਾ ਤੋਂ ਬਿਨਾਂ ਕੌਣ ਸੀ ਤੇ ਆਸਾ ਵਾਲਾ ਕਿਹੜਾ ਸੀ ?

## ਜਬ ਪੂਰਨ ਕਰਤਾ ਪ੍ਰਭੁ ਸੋਇ ॥
## ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ ॥

**ਅਰਥ** : ਜਿਸ ਵੇਲੇ ਉਹ ਪ੍ਰਭੂ ਕਰਤਾ ਆਪਣੀ ਮਹਿਮਾ ਵਿਚ ਆਪ ਪੂਰਨ ਸੀ । ਦੱਸੋ, ਉਸ ਵੇਲੇ ਜਮਾਂ ਦਾ ਡਰ ਕਿਸ ਨੂੰ ਹੁੰਦਾ ਸੀ ?

## ਜਬ ਅਬਿਗਤ ਅਗੋਚਰ ਪ੍ਰਭ ਏਕਾ ॥
## ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥

**ਪਦ ਅਰਥ** : ਜਬ= ਜਦ, ਜਿਸ ਵੇਲੇ । ਅਬਿਗਤ (ਅਬਜਕਤ)= ਸਰੀਰ ਤੋਂ ਬਿਨਾਂ, ਅਦ੍ਰਿਸ਼ਟ । ਅਗੋਚਰ= ਆਦਿ ਜੋ ਹੱਥਾਂ ਪੈਰਾਂ ਅੱਖਾਂ ਕੰਨਾਂ ਇੰਦ੍ਰਿਆਂ ਦੀ ਪਕੜ ਤੋਂ ਬਾਹਰ । ਕਿਸੁ= ਕਿਸ ਤੋਂ । ਪੂਛਤ= ਪੁੱਛਦੇ । ਲੇਖਾ= ਹਿਸਾਬ-ਕਿਤਾਬ ।

**ਅਰਥ** : ਜਦੋਂ ਪ੍ਰਭੂ ਅਦ੍ਰਿਸ਼ਟ ਤੇ ਅਗੋਚਰ ਇਕ ਆਪ ਹੀ ਸੀ । ਉਸ ਵੇਲੇ (ਕਿਸ ਦੇ ਸੱਜੇ ਤੇ ਖੱਬੇ ਮੋਢੇ 'ਤੇ ਬੈਠ ਕੇ ਦਿਨ ਤੇ ਰਾਤ ਦੀਆਂ ਲਿਖੀਆਂ ਗੱਲਾਂ ਦਾ) ਚਿੱਤ੍ਰ ਗੁਪਤ ਹਿਸਾਬ ਕਿਸ ਦੇ ਪਾਸੋਂ ਪੁੱਛਦੇ ਸਨ ?

## ਜਬ ਨਾਥ ਨਿਰੰਜਨ ਅਗੋਚਰ ਅਗਾਧੇ ॥
## ਤਬ ਕਉਨ ਛੁਟੇ ਕਉਨ ਬੰਧਨ ਬਾਧੇ ॥

**ਪਦ ਅਰਥ :** ਨਾਥ= ਮਾਲਕ । ਨਿਰੰਜਨ= ਮਾਇਆ-ਰਹਿਤ । ਅਗਾਧੇ= ਡੂੰਘਾ । ਬਾਧੇ= ਬੱਝੇ ਹੋਏ ਸਨ ।

**ਅਰਥ :** ਜਦੋਂ ਮਾਇਆ ਰਹਿਤ ਇੰਦ੍ਰੀਆਂ ਕਰ ਕੇ ਅਵਿਸ਼ੇ, ਡੂੰਘਾ ਸੁਆਮੀ ਆਪ ਹੀ ਸੀ । ਉਦੋਂ ਕਿਹੜੇ ਮਾਇਆ ਦੇ ਬੰਧਨਾਂ ਤੋਂ ਮੁਕਤ ਤੇ ਕਿਹੜੇ ਬੰਧਨਾਂ ਵਿਚ ਬੱਝੇ ਹੋਏ ਸਨ ?

## ਆਪਨ ਆਪ ਆਪ ਹੀ ਅਚਰਜਾ ॥
## ਨਾਨਕ ਆਪਨ ਰੂਪ ਆਪ ਹੀ ਉਪਰਜਾ ॥੩॥

**ਪਦ ਅਰਥ :** ਰੂਪ= ਵਜੂਦ, ਹਸਤੀ, ਸਰੀਰ । ਉਪਰਜਾ= ਪੈਦਾ ਕੀਤਾ ।

**ਅਰਥ :** ਜਦੋਂ ਆਪਣੇ ਅਸਚਰਜ ਰੂਪ ਵਿਚ ਆਪੇ-ਆਪ ਸਥਿਤ ਸੀ । ਗੁਰੂ ਜੀ ਕਹਿੰਦੇ ਹਨ—ਉਸ ਵੇਲੇ ਆਪਣੇ ਰੂਪ ਨੂੰ ਆਪ ਹੀ ਪ੍ਰਗਟ ਕਰ ਰਿਹਾ ਸੀ ।

## ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥
## ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ॥

**ਪਦ ਅਰਥ :** ਜਹ= ਜਦ । ਨਿਰਮਲ ਪੁਰਖੁ= ਪਰਮਾਤਮਾ । ਪੁਰਖ ਪਤਿ= ਜੀਵਾਂ ਦਾ ਮਾਲਕ । ਹੋਤਾ= ਹੁੰਦਾ ਸੀ । ਤਹ= ਤਦ, ਉਸ ਵੇਲੇ ।

**ਅਰਥ :** ਜਦੋਂ ਸਾਰਿਆਂ ਮਨੁੱਖਾਂ ਦਾ ਪਤੀ-ਪਰਮਾਤਮਾ ਕੇਵਲ ਆਪ ਹੀ ਹੁੰਦਾ ਸੀ, ਦੱਸੋ ਉਸ ਵੇਲੇ ਮੈਲ ਤੋਂ ਬਿਨਾਂ (ਸਵੱਛ) ਕੌਣ ਸੀ ਅਤੇ ਮੈਲ ਧੋਂਦਾ ਕੌਣ ਸੀ ?

## ਜਹ ਨਿਰੰਜਨ ਨਿਰੰਕਾਰ ਨਿਰਬਾਨ ॥
## ਤਹ ਕਉਨ ਕਉ ਮਾਨ ਕਉਨ ਅਭਿਮਾਨ ॥

**ਪਦ ਅਰਥ :** ਨਿਰੰਜਨ= ਅਕਾਰ-ਰਹਿਤ । ਨਿਰਬਾਨ= ਬੰਧਨ ਮੁਕਤ । ਕਉਨ= ਕਿਸ । ਕਉ= ਨੂੰ । ਮਾਨ= ਇੱਜ਼ਤ-ਮਾਣ । ਅਭਿਮਾਨ= ਅਪਮਾਨ ।

**ਅਰਥ :** ਜਦੋਂ ਪਰਮੇਸ਼ਰ ਆਪ ਬੰਧਨਾਂ ਤੋਂ ਰਹਿਤ ਸੀ, ਉਸ ਵੇਲੇ ਸਤਿਕਾਰ ਕਿਸ ਦਾ ਸੀ ਅਤੇ ਅਪਮਾਨ ਕਿਸ ਦਾ ਸੀ ?

ਦੂਜਾ ਅਰਥ—ਜਿਸ ਵੇਲੇ ਪਰਮੇਸ਼ਰ ਹੀ ਆਪ ਸੀ ਤੇ ਉਸ ਵਕਤ ਮਾਣ ਤੇ ਅਹੰਕਾਰ ਕਿਸ ਨੂੰ ਹੋਣਾ ਸੀ ?

# ਜਹ ਸਰੂਪ ਕੇਵਲ ਜਗਦੀਸ ॥
# ਤਹ ਛਲ ਛਿਦ੍ਰ ਲਗਤ ਕਹੁ ਕੀਸ ॥

**ਪਦ ਅਰਥ :** ਕੇਵਲ= ਸਿਰਫ਼, ਇਕੋ । ਜਗਦੀਸ= ਜਗਤ ਦਾ ਮਾਲਕ । ਤਹ= ਤਦ । ਛਲ= ਧੋਖਾ । ਛਿਦ੍ਰ= ਛੇਕ (ਸੁਰਾਖ), ਕਮਜ਼ੋਰੀ, ਦੋਸ਼ । ਲਗਤ= ਲੱਗਦੇ । ਕਹੁ= ਦੱਸੋ । ਕੀਸ= ਕਿਸ ਨੂੰ ।

**ਅਰਥ :** ਜਿਸ ਵੇਲੇ ਸ਼ੁੱਧ ਸਰੂਪ ਜਗਤ ਦਾ ਮਾਲਕ ਪ੍ਰਭੂ ਇਕ ਆਪ ਹੀ ਸੀ । ਦੱਸੋ, ਉਸ ਵੇਲੇ ਧੋਖਾ ਤੇ ਦੋਸ਼ (ਐਬ) ਕਿਸ ਨੂੰ ਲੱਗਦੇ ਸਨ ?

# ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥
# ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ ॥

**ਪਦ ਅਰਥ :** ਕਿਸਹਿ= ਕਿਸ ਨੂੰ । ਕਵਨੁ= ਕਿਹੜਾ । ਤ੍ਰਿਪਤਾਵੈ= ਰੱਜਦਾ।

**ਅਰਥ :** ਜਦੋਂ ਜੋਤੀ ਸਰੂਪ ਪਰਮਾਤਮਾ ਆਪਣੀ ਜੋਤ ਨਾਲ ਆਪ ਹੀ ਸਮਾ ਰਿਹਾ ਸੀ । ਉਦੋਂ ਕਿਸ ਨੂੰ ਭੁੱਖ ਲੱਗਦੀ ਸੀ ਅਤੇ ਰੱਜਦਾ ਕੌਣ ਸੀ ?

# ਕਰਨ ਕਰਾਵਨ ਕਰਨੈਹਾਰੁ ॥
# ਨਾਨਕ ਕਰਤੇ ਕਾ ਨਾਹਿ ਸੁਮਾਰੁ ॥੪॥

**ਪਦ ਅਰਥ :** ਕਰਾਵਨ= ਕਰਾਉਣ ਵਾਲਾ । ਕਰਨੈਹਾਰੁ= ਕਰਨ ਵਾਲਾ, ਪਰਮਾਤਮਾ । ਸੁਮਾਰੁ= ਗਿਣਤੀ, ਹਿਸਾਬ ।.

**ਅਰਥ :** ਉਹ ਪਰਮਾਤਮਾ ਆਪ ਹੀ ਸਭ ਕੁਝ ਕਰਨ ਕਰਾਉਣ ਵਾਲਾ ਹੈ । ਗੁਰੂ ਜੀ ਕਹਿੰਦੇ ਹਨ— ਉਸ ਪਰਮੇਸ਼ਰ ਦਾ ਅੰਤ ਨਹੀਂ ਪਾਇਆ ਜਾ ਸਕਦਾ ॥੪॥

# ਜਬ ਅਪਨੀ ਸੋਭਾ ਆਪਨ ਸੰਗਿ ਬਨਾਈ ॥
# ਤਬ ਕਵਨ ਮਾਇ ਬਾਪ ਮਿਤ੍ਰੁ ਸੁਤ ਭਾਈ ॥

**ਅਰਥ :** ਜਿਸ ਵੇਲੇ ਉਸ ਪ੍ਰਭੂ ਨੇ ਆਪਣੀ ਸੋਭਾ ਆਪਣੇ ਨਾਲ ਬਣਾਈ ਹੋਈ ਸੀ । ਉਸ ਵੇਲੇ ਸੋਭਾ ਦੇ ਵਧਾਣ ਵਾਲਾ ਮਾਂ, ਪਿਉ, ਮਿੱਤਰ, ਪੁੱਤਰ ਅਤੇ ਭਰਾ ਕਿਹੜਾ ਸੀ? ਭਾਵ ਕੋਈ ਨਹੀਂ ਸੀ ।

**ਜਹ ਸਰਬ ਕਲਾ ਆਪਹਿ ਪਰਬੀਨ ॥**
**ਤਹ ਬੇਦ ਕਤੇਬ ਕਹਾ ਕੋਊ ਚੀਨ ॥**

**ਪਦ ਅਰਥ :** ਕਲਾ= ਸ਼ਕਤੀ, ਤਾਕਤ । ਪਰਬੀਨ= ਸਿਆਣਾ, ਪਰਮਾਤਮਾ। ਕਹਾ= ਕਿਥੇ । ਚੀਨ= ਜਾਣਦਾ ਪਛਾਣਦਾ ਸੀ ।

**ਅਰਥ :** ਜਦ ਸਾਰੀਆਂ ਤਾਕਤਾਂ ਦਾ ਮਾਲਕ ਸਿਆਣਾ ਪਰਮੇਸ਼ਰ ਆਪ ਹੀ ਸੀ । ਉਸ ਵੇਲੇ ਵੇਦ (ਹਿੰਦੂਆਂ ਦੇ ਧਰਮ ਪੁਸਤਕ), ਕਤੇਬ (ਮੁਸਲਮਾਨਾਂ ਦੇ ਧਰਮ ਪੁਸਤਕਾਂ) ਨੂੰ ਕਦ ਕੋਈ ਜਾਣਦਾ (ਪਛਾਣਦਾ) ਵਿਚਾਰਦਾ ਸੀ ।

**ਜਬ ਆਪਨ ਆਪੁ ਆਪਿ ਉਰਿ ਧਾਰੈ ॥**
**ਤਉ ਸਗਨ ਅਪਸਗਨ ਕਹਾ ਬੀਚਾਰੈ ॥**

**ਪਦ ਅਰਥ :** ਧਾਰੈ= ਧਾਰੀ ਬੈਠਾ ਸੀ । ਸਗਨ= ਚੰਗਾ ਸਮਾਂ । ਅਪਸਗਨ= ਮਾੜਾ ਸਮਾਂ ।

**ਅਰਥ :** ਜਿਸ ਵੇਲੇ ਉਹ ਪਰਮੇਸ਼ਰ ਆਪਣੇ ਆਪ ਨੂੰ ਆਪਣੇ ਹਿਰਦੇ ਵਿਚ ਧਾਰ ਕੇ ਟਿਕਿਆ ਹੋਇਆ ਸੀ । ਉਸ ਵੇਲੇ ਚੰਗੇ ਮਾੜੇ ਸਗਨ ਕੌਣ ਵਿਚਾਰਦਾ ਸੀ ?

**ਜਹ ਆਪਨ ਊਚ ਆਪਨ ਆਪਿ ਨੇਰਾ ॥**
**ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ ॥**

**ਪਦ ਅਰਥ :** ਠਾਕੁਰੁ= ਮਾਲਕ । ਕਹੀਐ= ਆਖਦਾ ਸੀ । ਚੇਰਾ= ਚੇਲਾ, ਸੇਵਕ ।

**ਅਰਥ :** ਜਿਸ ਵੇਲੇ ਉੱਚਾ ਪ੍ਰਮੇਸ਼ਰ ਆਪਣੇ ਆਪ ਦੇ ਨੇੜੇ ਆਪ ਸਥਿਤ ਸੀ । ਉਸ ਵੇਲੇ ਸੁਆਮੀ ਕੌਣ ਅਤੇ ਚੇਲਾ (ਦਾਸ) ਕੌਣ ਕਹਿੰਦਾ ਸੀ ?

**ਬਿਸਮਨ ਬਿਸਮ ਰਹੇ ਬਿਸਮਾਦ ॥**
**ਨਾਨਕ ਅਪਨੀ ਗਤਿ ਜਾਨਹੁ ਆਪਿ ॥੫॥**

**ਪਦ ਅਰਥ :** ਬਿਸਮਨ= ਅਸਚਰਜ ਸਰੂਪ ਪਰਮਾਤਮਾ । ਬਿਸਮ= ਅਜੀਬ ਤਮਾਸ਼ੇ । ਰਹੇ ਬਿਸਮਾਦ= ਹੈਰਾਨ ਹੋ ਰਹੇ ਹਨ । ਗਤਿ= ਚਾਲ, ਤੌਰ-ਤਰੀਕਾ। ਜਾਨਹੁ= ਜਾਣਦੇ ਹੋ ।

**ਅਰਥ :** ਹੇ ਪਰਮੇਸ਼ਰ! ਇਸ ਮਹਾਂ ਪਰਲੋ ਰੂਪ ਤਮਾਸ਼ੇ ਨੂੰ ਵੇਖ ਕੇ ਆਪ ਹੀ ਹੈਰਾਨ ਹੋ ਰਹੇ ਹਨ। ਗੁਰੂ ਜੀ ਕਹਿੰਦੇ ਹਨ—ਐ ਵਾਹਿਗੁਰੂ! ਆਪਣੀ ਗਤੀ ਨੂੰ ਤੁਸੀਂ ਆਪ ਹੀ ਜਾਣਦੇ ਹੋ ॥੫॥

**ਜਹ ਅਛਲ ਅਛੇਦ ਅਭੇਦ ਸਮਾਇਆ॥**
**ਊਹਾ ਕਿਸਹਿ ਬਿਆਪਤ ਮਾਇਆ॥**

**ਪਦ ਅਰਥ :** ਜਹ= ਜਦ। ਅਛਲ= ਜਿਸ ਨੂੰ ਛਲ ਨਾ ਸਕੇ, ਧੋਖਾ ਨਾ ਦੇ ਸਕੇ। ਅਛੇਦ= ਜਿਸ ਨੂੰ ਕੋਈ ਹਥਿਆਰ ਕੱਟ ਨਾ ਸਕੇ। ਅਭੇਦ= ਜਿਸ ਵਿਚ ਭੇਦ (ਫ਼ਰਕ) ਨਾ ਪਾ ਸਕੇ। ਸਮਾਇਆ= ਲੀਣ। ਊਹਾ= ਉਥੇ। ਬਿਆਪਤ= ਲੱਗਦੀ ਸੀ।

**ਅਰਥ :** ਜਿਸ ਵੇਲੇ ਅਛਲ, ਅਛੇਦ ਪ੍ਰਭੂ ਅਭੇਦਤਾ ਵਿਚ ਆਪ ਲੀਣ ਹੋਇਆ ਸੀ। ਉਸ ਵੇਲੇ ਉਥੇ ਮਾਇਆ ਕਿਸ ਨੂੰ ਲੱਗਦੀ ਸੀ?

**ਆਪਸ ਕਉ ਆਪਹਿ ਆਦੇਸੁ॥**
**ਤਿਹੁ ਗੁਣ ਕਾ ਨਾਹੀ ਪਰਵੇਸੁ॥**

**ਪਦ ਅਰਥ :** ਆਪਸ ਕਉ= ਆਪਣੇ ਆਪ ਨੂੰ। ਆਪਹਿ= ਆਪ ਹੀ। ਆਦੇਸੁ= ਨਮਸਕਾਰ। ਤਿਹੁ= ਤਿੰਨਾਂ। ਪਰਵੇਸੁ= ਪ੍ਰਭਾਵ, ਅਸਰ।

**ਅਰਥ :** ਜਿਸ ਵੇਲੇ ਆਪਣੇ ਸਰੂਪ ਨੂੰ ਆਪ ਹੀ ਨਮਸਕਾਰ ਕਰਦਾ ਸੀ। ਉਸ ਵੇਲੇ (ਸਤੋ, ਰਜੋ, ਤਮੋ ਰੂਪ) ਤਿੰਨਾਂ ਗੁਣਾਂ ਦਾ ਵੀ ਕੋਈ ਉਸ ਤੇ ਪ੍ਰਭਾਵ (ਅਸਰ) ਨਹੀਂ ਸੀ।

**ਜਹ ਏਕਹਿ ਏਕ ਏਕ ਭਗਵੰਤਾ॥**
**ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ॥**

**ਪਦ ਅਰਥ :** ਭਗਵੰਤਾ= ਪਰਮਾਤਮਾ। ਕਉਨੁ= ਕਿਹੜਾ। ਅਚਿੰਤੁ= ਬੇ-ਫ਼ਿਕਰ। ਚਿੰਤਾ= ਗ਼ਮ।

**ਅਰਥ :** ਜਿਸ ਵੇਲੇ ਇਕੋ ਇਕ ਪਰਮੇਸ਼ਰ ਇਕ ਹੀ ਸਰੂਪ ਸੀ। ਉਸ ਵੇਲੇ ਬੇ-ਫ਼ਿਕਰ ਕੌਣ ਸੀ ਅਤੇ ਕਿਸ ਨੂੰ ਫ਼ਿਕਰ ਲੱਗ ਰਿਹਾ ਸੀ?

**ਜਹ ਆਪਨ ਆਪੁ ਆਪਿ ਪਤੀਆਰਾ॥**

## ਤਹ ਕਉਨੁ ਕਥੈ ਕਉਨੁ ਸੁਨਨੈਹਾਰਾ ॥

**ਪਦ ਅਰਥ :** ਪਤੀਆਰਾ= ਭਰੋਸਾ ਕਰਨ ਵਾਲਾ । ਕਥੈ= ਬੋਲਦਾ, ਵਿਆਖਿਆ ਕਰ ਕੇ ਦਸਦਾ ਸੀ । ਸੁਨਨੈਹਾਰਾ= ਸੁਣਨ ਵਾਲਾ ਸਰੋਤਾ ।

**ਅਰਥ :** ਜਿਸ ਵੇਲੇ ਆਪਣੇ ਆਪ ਉਤੇ ਆਪ ਹੀ ਭਰੋਸਾ ਕਰਨ ਵਾਲਾ ਸੀ । ਉਸ ਵੇਲੇ ਕਹਿਣ ਵਾਲਾ ਕੌਣ ਸੀ ਅਤੇ ਸੁਣਨ ਵਾਲਾ ਕੌਣ ਸੀ ?

## ਬਹੁ ਬੇਅੰਤ ਊਚ ਤੇ ਊਚਾ ॥
## ਨਾਨਕ ਆਪਸ ਕਉ ਆਪਹਿ ਪਹੂਚਾ ॥੬॥

**ਪਦ ਅਰਥ :** ਬਹੁ= ਬੜਾ ਹੀ । ਪਹੂਚਾ= ਪੁੱਜਾ ਹੋਇਆ ।

**ਅਰਥ :** ਉਹ ਪਰਮੇਸ਼ਰ ਬੜਾ ਹੀ ਬੇਅੰਤ ਤੇ ਉੱਚਿਆਂ ਤੋਂ ਉੱਚਾ ਹੈ* । ਗੁਰੂ ਜੀ ਕਹਿੰਦੇ ਹਨ— ਕਿ ਉਹ ਪ੍ਰਮੇਸ਼ਰ ਆਪਣੇ ਆਪ ਨੂੰ ਆਪ ਹੀ ਪੁੱਜਦਾ ਹੈ, ਉਸ ਵਰਗਾ ਹੋਰ ਕੋਈ ਨਹੀਂ ॥੬॥

ਅੱਗੋਂ ਦੋ ਪਉੜੀਆਂ ਵਿਚ ਸੰਸਾਰ ਰਚਨਾ ਦਾ ਵਰਣਨ ਕਰਦੇ ਹਨ :—

## ਜਹ ਆਪਿ ਰਚਿਓ ਪਰਪੰਚੁ ਅਕਾਰੁ ॥
## ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥

**ਪਦ ਅਰਥ :** ਰਚਿਓ= ਬਣਾਇਆ । ਪਰਪੰਚੁ ਅਕਾਰੁ= ਦ੍ਰਿਸਟਮਾਨ ਸੰਸਾਰ । ਕੀਨੋ= ਕੀਤਾ । ਬਿਸਥਾਰੁ= ਪਸਾਰਾ ।

**ਅਰਥ :** ਜਿਸ ਵੇਲੇ ਜੀਵਾਂ ਦੇ ਕਰਮਾਂ ਦੇ ਫਲ ਦੇਣ ਦਾ ਸਮਾਂ ਹੋਇਆ, ਉਸ ਵੇਲੇ ਪਰਮੇਸ਼ਰ ਨੇ ਆਪ ਹੀ ਦ੍ਰਿਸ਼ਟਮਾਨ ਸੰਸਾਰ ਬਣਾ ਦਿੱਤਾ ਅਤੇ (ਸਤੋ, ਰਜੋ, ਤਮੋ ਰੂਪ) ਤਿੰਨਾਂ ਗੁਣਾਂ ਦਾ ਪਸਾਰਾ ਕਰ ਦਿੱਤਾ ।

## ਪਾਪੁ ਪੁੰਨੁ ਤਹ ਭਈ ਕਹਾਵਤ ॥
## ਕੋਊ ਨਰਕ ਕੋਊ ਸੁਰਗ ਬੰਛਾਵਤ ॥

**ਪਦ ਅਰਥ :** ਭਈ= ਸ਼ੁਰੂ ਹੋ ਗਈ । ਕਹਾਵਤ= ਬੋਲ-ਚਾਲ, ਗੱਲ-ਬਾਤ ।

---

** ਦੁਨੀਆਂ ਦੀ ਨਜ਼ਰ ਵਿਚ ਰਾਜੇ ਉੱਚੇ, ਰਾਜਿਆਂ ਤੋਂ ਬ੍ਰਾਹਮਣ, ਉਨ੍ਹਾਂ ਤੋਂ ਦੇਵਤੇ, ਦੇਵਤਿਆਂ ਤੋਂ ਇੰਦਰ, ਰਾਜਾ ਇੰਦਰ ਤੋਂ ਬ੍ਰਹਸਪਤੀ, ਬ੍ਰਹਸਪਤੀ ਤੋਂ ਬ੍ਰਹਮਾ, ਉਹ ਪਰਮੇਸ਼ਰ ਬ੍ਰਹਮਾ ਆਦਿ ਤੋਂ ਵੀ ਉੱਚਾ ਹੈ ।*

ਬੰਛਾਵਤ= ਮੰਗਣ, ਚਾਹੁਣ ਲੱਗ ਪਿਆ ।

**ਅਰਥ :** ਉਸ ਵੇਲੇ ਪਾਪ ਤੇ ਪੁੰਨ ਦੀ ਕਹਾਣੀ ਸ਼ੁਰੂ ਹੋ ਗਈ ਕਿ ਮਾੜੇ ਕੰਮ ਕਰਨ ਨਾਲ ਪਾਪਾਂ ਦੀ ਪੈਦਾਇਸ਼ ਹੁੰਦੀ ਹੈ ਅਤੇ ਚੰਗੇ ਕੰਮ ਕਰਨ ਨਾਲ ਪੁੰਨ ਪੈਦਾ ਹੁੰਦੇ ਹਨ । ਉਨ੍ਹਾਂ ਪਾਪਾਂ ਪੁੰਨਾਂ ਦੁਆਰੇ ਹੀ ਕੋਈ ਨਰਕਾਂ ਤੇ ਕੋਈ ਸੁਰਗਾਂ ਨੂੰ ਚਾਹੁਣ ਲੱਗ ਪਏ ।

## ਆਲ ਜਾਲ ਮਾਇਆ ਜੰਜਾਲ ॥
## ਹਉਮੈ ਮੋਹ ਭਰਮ ਭੈ ਭਾਰ ॥

**ਪਦ ਅਰਥ :** ਆਲ (ਆਲਯ)= ਘਰ । ਜਾਲ= ਸਾਰੇ । ਜੰਜਾਲ= ਧੰਧੇ, ਬੰਧਨ । ਭੈ= ਡਰ । ਭਾਰ= ਬੋਝ ।

**ਅਰਥ :** ਘਰਾਂ ਦੇ ਧੰਦੇ ਤੇ ਮਾਇਆ ਦੇ ਜੰਜਾਲ ਪੈਣੇ ਸ਼ੁਰੂ ਹੋ ਗਏ । ਹੰਗਤਾ ਮਮਤਾ, ਮੋਹ, ਭਰਮ, ਭੈ ਅਤੇ ਪਾਪਾਂ ਦੇ ਭਾਰ ਵਧਣੇ ਸ਼ੁਰੂ ਹੋ ਗਏ।

## ਦੂਖ ਸੂਖ ਮਾਨ ਅਪਮਾਨ ॥
## ਅਨਿਕ ਪ੍ਰਕਾਰ ਕੀਓ ਬਖ੍ਯਾਨ ॥

**ਪਦ ਅਰਥ :** ਮਾਨ= ਆਦਰ । ਅਪਮਾਨ= ਨਿਰਾਦਰ । ਅਨਿਕ= ਕਈ ਤਰ੍ਹਾਂ ਦੀ । ਕੀਓ= ਕੀਤਾ ਜਾਂਦਾ । ਬਖ੍ਯਾਨ (ਬਖਯਾਨ)= ਗੱਲ-ਬਾਤ, ਪ੍ਰਚਾਰ ।

**ਅਰਥ :** ਕਿਸੇ ਨੂੰ ਦੁੱਖ ਤੇ ਕਿਸੇ ਨੂੰ ਸੁਖ, ਕਿਸੇ ਨੂੰ ਮਾਨ ਅਤੇ ਕਿਸੇ ਨੂੰ ਨਿਰਾਦਰ ਮਿਲਣਾ ਸ਼ੁਰੂ ਹੋ ਗਿਆ । ਜਿਸ ਦਾ ਕਈ ਢੰਗਾਂ ਨਾਲ ਪ੍ਰਚਾਰ ਕੀਤਾ ਜਾਂਦਾ ਹੈ ।

## ਆਪਨ ਖੇਲੁ ਆਪਿ ਕਰਿ ਦੇਖੈ ॥
## ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥

**ਪਦ ਅਰਥ :** ਖੇਲੁ= ਤਮਾਸ਼ਾ । ਦੇਖੈ= ਦੇਖਦਾ ਹੈ । ਸੰਕੋਚੈ= ਸਮੇਟ ਲੈਂਦਾ ਹੈ । ਤਉ= ਤਦ, ਫਿਰ। ਏਕੈ= ਇਕੋ ਇਕ ਰਹਿ ਜਾਂਦਾ ਹੈ ।

**ਅਰਥ :** ਇਹ ਜਗਤ ਸਾਰਾ ਉਸ ਦਾ ਆਪਣਾ ਤਮਾਸ਼ਾ ਹੈ, ਇਸ ਤਮਾਸ਼ੇ ਨੂੰ ਆਪ ਹੀ ਕਰਦਾ ਹੈ, ਆਪ ਹੀ ਦੇਖਦਾ ਹੈ । ਗੁਰੂ ਜੀ ਕਹਿੰਦੇ ਹਨ— ਜਦ ਆਪਣੇ ਤਮਾਸ਼ੇ ਨੂੰ ਸਮੇਟ ਲੈਂਦਾ ਹੈ ਤਾਂ ਫਿਰ ਇਕ ਦਾ ਇਕ ਹੋ ਜਾਂਦਾ ਹੈ ॥੭॥

ਗੁਰੂ ਸਾਹਿਬ ਫ਼ੁਰਮਾਉਂਦੇ ਹਨ—

੧. *ਸਾਂਗੁ ਉਤਾਰਿ ਥੰਮਿ੍ਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥*
*(ਸੂਹੀ ਮ: ੫, ਅੰਗ ੭੩੬)*

੨. *ਅਨੇਕ ਹੈਂ ॥ ਫਿਰਿ ਏਕ ਹੈਂ ॥੪੩॥ (ਜਾਪ, ਦਸਮ ਗ੍ਰੰਥ, ਪੰਨਾ ੨)*

੩. *ਆਪਹਿ ਏਕ ਆਪਹਿ ਅਨੇਕ ॥ (ਅੰਗ ੨੭੯)*

## ਜਹ ਅਬਿਗਤੁ ਭਗਤੁ ਤਹ ਆਪਿ ॥
## ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥

**ਪਦ ਅਰਥ :** ਜਹ= ਜਿਥੇ, ਜਦ । ਅਬਿਗਤੁ (ਅਵਯਕਤ)= ਸਰੀਰ ਰਹਿਤ, ਅਦ੍ਰਿਸਟ, ਪ੍ਰਮਾਤਮਾ । ਤਹ= ਉਥੇ । ਜਹ= ਜਦ । ਪਸਰੈ= ਪਸਰਿਆ, ਫੈਲਿਆ । ਪਾਸਾਰੁ= ਸੰਸਾਰ, ਪਸਾਰਾ, ਖਿਲਾਰਾ । ਪਰਤਾਪਿ= ਮਹਿਮਾ ।

**ਅਰਥ :** ਪਰਮੇਸ਼ਰ ਜਿਥੇ ਆਪ ਟਿਕਿਆ ਹੈ, ਉਥੇ ਹੀ ਉਸ ਦੇ ਭਗਤ ਹਨ । ਜਿਥੇ ਉਸ ਦੇ ਭਗਤ ਬੈਠੇ ਹਨ, ਉਥੇ ਉਹ ਆਪ ਪਰਮੇਸ਼ਰ ਆ ਜਾਂਦਾ ਹੈ । ਜਿਥੇ ਵੀ ਜਿੰਨਾ ਵੀ ਪਸਾਰਾ ਪਸਾਰਿਆ ਹੈ, ਇਹ ਸਾਰਾ ਪਸਾਰਾ ਸੰਤਾਂ ਦੇ ਪ੍ਰਤਾਪ ਵਧਾਉਣ ਵਾਸਤੇ ਕੀਤਾ ਹੈ ।

## ਦੁਹੂ ਪਾਖ ਕਾ ਆਪਹਿ ਧਨੀ ॥
## ਉਨ ਕੀ ਸੋਭਾ ਉਨਹੂ ਬਨੀ ॥

**ਪਦ ਅਰਥ :** ਦੁਹੂ= ਦੋਨਾਂ । ਪਾਖ= ਪੱਖਾਂ, ਪਾਸਿਆਂ । ਧਨੀ= ਮਾਲਕ । ਉਨਹੂ= ਉਸੇ ਨੂੰ ਹੀ ।

**ਅਰਥ :** (ਲੋਕ ਪ੍ਰਲੋਕ, ਭਗਤ-ਅਭਗਤ ਰੂਪ) ਦੋਹਾਂ ਪੱਖਾਂ ਦਾ ਉਹ ਆਪ ਹੀ ਮਾਲਕ ਹੈ । ਉਸ ਪਰਮੇਸ਼ਰ ਦੀ ਸੋਭਾ ਉਸੇ ਨੂੰ ਹੀ ਬਣ ਰਹੀ ਹੈ ।

## ਆਪਹਿ ਕਉਤਕ ਕਰੈ ਅਨਦ ਚੋਜ ॥
## ਆਪਹਿ ਰਸ ਭੋਗਨ ਨਿਰਜੋਗ ॥

**ਪਦ ਅਰਥ :** ਕਉਤਕ= ਤਮਾਸ਼ੇ । ਚੋਜ= ਖੇਡਾਂ । ਭੋਗਨ= ਭੋਗਾਂ ਨੂੰ । ਨਿਰਜੋਗ= ਨਿਰਲੇਪ ।

**ਅਰਥ :** ਅਨੰਦ-ਦਾਇਕ ਜਿਸ ਦੇ ਚੋਜ ਹਨ ਉਹ ਪਰਮੇਸ਼ਰ ਆਪ ਹੀ ਸੰਸਾਰ

ਤਮਾਸ਼ੇ ਨੂੰ ਵਾ :—ਉਹ ਪਰਮੇਸ਼ਰ ਆਪ ਹੀ ਅਨੰਦ-ਦਾਇਕ ਖੇਡਾਂ ਕਰਦਾ ਹੈ। ਆਪ ਹੀ ਇਨ੍ਹਾਂ ਰਸਾਂ ਨੂੰ ਭੋਗਦਾ ਹੈ, ਆਪ ਹੀ ਇਨ੍ਹਾਂ ਰਸਾਂ ਤੋਂ ਨਿਰਲੇਪ ਹੈ।

## ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥
## ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥

**ਪਦ ਅਰਥ :** ਭਾਵੈ= ਚਾਹੁੰਦਾ ਹੈ । ਆਪਨ= ਆਪਣੇ । ਨਾਇ= ਨਾਮ ਵਿਚ। ਲਾਵੈ= ਲਾਉਂਦਾ ਹੈ । ਖਿਲਾਵੈ= ਖਿਡਾਉਂਦਾ ਹੈ ।

**ਅਰਥ :** ਉਹ ਪਰਮੇਸ਼ਰ ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਆਪਣੇ ਨਾਮ ਜਪਣ ਵਿਚ ਲਾ ਲੈਂਦਾ ਹੈ । ਜਿਸ ਨੂੰ ਚਾਹੁੰਦਾ ਹੈ, ਉਸੇ ਨੂੰ ਸੰਸਾਰ ਦੀ ਖੇਡ ਵਿਚ ਖਿਡਾਉਂਦਾ ਹੈ ।

## ਬੇਸੁਮਾਰ ਅਥਾਹ ਅਗਨਤ ਅਤੋਲੈ ॥
## ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥੮॥੨੧॥

**ਪਦ ਅਰਥ :** ਬੇਸੁਮਾਰ= ਬਹੁਤ, ਬੇਅੰਤ । ਅਥਾਹ= ਡੂੰਘਾ । ਅਗਨਤ= ਬੇ ਗਿਣਤ । ਅਤੋਲੈ= ਤੋਲਣ ਤੋਂ ਬਿਨਾਂ । ਜਿਉ= ਜਿਵੇਂ । ਤਿਉ= ਓਵੇਂ । ਬੁਲਾਵਹੁ= ਬੁਲਾਉਂਦੇ ਹੋ । ਬੋਲੈ= ਬੋਲਦਾ ਹੈ ।

**ਅਰਥ :** ਗੁਰੂ ਜੀ ਕਹਿੰਦੇ ਹਨ—ਹੇ ਪਰਮੇਸ਼ਰ! ਆਪ ਬੇਅੰਤ ਹੋ, ਅਥਾਹ ਹੋ, ਅਨ-ਗਿਣਤ ਹੋ, ਤੋਲਣ ਤੋਂ ਰਹਿਤ ਹੋ । ਜਿਵੇਂ ਆਪ ਬੁਲਾਉਂਦੇ ਹੋ, ਤਿਵੇਂ ਦਾਸ ਬੋਲਦਾ ਹੈ ॥੮॥੨੧॥

੧. *ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥*
*(ਅੰਗ ੫੦੮)*

੨. *ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥*
*(ਅੰਗ ੭੨੨)*

੩. *ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥*
*ਦਾਸਨਿ ਦਾਸੁ ਕਹੈ ਜਨੁ ਨਾਨਕੁ*
*ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥ (ਅੰਗ ੭੩੪)*

੪. *ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥*
*(ਅੰਗ ੭੬੩)*

੫. ਕਹਿਓ ਪ੍ਰਭੂ ਸੁ ਭਾਖਿ ਹੋਂ॥ ਕਿਸੂ ਨ ਕਾਨ ਰਾਖਿ ਹੋਂ॥

(ਦਸ਼ਮ ਗ੍ਰੰਥ, ਪੰਨਾ ੫੭)

## ਸਲੋਕੁ ॥
## ਜੀਅ ਜੰਤ ਕੇ ਠਾਕੁਰਾ
## ਆਪੇ ਵਰਤਣਹਾਰ ॥

**ਪਦ ਅਰਥ :** ਜੀਅ ਜੰਤ= ਛੋਟੇ ਵੱਡੇ ਜੀਵ । ਠਾਕੁਰਾ= ਮਾਲਕਾ ।

**ਅਰਥ :** ਹੇ ਛੋਟੇ ਵੱਡੇ ਜੀਆਂ ਜੰਤਾਂ ਦੇ ਮਾਲਕਾ! ਤੂੰ ਆਪ ਹੀ ਸਾਰਿਆਂ ਵਿਚ ਵਰਤਣ ਵਾਲਾ ਹੈਂ ।

## ਨਾਨਕ ਏਕੋ ਪਸਰਿਆ
## ਦੂਜਾ ਕਹ ਦ੍ਰਿਸਟਾਰ ॥੧॥

**ਪਦ ਅਰਥ :** ਪਸਰਿਆ= ਫੈਲਿਆ ਹੋਇਆ । ਕਹ= ਕਿਥੇ । ਦ੍ਰਿਸਟਾਰ= ਦਿਸਦਾ ਹੈ, ਦੇਖਣ ਵਿਚ ਆਉਂਦਾ ਹੈ ।

**ਅਰਥ :** ਗੁਰੂ ਜੀ ਕਹਿੰਦੇ ਹਨ—ਜਦ ਇਕ ਆਪ ਹੀ ਸਾਰੇ ਫੈਲਿਆ ਹੋਇਆ ਹੈ, ਤਾਂ ਉਸ ਤੋਂ ਬਿਨਾਂ ਕੋਈ ਹੋਰ ਦੂਜਾ ਕਿਥੇ ਨਜ਼ਰ ਆਉਂਦਾ ਹੈ ॥੧॥

## ਅਸਟਪਦੀ ॥
## ਆਪਿ ਕਥੈ ਆਪਿ ਸੁਨਨੈਹਾਰੁ ॥
## ਆਪਹਿ ਏਕੁ ਆਪਿ ਬਿਸਥਾਰੁ ॥

**ਪਦ ਅਰਥ :** ਕਥੈ= ਕਹਿੰਦਾ, ਵਿਆਖਿਆ ਕਰਦਾ ਹੈ, ਪ੍ਰਚਾਰ ਕਰਦਾ ਹੈ । ਸੁਨਨੈਹਾਰੁ= ਸੁਣਨ ਵਾਲਾ, ਸਰੋਤਾ । ਬਿਸਥਾਰੁ= ਖਿਲਾਰਾ ।

**ਅਰਥ :** ਹੇ ਪਰਮੇਸ਼ਰ! ਤੂੰ ਆਪ ਹੀ ਗੁਰੂ ਰੂਪ ਹੋ ਕੇ ਵਖਿਆਨ ਕਰਨ ਵਾਲਾ ਹੈਂ, ਆਪ ਹੀ ਅਧਿਕਾਰੀ ਸਿੱਖ ਬਣ ਕੇ ਸੁਣਨ ਵਾਲਾ ਹੈਂ । ਇਕ ਰੂਪ ਵੀ ਤੂੰ ਆਪ ਹੈਂ । ਅਨੇਕ ਰੂਪ ਵੀ ਤੂੰ ਆਪ ਹੈਂ ।

## ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥

## ਆਪਨੈ ਭਾਣੈ ਲਏ ਸਮਾਏ ॥

**ਪਦ ਅਰਥ :** ਭਾਵੈ= ਚੰਗਾ ਲੱਗਦਾ। ਭਾਣੈ= ਰਜ਼ਾ ਵਿਚ, ਹੁਕਮ ਵਿਚ।

**ਅਰਥ :** ਜਦੋਂ ਤੈਨੂੰ ਭਾਉਂਦਾ ਹੈ ਤਾਂ ਹੀ ਤੂੰ ਸ੍ਰਿਸ਼ਟੀ ਪੈਦਾ ਕਰਦਾ ਹੈਂ। ਫਿਰ ਆਪਣੇ ਹੁਕਮ ਵਿਚ ਹੀ ਦੁਨੀਆਂ ਨੂੰ ਸਮੇਟ ਲੈਂਦਾ ਹੈਂ।

## ਤੁਮ ਤੇ ਭਿੰਨ ਨਹੀ ਕਿਛੁ ਹੋਇ ॥
## ਆਪਨ ਸੂਤਿ ਸਭੁ ਜਗਤੁ ਪਰੋਇ ॥

**ਪਦ ਅਰਥ :** ਭਿੰਨ= ਵੱਖਰਾ। ਹੋਇ= ਹੁੰਦਾ। ਸੂਤਿ= ਸੂਤਰ ਵਿਚ, ਧਾਗੇ ਨਾਲ, ਹੁਕਮ ਦੇ ਧਾਗੇ ਨਾਲ। ਪਰੋਇ= ਸੀਤਾ ਹੋਇਆ, ਪਰੋਤਾ ਹੋਇਆ।

**ਅਰਥ :** ਹੇ ਪਰਮੇਸ਼ਰ! ਆਪ ਜੀ ਦੇ ਹੁਕਮ ਤੋਂ ਬਿਨਾਂ ਕੁਝ ਵੀ ਨਹੀਂ ਹੁੰਦਾ। ਤੁਸੀਂ ਆਪਣੇ ਹੁਕਮ (ਸੱਤਾ) ਰੂਪੀ ਸੂਤਰ ਵਿਚ ਸਾਰੇ ਜਗਤ ਨੂੰ ਪਰੋ ਰੱਖਿਆ ਹੈ।

## ਜਾ ਕਉ ਪ੍ਰਭ ਜੀਉ ਆਪਿ ਬੁਝਾਏ ॥
## ਸਚੁ ਨਾਮੁ ਸੋਈ ਜਨੁ ਪਾਏ ॥

**ਪਦ ਅਰਥ :** ਜਾ ਕਉ= ਜਿਸ ਨੂੰ। ਬੁਝਾਏ= ਸਮਝਾਉਂਦਾ ਹੈ। ਪਾਏ= ਪਾਉਂਦਾ।

**ਅਰਥ :** ਹੇ ਪਰਮੇਸ਼ਰ ਜੀਓ! ਜਿਸ ਨੂੰ ਤੁਸੀਂ ਆਪ ਸਮਝਾ ਦਿੰਦੇ ਹੋ। ਉਹੀ ਪੁਰਸ਼ ਸੱਚ ਨਾਮ ਨੂੰ ਪਾਉਂਦਾ ਹੈ।

## ਸੋ ਸਮਦਰਸੀ ਤਤ ਕਾ ਬੇਤਾ ॥
## ਨਾਨਕ ਸਗਲ ਸ੍ਰਿਸਟਿ ਕਾ ਜੇਤਾ ॥੧॥

**ਪਦ ਅਰਥ :** ਸੋ= ਉਹੀ। ਸਮ= ਬਰਾਬਰ। ਦਰਸੀ= ਦੇਖਣ ਵਾਲਾ, ਇਕ ਸਮਾਨ ਦੇਖਣ ਵਾਲਾ। ਤਤ= ਸਿੱਧਾ ਤੇ ਨਿਚੋੜ, ਸਾਰ। ਬੇਤਾ= ਜਾਣਨ ਵਾਲਾ। ਜੇਤਾ= ਜਿੱਤਣ ਵਾਲਾ।

**ਅਰਥ :** ਉਹੀ ਸਮਦ੍ਰਿਸ਼ਟੀ ਹੈ, ਉਹੀ ਤੱਤ ਵਸਤੂ ਦਾ ਜਾਣਨ ਵਾਲਾ ਹੈ। ਗੁਰੂ ਜੀ ਕਹਿੰਦੇ ਹਨ—ਉਹੀ ਸਾਰੀ ਸ੍ਰਿਸ਼ਟੀ ਨੂੰ ਜਿੱਤਣ ਵਾਲਾ ਹੈ ॥੧॥

## ਜੀਅ ਜੰਤ੍ਰ ਸਭ ਤਾ ਕੈ ਹਾਥ॥
## ਦੀਨ ਦਇਆਲ ਅਨਾਥ ਕੋ ਨਾਥੁ॥

**ਪਦ ਅਰਥ :** ਹਾਥ= ਹੱਥ ਵਿਚ, ਅਧੀਨ, ਕਾਬੂ । ਦੀਨ= ਗ਼ਰੀਬ । ਦਇਆਲ= ਦਇਆ ਕਰਨ ਵਾਲਾ । ਅਨਾਥ= ਯਤੀਮਾਂ ਦਾ, ਬੇ-ਸਹਾਰਿਆਂ ਦਾ। ਕੋ= ਦਾ । ਨਾਥੁ= ਮਾਲਕ ।

**ਅਰਥ :** ਸਾਰੇ ਹੀ ਛੋਟੇ ਵੱਡੇ ਜੀਅ ਜੰਤਾਂ ਦੀ ਡੋਰ ਉਸ ਪ੍ਰਭੂ ਦੇ ਹੱਥ ਵਿਚ ਹਨ। ਉਹ ਪ੍ਰਮੇਸ਼ਰ ਯਤੀਮਾਂ ਦਾ ਮਾਲਕ ਹੈ ਅਤੇ ਗ਼ਰੀਬਾਂ 'ਤੇ ਦਇਆ ਕਰਨ ਵਾਲਾ ਹੈ ।

## ਜਿਸੁ ਰਾਖੈ ਤਿਸੁ ਕੋਇ ਨ ਮਾਰੈ॥

**ਪਦ ਅਰਥ :** ਰਾਖੈ= ਰੱਖਦਾ, ਬਚਾਉਂਦਾ । ਮਾਰੈ= ਮਾਰ ਸਕਦਾ ।

**ਅਰਥ :** ਜਿਸ ਨੂੰ ਉਹ ਪ੍ਰਭੂ ਆਪ ਰੱਖਣਾ ਚਾਹੁੰਦਾ ਹੈ । ਉਸ ਨੂੰ ਕੋਈ ਨਹੀਂ ਮਾਰ ਸਕਦਾ ।

## ਸਾਖੀ—ਹਰਨੀ ਦੀ

ਇਕ ਸ਼ਿਕਾਰੀ ਜੰਗਲ ਵਿਚ ਸ਼ਿਕਾਰ ਕਰਨ ਗਿਆ । ਜੰਗਲ ਵਿਚ ਪੁੱਜਦਿਆਂ ਹੀ ਉਸ ਦੀ ਨਜ਼ਰ ਇਕ ਹਰਨੀ 'ਤੇ ਪਈ । ਹਰਨੀ ਬੇ-ਖ਼ਬਰ ਘੂਕ ਸੁੱਤੀ ਹੋਈ ਸੀ । ਸ਼ਿਕਾਰੀ ਦਾ ਮਨ ਖ਼ੁਸ਼ ਹੋ ਗਿਆ । ਅੱਜ ਦਿਨ ਚੰਗਾ ਚੜ੍ਹਿਆ ਹੈ, ਸ਼ਿਕਾਰ ਸੋਹਣਾ ਹੱਥ ਲੱਗਾ ਹੈ ।

ਪੂਰੀ ਵਿਉਂਤ-ਬੰਦੀ ਨਾਲ ਸ਼ਿਕਾਰੀ ਨੇ ਇਕ ਪਾਸੇ ਜਾਲ ਤਾਣ ਦਿੱਤਾ । ਦੂਜੇ ਪਾਸੇ ਕੁੱਤਾ ਖੜਾ ਕਰ ਦਿੱਤਾ । ਤੀਜੇ ਪਾਸੇ ਅੱਗ ਬਾਲ ਦਿੱਤੀ ਅਤੇ ਚੌਥੇ ਪਾਸੇ ਤੀਰ ਕਮਾਨ ਲੈ ਕੇ ਆਪ ਖਲੋ ਗਿਆ ਤਾਂ ਕਿ ਹਰਨੀ ਕਿਸੇ ਪਾਸਿਓਂ ਵੀ ਨਿਕਲ ਨਾ ਸਕੇ । ਜਦ ਅੱਗ ਦਾ ਸੇਕ ਹਰਨੀ ਨੂੰ ਲੱਗਾ, ਅੱਬੜਵਾਹੇ ਹਰਨੀ ਉੱਠੀ ਤੇ ਨੱਠਣ ਲਈ ਇੱਧਰ ਉਧਰ ਰਾਹ ਤੱਕਿਆ, ਕਿਸੇ ਪਾਸੇ ਕੋਈ ਚਾਰਾ ਚਲਦਾ ਨਾ ਦੇਖ ਕੇ ਹਰਨੀ ਮਾਯੂਸ ਹੋ ਗਈ । ਹਰਨੀ ਪਰੀ-ਪੂਰਨ ਪ੍ਰਮੇਸ਼ਰ ਦੇ ਅੱਗੇ ਅਰਜ਼ੋਈ ਕਰਨ ਲੱਗੀ । ਕਾਰਨ ਕੀ ? ਰੱਬ ਬੇ-ਸਹਾਰਿਆਂ ਦੀ ਛੇਤੀ ਸੁਣਦਾ ਹੈ । ਹਰਨੀ ਦੀ ਅਰਦਾਸ ਕਬੂਲ ਹੋਈ। ਐਸੀ ਹਨ੍ਹੇਰੀ ਚੱਲੀ ਕਿ ਸ਼ਿਕਾਰੀ ਦਾ ਜਾਲ ਅੱਗ ਵਿਚ ਉਡ ਕੇ ਪੈ ਗਿਆ।

ਤੂਫ਼ਾਨ ਤੋਂ ਘਬਰਾ ਕੇ ਸ਼ਿਕਾਰੀ ਦਾ ਹੱਥ ਨਿਸ਼ਾਨੇ ਤੋਂ ਉੱਕ ਗਿਆ । ਤੀਰ ਕੁੱਤੇ ਨੂੰ ਜਾ ਲੱਗਾ । ਹਰਨੀ ਦਾ ਦੂਜਾ ਰਾਹ ਵੀ ਸਾਫ਼ ਹੋ ਗਿਆ । ਉਥੋਂ ਹੀ ਇਕ ਨਾਗ ਨਿਕਲਿਆ ਜਿਸ ਨੇ ਸ਼ਿਕਾਰੀ ਨੂੰ ਡੰਗ ਮਾਰ ਕੇ ਥਾਂ ਹੀ ਮਾਰ ਦਿੱਤਾ ਤੇ ਰੱਬ ਦੀ ਐਸੀ ਕਰਨੀ ਹੋਈ ਉਸੇ ਵੇਲੇ ਜ਼ੋਰ ਦਾ ਮੀਂਹ ਪੈ ਗਿਆ। ਹਰਨੀ ਦੇ ਚਾਰੇ ਰਸਤੇ ਸਾਫ਼ ਹੋ ਗਏ । ਹਰਨੀ ਨੇ ਰੱਬ ਦਾ ਸੌ ਸੌ ਸ਼ੁਕਰ ਕੀਤਾ ਤੇ ਸੁਖ ਦਾ ਸਾਹ ਲਿਆ । ਹਰਨੀ ਦੀ ਕੀਤੀ ਅਰਦਾਸ ਤੇ ਪਰਮੇਸ਼ਰ ਵਲੋਂ ਹੋਈ ਰੱਖਿਆ ਦਾ ਜ਼ਿਕਰ ਕਿਸੇ ਕਵੀ ਨੇ ਬੜੇ ਸੋਹਣੇ ਲਫ਼ਜ਼ਾਂ ਵਿਚ ਕੀਤਾ ਹੈ । ਵੰਨਗੀ ਲਈ ਦੇਖੋ—

*ਸੰਕਟ ਕਟੋ ਮੁਰਾਰੀ, ਹਮਰਾ ਸੰਕਟ ਕਟੋ ਮੁਰਾਰੀ।*
*ਸੰਕਟ ਮਹਿ ਇਕ ਸੰਕਟ ਬਨਿਓ, ਅਰਜ਼ ਕਰੇ ਮ੍ਰਿਗਨਾਰੀ[1] ।*
*ਏਕ ਓਰ ਲੇ ਵਾਵਰ[2] ਗਾਡੀ, ਏਕ ਓਰ ਅੱਗ ਜਾਰੀ।*
*ਏਕ ਓਰ ਸੁਆਨ[3] ਕੀਓ ਠਾਢੋ, ਏਕ ਓਰ ਫੰਧਕਾਰੀ[4] ।*
*ਉਲਟਤ ਪਵਨ ਲੈ ਵਾਵਰ ਜਾਰੀ, ਸੁਆਨ ਗਹਿਓ ਸਸਕਾਰੀ।*
*ਭੂਮਿ ਹੀ ਤੇ ਸਰਪ ਜੋ ਨਿਕਸਿਓ ਜਾਇ ਡਸਿਓ ਫੰਧਕਾਰੀ।*
*ਕੂਦਤ ਫਾਂਧਤ ਮ੍ਰਿਗਨੀ ਨਿਕਸੀ ਉਬਰੀ ਸ਼ਰਨ ਤਿਹਾਰੀ।*

ਸੋ, ਇਉਂ ਪ੍ਰਮੇਸ਼ਰ ਜਿਸ ਦੀ ਰਾਖੀ ਆਪ ਕਰੇ ਉਸ ਨੂੰ ਅੱਗ ਦਾ ਸੇਕ ਤੱਕ ਨਹੀਂ ਲੱਗਣ ਦੇਂਦਾ ।

## ਸੋ ਮੂਆ ਜਿਸੁ ਮਨਹੁ ਬਿਸਾਰੈ ॥

**ਪਦ ਅਰਥ :** ਸੋ= ਉਹੀ । ਮੂਆ= ਮਰਦਾ ਹੈ । ਬਿਸਾਰੈ= ਭੁਲਾ ਦਿੰਦਾ ਹੈ।

**ਅਰਥ :** ਮਰਦਾ ਉਹੀ ਹੈ, ਜਿਸ ਨੂੰ ਪਰਮੇਸ਼ਰ ਆਪਣੇ ਮਨ ਵਿਚੋਂ ਭੁਲਾ ਦਿੰਦਾ ਹੈ ।

## ਸਾਖੀ—ਰਾਜੇ ਪ੍ਰੀਛਤ ਦੀ

ਇਕ ਸਮੇਂ ਰਾਜਾ ਪ੍ਰੀਛਤ ਸ਼ਿਕਾਰ ਖੇਡਣ ਲਈ ਜੰਗਲ ਵਿਖੇ ਗਿਆ ਤੇ ਇਸ ਅੱਗੋਂ ਇਕ ਹਿਰਨ ਨਿਕਲਿਆ, ਪਰ ਉਹ ਹੱਥ ਨਾ ਆਇਆ । ਰਾਜੇ ਨੇ ਜਤਨ ਤਾਂ ਬੜੇ ਕੀਤੇ ਪਰ ਸ਼ਿਕਾਰ ਨਾ ਮਿਲਿਆ । ਰਸਤੇ ਵਿਚ ਇਕ ਜਗ੍ਹਾ ਵਿਭਾਂਡਵ ਰਿਖੀ ਤਪ ਕਰ ਰਿਹਾ ਸੀ । ਉਸ ਪਾਸੋਂ ਆ ਕੇ ਰਾਜੇ ਨੇ

*੧. ਹਰਨੀ । ੨. ਜਾਲ । ੩. ਕੁੱਤਾ । ੪. ਸ਼ਿਕਾਰੀ ।*

ਪੁੱਛਿਆ—"ਰਿਖੀ ਜੀ! ਸ਼ਿਕਾਰ ਕਿਸ ਪਾਸੇ ਗਿਆ ਹੈ?" ਰਿਖੀ ਸਮਾਧੀ ਵਿਚ ਬੈਠਾ ਸੀ। ਉਸ ਨੇ ਰਾਜੇ ਨੂੰ ਕੋਈ ਉੱਤਰ ਨਾ ਦਿੱਤਾ। ਰਾਜੇ ਨੂੰ ਬੜਾ ਗੁੱਸਾ ਆਇਆ ਤੇ ਲਾਗੇ ਇਕ ਸੱਪ ਮਰਿਆ ਪਿਆ ਸੀ। ਉਸ ਨੇ ਮਰਿਆ ਹੋਇਆ ਸੱਪ ਤੀਰ ਨਾਲ ਚੁੱਕ ਕੇ ਰਿਖੀ ਦੇ ਗਲ ਪਾ ਦਿੱਤਾ।

ਰਾਜਾ ਆਪਣੇ ਰਾਜ ਮਹਿਲਾਂ ਵਿਚ ਆ ਗਿਆ। ਉਸ ਤੋਂ ਪਿਛੋਂ ਵਿਭਾਂਡਵ ਰਿਖੀ ਦਾ ਚੇਲਾ ਸ੍ਰਿੰਗੀ ਰਿਖੀ ਬ੍ਰਹਮ ਲੋਕ ਵਿਚੋਂ ਬ੍ਰਹਮਾ ਤੋਂ ਵਰ ਲੈ ਕੇ ਆਇਆ ਕਿ 'ਮੈਂ ਜੋ ਵੀ ਮੂੰਹੋਂ ਕਹਾਂ ਪੂਰਾ ਹੋਵੇ।' ਜਦ ਆਪਣੇ ਗੁਰੂ ਪਾਸ ਪੁੱਜਾ ਤਾਂ ਕੀ ਵੇਖਿਆ ਕਿ ਮੇਰੇ ਗੁਰੂ ਦੇ ਗਲ ਵਿਚ ਕਿਸੇ ਨੇ ਮਰਿਆ ਸੱਪ ਪਾਇਆ ਹੋਇਆ ਹੈ। ਪੜਤਾਲ ਕਰਨ ਤੋਂ ਪਤਾ ਲੱਗਾ ਕਿ ਰਾਜੇ ਪ੍ਰੀਛਤ ਨੇ ਪਾਇਆ ਹੈ। ਸਰਾਪ ਦੇ ਦਿੱਤਾ ਕਿ ਜਿਸ ਨੇ ਵੀ ਮੇਰੇ ਗੁਰੂ ਦੇ ਗਲ ਮਰਿਆ ਸੱਪ ਪਾਇਆ ਹੈ ਉਹ ਸੱਤਾਂ ਦਿਨਾਂ ਦੇ ਵਿਚ ਵਿਚ ਹੀ ਸੱਪ ਦੀ ਮੌਤੇ ਮਰ ਜਾਵੇ। ਇਹ ਸਰਾਪ ਦਾ ਜਦ ਵਿਭਾਂਡਵ ਰਿਖੀ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੇ ਚੇਲੇ ਸ੍ਰਿੰਗੀ ਰਿਖੀ ਨੂੰ ਕਿਹਾ—"ਤੂੰ ਬਹੁਤ ਮਾੜਾ ਕੰਮ ਕੀਤਾ ਹੈ, ਰਾਜਾ ਤਾਂ ਬਹੁਤ ਧਰਮਾਤਮਾ ਹੈ, ਤੂੰ ਉਸ ਨੂੰ ਸਰਾਪ ਕਿਉਂ ਦਿੱਤਾ ਹੈ?"

ਸ੍ਰਿੰਗੀ ਰਿਖੀ—"ਉਸ ਨੇ ਤੁਹਾਡੇ ਗਲ ਵਿਚ ਸੱਪ ਕਿਉਂ ਪਾਇਆ?"

ਵਿਭਾਂਡਵ—"ਉਸ ਨੇ ਨਹੀਂ ਪਾਇਆ, ਇਸ ਪਾਸੋਂ ਕਲਜੁਗ ਨੇ ਪਵਾਇਆ ਹੈ।"

ਸ੍ਰਿੰਗੀ ਰਿਖੀ—"ਉਹ ਕਿਵੇਂ?"

ਵਿਭਾਂਡਵ—ਇਕ ਸਮੇਂ ਰਾਜੇ ਪ੍ਰੀਛਤ ਨੂੰ ਕਲਜੁਗ ਮਿਲਿਆ ਤੇ ਕਿਹਾ—"ਹੇ ਰਾਜਾ! ਮੈਂ ਕਿਥੇ ਰਹਾਂ?"

ਰਾਜਾ—ਜਿਥੇ ਜੁਆਰੀਏ, ਚੋਰ, ਜਾਰ ਵਗੈਰਾ ਹੋਣ ਉਥੇ ਰਹੋ।

ਕਲਜੁਗ—ਕੋਈ ਚੰਗੀ ਜਗ੍ਹਾ ਵੀ ਰਹਿਣ ਲਈ ਦਿਓ!

ਰਾਜਾ—ਹਾਂ, ਸੋਨੇ 'ਤੇ ਵੀ ਵਾਸਾ ਕਰ ਸਕਦਾ ਹੈਂ। ਇਹ ਸੁਣ ਕੇ ਕਲਜੁਗ ਚਲਾ ਗਿਆ।

ਜਦੋਂ ਇਹ ਰਾਜਾ ਮੇਰੇ ਪਾਸ ਆਇਆ ਸੀ ਤਾਂ ਉਦੋਂ ਕਲਜੁਗ ਮੱਖੀ ਦਾ ਰੂਪ ਧਾਰ ਕੇ ਇਸ ਦੇ ਸੁਨਹਿਰੀ ਮੁਕਟ 'ਤੇ ਬੈਠਾ ਹੋਇਆ ਸੀ। ਉਸ ਕਲਜੁਗ ਨੇ ਬਿਪ੍ਰੀਤ ਬੁੱਧੀ ਕਰਵਾ ਕੇ ਇਸ ਪਾਸੋਂ ਮੇਰੇ ਗਲ ਵਿਚ ਸੱਪ ਪਵਾਇਆ ਹੈ। ਇਸ ਲਈ ਇਸ ਨੂੰ ਸਰਾਪ ਨਹੀਂ ਸੀ ਦੇਣਾ ਚਾਹੀਦਾ।

ਸ੍ਰਿੰਗੀ ਰਿਖੀ—"ਪਰ ਮੇਰਾ ਬਚਨ ਤਾਂ ਅਟੱਲ ਹੈ, ਇਹ ਤੇ ਜ਼ਰੂਰ ਪੂਰਾ ਹੋਵੇਗਾ।"

ਉਸ ਵੇਲੇ ਵਿਭਾਂਡਵ ਰਿਖੀ ਨੇ ਰਾਜੇ ਨੂੰ ਸੁਨੇਹਾ ਭੇਜ ਦਿੱਤਾ ਕਿ ਤੂੰ ਸੱਤਵੇਂ ਦਿਨ ਨੂੰ ਮਰ ਜਾਣਾ ਹੈ, ਆਪਣਾ ਕੋਈ ਪ੍ਰਬੰਧ ਕਰ ਲੈ।

ਰਾਜੇ ਪ੍ਰੀਛਤ ਨੇ ਜਦ ਇਹ ਸੁਣਿਆ ਤਾਂ ਉਸ ਵੇਲੇ ਆਪਣੀ ਜਾਨ ਬਚਾਉਣ ਵਾਸਤੇ ਵਜ਼ੀਰਾਂ ਨੂੰ ਹੁਕਮ ਦਿੱਤਾ ਕਿ ਗੰਗਾ ਦੇ ਚਲਦੇ ਪ੍ਰਵਾਹ ਵਿਚ ਸ਼ੀਸ਼ ਮਹਿਲ ਬਣਾਓ। (ਉਸ ਜਗ੍ਹਾ ਦਾ ਨਾਮ ਗੜ੍ਹ ਗੰਗਾ ਹੈ, ਹਾਪੜ ਦੇ ਨੇੜੇ ਹੈ, ਵਿਸਾਖੀ ਨੂੰ ਮੇਲਾ ਲੱਗਦਾ ਹੈ) ਜਿਸ ਵਿਚ ਕੀੜੀ ਜਾਂਦੀ ਵੀ ਨਜ਼ਰ ਆਵੇ।

ਉਸ ਸ਼ੀਸ਼ ਮਹਿਲ ਵਿਚ ਸੁਕਦੇਵ ਰਿਖੀ ਜੀ ਪਾਸੋਂ ਸ੍ਰੀ ਮਦ ਭਾਗਵਤ ਦਾ ਪਾਠ ਰਖਵਾ ਦਿੱਤਾ ਤੇ ਇਕਾਗਰ ਚਿਤ ਹੋ ਕੇ ਪਾਠ ਸੁਣਦਾ ਰਿਹਾ। ਜਿਸ ਵੇਲੇ ਧਨੰਤਰ ਵੈਦ ਨੂੰ ਪਤਾ ਲੱਗਾ ਕਿ ਸ੍ਰਿੰਗੀ ਰਿਖੀ ਦੇ ਸਰਾਪ ਕਾਰਣ ਰਾਜੇ ਪ੍ਰੀਛਤ ਨੇ ਮਰ ਜਾਣਾ ਹੈ ਤਾਂ ਦਿਲ ਵਿਚ ਬੜਾ ਅਫ਼ਸੋਸ ਕਰਦਾ ਹੋਇਆ ਤੁਰ ਪਿਆ ਕਿ ਜਿਵੇਂ ਵੀ ਹੋਵੇ ਇਹੋ ਜਿਹੇ ਧਰਮਾਤਮਾ ਰਾਜੇ ਨੂੰ ਬਚਾਉਣਾ ਚਾਹੀਦਾ ਹੈ। ਜਿਸ ਵੇਲੇ ਵੀ ਤੱਛਕ ਨਾਗ ਰਾਜੇ ਨੂੰ ਮਾਰੇਗਾ, ਮੈਂ ਉਸ ਨੂੰ ਜ਼ਿੰਦਾ ਕਰ ਦਿਆਂਗਾ। ਇਧਰੋਂ ਧਨੰਤਰ ਵੈਦ ਚੱਲ ਪਿਆ ਤੇ ਉਧਰੋਂ ਤੱਛਕ ਨਾਗ ਰਾਜੇ ਪ੍ਰੀਛਤ ਨੂੰ ਮਾਰਨ ਵਾਸਤੇ ਚੱਲ ਪਿਆ। ਰਾਹ ਵਿਚ ਦੋਹਾਂ ਦਾ ਮੇਲ ਹੋ ਗਿਆ।

ਤੱਛਕ—"ਤੂੰ ਕੌਣ ਹੈਂ?"

ਧਨੰਤਰ—"ਮੈਂ ਧਨੰਤਰ ਵੈਦ ਹਾਂ, ਤੂੰ ਕੌਣ ਹੈਂ?"

ਤੱਛਕ—"ਮੈਂ ਤੱਛਕ ਨਾਗ ਹਾਂ।"

ਧਨੰਤਰ—"ਤੂੰ ਕਿਥੇ ਚਲਿਆ ਹੈਂ?"

ਤੱਛਕ—"ਮੈਂ ਰਾਜੇ ਪ੍ਰੀਛਤ ਨੂੰ ਮਾਰਨ ਚਲਿਆ ਹਾਂ, ਤੂੰ ਕਿਥੇ ਚਲਿਆ ਹੈਂ?"

ਧਨੰਤਰ—"ਮੈਂ ਰਾਜੇ ਪ੍ਰੀਛਤ ਨੂੰ ਬਚਾਉਣ ਲਈ ਚਲਿਆ ਹਾਂ।"

ਤੱਛਕ ਨੇ ਵਿਚਾਰਿਆ ਕਿ ਪਹਿਲਾਂ ਵੇਖੀਏ ਤਾਂ ਸਹੀ ਕਿ ਇਸ ਵਿਚ ਕਿਤਨੀ ਕੁ ਤਾਕਤ ਹੈ। ਉਸ ਨੇ ਧਨੰਤਰ ਨੂੰ ਕਿਹਾ—"ਪਹਿਲੇ ਤੂੰ ਆਪਣੀ ਤਾਕਤ ਵਿਖਾ ਤੇਰੇ ਵਿਚ ਕਿਤਨੀ ਕੁ ਹੈ।"

ਧਨੰਤਰ ਨੇ ਕਿਹਾ—"ਜਿਥੋਂ ਤੀਕ ਮੇਰੀ ਨਿਗਾਹ ਜਾਵੇਗੀ, ਮੈਂ ਕਿਸੇ ਨੂੰ

ਮਰਨ ਨਹੀਂ ਦੇਵਾਂਗਾ। ਜੇ ਤੂੰ ਮੇਰਾ ਬਲ ਦੇਖਣਾ ਚਾਹੁੰਦਾ ਹੈਂ ਤਾਂ ਇਹ ਜੋ ਪਿੱਪਲ ਦਾ ਬ੍ਰਿਛ ਖਲੋਤਾ ਹੈ, ਇਸ ਨੂੰ ਸਾੜ ਦੇਹ।" ਤੱਛਕ ਨੇ ਫੁੰਕਾਰਾ ਮਾਰ ਕੇ ਉਸ ਨੂੰ ਲੱਕੜਹਾਰੇ ਸਮੇਤ ਹੀ ਭਸਮ ਕਰ ਦਿੱਤਾ।

ਫਿਰ ਧਨੰਤਰ ਨੇ ਕਿਹਾ—"ਇਸ ਦੀ ਸੁਆਹ ਵੀ ਉੱਡਾ ਲੈ।" ਤੱਛਕ ਨੇ ਦੂਜਾ ਫੁੰਕਾਰਾ ਮਾਰਿਆ ਤੇ ਉਸ ਸੜੇ ਬ੍ਰਿਛ ਦੀ ਸੁਆਹ ਵੀ ਉੱਡਾ ਦਿੱਤੀ। ਉਥੇ ਬਿਲਕੁਲ ਸਾਫ਼ ਜਗ੍ਹਾ ਹੋ ਗਈ ਤੇ ਬ੍ਰਿਛ ਦਾ ਕੋਈ ਨਾਮ ਨਿਸ਼ਾਨ ਵੀ ਨਾ ਰਿਹਾ।

ਜਿਸ ਵੇਲੇ ਧਨੰਤਰ ਨੇ ਉਸ ਖਾਲੀ ਜਗ੍ਹਾ ਵੱਲ ਨਿਗਾਹ ਭਰ ਕੇ ਵੇਖਿਆ ਤਾਂ ਲੱਕੜਹਾਰੇ ਸਮੇਤ ਉਸ ਬ੍ਰਿਛ ਨੂੰ ਅੱਗੇ ਨਾਲੋਂ ਵੀ ਖ਼ੂਬਸੂਰਤ ਡਾਲੀਆਂ, ਪੱਤੇ ਤੇ ਫੁੱਲਾਂ ਨਾਲ ਹਰਿਆ ਭਰਿਆ ਕਰ ਦਿੱਤਾ, ਕਿਉਂਕਿ ਧਨੰਤਰ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਸੀ।

ਇਸ ਕੌਤਕ ਨੂੰ ਵੇਖ ਕੇ ਤੱਛਕ ਬੜਾ ਹੈਰਾਨ ਹੋ ਗਿਆ ਤੇ ਦਿਲ ਵਿਚ ਸੋਚਣ ਲੱਗਾ ਕਿ ਜਦੋਂ ਮੈਂ ਰਾਜੇ ਪ੍ਰੀਛਤ ਨੂੰ ਮਾਰਾਂਗਾ ਤਾਂ ਇਹ ਜਿਉਂਦਾ ਕਰ ਦੇਵੇਗਾ, ਇਸ ਲਈ ਪਹਿਲਾਂ ਇਸੇ ਨੂੰ ਹੀ ਕਿਉਂ ਨਾ ਖ਼ਤਮ ਕਰੀਏ।

ਉਸ ਵੇਲੇ ਤੱਛਕ ਨੇ ਧਨੰਤਰ ਨੂੰ ਕਿਹਾ—"ਵੈਦ ਜੀ! ਮੈਂ ਰਾਜੇ ਨੂੰ ਮਾਰਨਾ ਹੈ ਤੇ ਤੁਸਾਂ ਜਿਉਂਦਾ ਕਰਨਾ ਹੈ। ਇਸ ਲਈ ਤੁਹਾਡਾ ਰਾਹ ਹੋਰ ਤੇ ਮੇਰਾ ਰਾਹ ਹੋਰ ਹੋਣਾ ਚਾਹੀਦਾ ਹੈ। ਇੰਨੀ ਗੱਲ ਆਖ ਕੇ ਦੋਵੇਂ ਅੱਡ-ਅੱਡ ਰਸਤਿਆਂ ਪਰ ਤੁਰ ਪਏ। ਤੱਛਕ ਬੜਾ ਕਪਟੀ ਸੀ, ਇਸ ਨੇ ਇਕ ਸੋਹਣੀ ਜਿਹੀ ਸੋਟੀ ਦਾ ਰੂਪ ਧਾਰਿਆ ਤੇ ਜਿਸ ਰਸਤੇ ਧਨੰਤਰ ਜਾ ਰਿਹਾ ਸੀ। ਅੱਗੇ ਜਾ ਕੇ ਲੰਮਾ ਪੈ ਗਿਆ। ਜਦ ਚਲਦਾ ਚਲਦਾ ਧਨੰਤਰ ਉਥੇ ਪੁੱਜਾ ਤਾਂ ਸੋਹਣੀ ਸੋਟੀ ਵੇਖ ਕੇ ਚੁੱਕ ਲਈ। ਜਦੋਂ ਪਿੱਠ ਉਤੇ ਖੁਰਕ ਹੋਈ ਤਾਂ ਇਸੇ ਨਾਲ ਖੁਰਕਣ ਲੱਗ ਪਿਆ। ਤੱਛਕ ਨਾਗ ਨੇ ਉਸ ਵੇਲੇ ਪਿੱਠ ਵਿਚ ਅਜਿਹਾ ਡੰਗ ਮਾਰਿਆ ਕਿ ਧਨੰਤਰ ਵੈਦ ਉਥੇ ਹੀ ਮਰ ਗਿਆ। ਕਿਉਂਕਿ ਪਿੱਠ ਪਿੱਛੇ ਨਜ਼ਰ ਨਹੀਂ ਸੀ ਜਾ ਸਕਦੀ।

ਜਿਸ ਬਾਗ ਵਿਚ ਮਾਲੀ ਫੁੱਲ ਤੋੜ ਰਿਹਾ ਸੀ। ਤੱਛਕ ਕੀੜੀ ਦਾ ਨਿੱਕਾ ਜਿਹਾ ਰੂਪ ਧਾਰ ਕੇ ਇਕ ਫੁੱਲ ਵਿਚ ਪ੍ਰਵੇਸ਼ ਕਰ ਗਿਆ। ਉਹੀ ਫੁੱਲ ਤੋੜ ਕੇ ਮਾਲੀ ਨੇ ਸ਼ੀਸ਼ ਮਹਿਲ ਵਿਚ ਪਹੁੰਚਾ ਦਿੱਤੇ। ਜਦ ਸੁਕਦੇਵ ਰਿਖੀ ਨੇ ਕਥਾ ਦਾ ਭੋਗ ਪਾ ਕੇ ਰਾਜੇ ਨੂੰ ਫੁੱਲਾਂ ਦਾ ਪ੍ਰਸ਼ਾਦ ਵਜੋਂ ਦਿੱਤਾ ਤਾਂ ਉਨ੍ਹਾਂ ਫੁੱਲਾਂ ਨੂੰ ਸੁੰਘਦਿਆਂ ਸਾਰ ਰਾਜਾ ਮਰ ਗਿਆ।

## ਤਿਸੁ ਤਜਿ ਅਵਰ ਕਹਾ ਕੋ ਜਾਇ॥
## ਸਭ ਸਿਰਿ ਏਕੁ ਨਿਰੰਜਨ ਰਾਇ॥

**ਪਦ ਅਰਥ :** ਤਿਸੁ= ਉਸ (ਪਰਮਾਤਮਾ) ਨੂੰ । ਅਵਰ= ਹੋਰ । ਕਹਾ= ਕਿਥੇ । ਕੋ= ਕੋਈ । ਰਾਇ= ਰਾਜਾ ।

**ਅਰਥ :** ਉਸ ਪਰਮੇਸ਼ਰ ਨੂੰ ਛੱਡ ਕੇ ਹੋਰ ਕਿਹੜੀ ਥਾਂ ਹੈ ਜਿਥੇ ਕੋਈ ਜਾਵੇ । ਸਾਰਿਆਂ ਦੇ ਸਿਰ 'ਤੇ ਆਸਰਾ ਰੂਪ ਇਕ ਮਾਇਆ ਮਲ ਅਵਿਦਿਆ ਤੋਂ ਰਹਿਤ ਪਰਮੇਸ਼ਰ ਹੀ ਰਾਜਾ ਹੈ ।

## ਜੀਅ ਕੀ ਜੁਗਤਿ ਜਾ ਕੈ ਸਭ ਹਾਥਿ॥
## ਅੰਤਰਿ ਬਾਹਰਿ ਜਾਨਹੁ ਸਾਥਿ॥

**ਪਦ ਅਰਥ :** ਜੁਗਤਿ= ਤਰੀਕਾ । ਜਾ ਕੈ= ਜਿਸ ਦੇ । ਹਾਥਿ= ਹੱਥ ਵਿਚ।

**ਅਰਥ :** ਸਾਰਿਆਂ ਜੀਵਾਂ ਦੀ ਖਾਣ-ਪੀਣ ਤੇ ਪਹਿਨਣ ਦਾ ਤਰੀਕਾ ਜਿਸ ਪ੍ਰਮੇਸ਼ਰ ਦੇ ਹੱਥ ਵਿਚ ਹੈ । ਉਸ ਨੂੰ ਆਪਣੇ ਅੰਦਰ-ਬਾਹਰ ਦਾ ਸਾਥੀ ਜਾਣਨਾ ਕਰੋ ।

## ਗੁਨ ਨਿਧਾਨ ਬੇਅੰਤ ਅਪਾਰ॥
## ਨਾਨਕ ਦਾਸ ਸਦਾ ਬਲਿਹਾਰ॥੨॥

**ਪਦ ਅਰਥ :** ਨਿਧਾਨ= ਖ਼ਜ਼ਾਨਾ । ਅਪਾਰ= ਪਾਰ-ਉਰਾਰ ਤੋਂ ਰਹਿਤ ।

**ਅਰਥ :** ਉਹ ਪਰਮੇਸ਼ਰ ਦੈਵੀ ਗੁਣਾਂ ਦਾ ਖ਼ਜ਼ਾਨਾ ਹੈ, ਬੇਅੰਤ ਹੈ, ਪਾਰਾਵਾਰ ਤੋਂ ਰਹਿਤ ਹੈ । ਗੁਰੂ ਜੀ ਕਹਿੰਦੇ ਹਨ—ਮੈਂ ਉਸ ਤੋਂ ਹਮੇਸ਼ਾਂ ਸਦਕੇ ਜਾਂਦਾ ਹਾਂ ॥੨॥

## ਪੂਰਨ ਪੂਰਿ ਰਹੇ ਦਇਆਲ॥
## ਸਭ ਊਪਰਿ ਹੋਵਤ ਕਿਰਪਾਲ॥

**ਪਦ ਅਰਥ :** ਪੂਰਨ= ਸੰਪੂਰਨ । ਪੂਰਿ ਰਹੇ= ਭਰਪੂਰ ਹੋ ਰਿਹਾ ਹੈ ।

**ਅਰਥ :** ਉਹ ਦਿਆਲੂ ਪਰਮਾਤਮਾ ਸੰਪੂਰਨ ਜੀਵਾਂ ਵਿਚ ਭਰਪੂਰ ਹੋ ਰਿਹਾ ਹੈ ਅਤੇ ਸਾਰਿਆਂ ਉਤੇ ਕ੍ਰਿਪਾਲੂ ਹੁੰਦਾ ਹੈ ।

## ਅਪਨੇ ਕਰਤਬ ਜਾਨੈ ਆਪਿ ॥
## ਅੰਤਰਜਾਮੀ ਰਹਿਓ ਬਿਆਪਿ ॥

**ਪਦ ਅਰਥ :** ਕਰਤਬ= ਕੰਮਾਂ-ਕਾਰਾਂ ਨੂੰ । ਜਾਨੈ= ਜਾਣਦਾ ਹੈ। ਅੰਤਰਜਾਮੀ= ਅੰਦਰ ਦੀਆਂ ਜਾਣਨ ਵਾਲਾ । ਬਿਆਪਿ= ਮਿਲਿਆ ।

**ਅਰਥ :** ਉਹ ਪਰਮੇਸ਼ਰ ਆਪਣੇ ਕੰਮਾਂ-ਕਾਰਾਂ ਨੂੰ ਆਪ ਹੀ ਜਾਣਦਾ ਹੈ। ਉਹ ਅੰਦਰ ਦੀਆਂ ਜਾਣਨ ਵਾਲਾ ਸਾਰਿਆਂ ਵਿਚ ਮਿਲ ਰਿਹਾ ਹੈ ।

## ਪ੍ਰਤਿਪਾਲੈ ਜੀਅਨ ਬਹੁ ਭਾਤਿ ॥
## ਜੋ ਜੋ ਰਚਿਓ ਸੁ ਤਿਸਹਿ ਧਿਆਤਿ ॥

**ਪਦ ਅਰਥ :** ਪ੍ਰਤਿਪਾਲੈ= ਪਾਲਦਾ ਹੈ । ਭਾਤਿ= ਬਹੁਤੇ ਢੰਗਾਂ ਨਾਲ । ਤਿਸਹਿ= ਉਸੇ ਨੂੰ । ਰਚਿਓ= ਬਣਾਇਆ । ਸੁ= ਉਹ । ਧਿਆਤਿ= ਧਿਆਉਂਦਾ ਹੈ।

**ਅਰਥ :** ਉਹ ਜੀਵਾਂ ਦੀ ਕਈ ਢੰਗਾਂ ਨਾਲ ਪਾਲਣਾ ਕਰਦਾ ਹੈ । ਜੋ-ਜੋ ਵੀ ਉਸ ਨੇ ਬਣਾਇਆ ਹੈ, ਉਹ ਉਸੇ ਨੂੰ (ਪ੍ਰਭੂ) ਧਿਆਉਂਦਾ (ਸਿਮਰਦਾ) ਹੈ।

## ਜਿਸੁ ਭਾਵੈ ਤਿਸੁ ਲਏ ਮਿਲਾਇ ॥
## ਭਗਤਿ ਕਰਹਿ ਹਰਿ ਕੇ ਗੁਣ ਗਾਇ ॥

**ਪਦ ਅਰਥ :** ਭਾਵੈ= ਚਾਹੁੰਦਾ ਹੈ । ਕਰਹਿ= ਕਰਦੇ ਹਨ ।

**ਅਰਥ :** ਜਿਸ ਨੂੰ ਪਰਮੇਸ਼ਰ ਚਾਹੁੰਦਾ ਹੈ ਉਸੇ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ । ਪਰਮੇਸ਼ਰ ਦੇ ਪਿਆਰੇ ਭਗਤ ਉਸ ਦੀ ਭਗਤੀ ਕਰਦੇ ਅਤੇ ਹਰੀ ਦੇ ਗੁਣ ਗਾਉਂਦੇ ਹਨ ।

## ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ ॥
## ਕਰਨਹਾਰੁ ਨਾਨਕ ਇਕੁ ਜਾਨਿਆ ॥੩॥

**ਪਦ ਅਰਥ :** ਬਿਸ੍ਵਾਸੁ= ਭਰੋਸਾ । ਮਾਨਿਆ= ਮੰਨ ਲਿਆ । ਕਰਨਹਾਰੁ= ਪਰਮਾਤਮਾ ।

**ਅਰਥ :** ਜਿਸ ਮਨੁੱਖ ਨੇ ਮਨ ਵਿਚ ਭਰੋਸਾ ਕਰ ਕੇ ਪਰਮੇਸ਼ਰ ਦਾ ਭਾਣਾ ਮੰਨਿਆ ਹੈ । ਗੁਰੂ ਜੀ ਕਹਿੰਦੇ ਹਨ—ਉਸ ਪੁਰਸ਼ ਨੇ ਇਕ ਸਿਰਜਣਹਾਰ

ਪਰਮੇਸ਼ਰ ਨੂੰ ਸਾਰੇ ਹਾਜ਼ਰ-ਨਾਜ਼ਰ ਜਾਣ ਲਿਆ ਹੈ ॥੩॥

## ਜਨੁ ਲਾਗਾ ਹਰਿ ਏਕੈ ਨਾਇ ॥
## ਤਿਸ ਕੀ ਆਸ ਨ ਬਿਰਥੀ ਜਾਇ ॥

**ਪਦ ਅਰਥ :** ਆਸ= ਇੱਛਾ । ਬਿਰਥੀ= ਖ਼ਾਲੀ ।

**ਅਰਥ :** ਜਿਹੜਾ ਵੀ ਮਨੁੱਖ ਇਕ ਹਰੀ ਨਾਮ-ਸਿਮਰਨ ਵਿਚ ਲੱਗਾ ਹੈ। ਉਸ ਦੀ ਇੱਛਾ ਖ਼ਾਲੀ ਨਹੀਂ ਜਾਂਦੀ ਭਾਵ ਅਧੂਰੀ ਨਹੀਂ ਰਹਿੰਦੀ ।

## ਸੇਵਕ ਕਉ ਸੇਵਾ ਬਨਿ ਆਈ ॥
## ਹੁਕਮੁ ਬੂਝਿ ਪਰਮ ਪਦੁ ਪਾਈ ॥

**ਪਦ ਅਰਥ :** ਬੂਝਿ= ਬੁੱਝ ਕੇ । ਪਰਮ ਪਦੁ= ਉੱਚਾ ਦਰਜਾ, ਰੂਹਾਨੀਅਤ, ਆਤਮਕ ਅਨੰਦ ।

**ਅਰਥ :** ਸੇਵਕ ਨੂੰ ਤਾਂ ਮਾਲਕ ਦੀ ਸੇਵਾ ਕਰਨੀ ਹੀ ਬਣ ਆਉਂਦੀ ਹੈ। ਜਿਸ ਨੇ ਹੁਕਮ ਨੂੰ ਬੁਝ (ਸਮਝ) ਕੇ ਉਸ ਨੇ ਉੱਚਾ ਦਰਜਾ ਪ੍ਰਾਪਤ ਕਰ ਲਿਆ।

## ਸਾਖੀ—ਭਾਈ ਮੰਝ ਜੀ

ਦੁਆਬੇ ਵਿਚ ਮੰਝ ਕੀ ਪਿੰਡ ਦਾ ਚੌਧਰੀ ਭਾਈ (ਮੰਝ) ਤੀਰਥਾ ਸੀ । ਘਰ ਵਿਚ ਪੀਰ ਦੀ ਖਾਨਗਾਹ ਬਣਾ ਕੇ ਸਖੀ ਸਰਵਰ ਦੀ ਉਪਾਸਨਾ ਕਰਦਾ । ਕਾਫ਼ੀ ਸਮਾਂ ਇਸੇ ਤਰ੍ਹਾਂ ਲੰਘ ਗਿਆ । ਪਿਛਲੇ ਭਾਗ ਜਾਗੇ ਗੁਰੂ ਦੇ ਸਿੱਖਾਂ ਦਾ ਮੇਲ ਹੋ ਗਿਆ । ਗੁਰੂ-ਘਰ ਦੀ ਸਿਫ਼ਤ ਸੁਣੀ, ਗੁਰਬਾਣੀ ਦੀ ਵਿਚਾਰ ਸੁਣੀ, ਮਨ ਲਾ ਕੇ ਗੁਰੂ ਬਾਣੀ ਪੜ੍ਹੀ ਤੇ ਮਨ ਠੰਡਾ-ਠਾਰ ਹੋ ਗਿਆ । ਗੁਰੂ-ਦਰਸ਼ਨ ਦੀ ਲਾਲਸਾ ਪੈਦਾ ਹੋਈ । ਪਿੰਡ ਦੀ ਚੌਧਰਤਾ ਦਾ ਮਾਣ ਹੋਣ ਕਰ ਕੇ ਸ਼ਰਮ ਖਾ ਗਿਆ ਕਿ ਜੇ ਮੈਂ ਸ੍ਰੀ ਅੰਮ੍ਰਿਤਸਰ ਗੁਰੂ ਦਰਸ਼ਨ ਕਰਨ ਗਿਆ ਤਾਂ ਲੋਕ ਕੀ ਕਹਿਣਗੇ, ਕੁਝ ਰੁਕ ਗਿਆ ।

ਨਗਾਹੇ ਦੀ ਯਾਤਰਾ ਤੋਂ ਵਾਪਿਸ ਆਉਂਦਿਆਂ ਗੁਰੂ-ਦਰਬਾਰ ਵਿਚ ਹਾਜ਼ਰ ਹੋਇਆ, ਗੁਰੂ-ਚਰਨਾਂ 'ਤੇ ਅਦਬ ਨਾਲ ਮੱਥਾ ਟੇਕਿਆ । ਦੋ ਹੱਥ ਜੋੜ ਸਿੱਖੀ ਦੀ ਮੰਗ ਕੀਤੀ—

*ਬਿਨਤੀ ਕੀਨ 'ਹਰਹੁ ਤ੍ਰੈ ਤਾਪ । ਗੁਰ ਸਿੱਖੀ ਕੋ ਬਖਸ਼ਹੁ ਆਪ ।*
*ਜਨਮ ਮਰਨ ਕੋ ਸੰਕਟ ਭਾਰੀ । ਦੀਨ ਜਾਨ ਕਰਿ ਲੇਹੁ ਉਬਾਰੀ' ॥੭॥*

ਗੁਰੂ ਜੀ ਨੇ ਸਰੀਰ 'ਤੇ ਭਿਰਾਈ ਵਾਲਾ ਬਾਣਾ ਦੇਖ ਕੇ ਕਿਹਾ—ਤੀਰਥਾ ਹਿੰਦੂ ਹੋ ਕੇ ਸਰੀਰ 'ਤੇ ਬਾਣਾ ਕੀ ਪਾਇਆ ਜੇ ? ਬੁੱਤਾਂ ਨੂੰ ਪੂਜਦਾ ਹੈਂ, ਸਿੱਖੀ ਕਮਾਣੀ ਤਾਂ ਬੜੀ ਮੁਸ਼ਕਲ ਹੈ।

*ਸੁਨਿ ਕੈ ਸ੍ਰੀ ਅਰਜਨ ਫੁਰਮਾਯਹੁ। ਅਪਨ ਪੀਰ ਤੈਂ ਤੁਰਕ ਬਨਾਯਹੁ।*
*ਸਰਵਰ ਕੇ ਮੁਰੀਦ ਤੁਮ ਰਹੇ। ਇਤ ਗੁਰਸਿੱਖੀ ਦੁਰਲੱਭ ਅਹੇ ॥੮॥*

ਗੁਰਸਿੱਖੀ ਕਮਾਉਣੀ ਬਹੁਤ ਔਖੀ ਹੈ, ਇਹ ਤਾਂ ਖੰਡੇ ਦੀ ਧਾਰ ਨਾਲੋਂ ਵੀ ਤਿੱਖੀ ਤੇ ਵਾਲ ਤੋਂ ਵੀ ਬਰੀਕ ਹੈ ।

*ਖੰਡੇਧਾਰ ਚਲਹਿ ਨਹਿੰ ਗਿਰੇ । ਸੂਖਮ ਅਧਿਕ ਕੇਸ ਤੇ ਪਰੇ ॥੯॥*

ਦੁਨੀਆਂ ਵਿਚ ਅਪਮਾਨਤ ਹੋਣਾ ਪਵੇਗਾ, ਧਨ-ਦੌਲਤ ਗਵਾਉਣਾ ਹੋਵੇਗਾ । ਲੋਕ ਨਿੰਦਾ ਕਰਨਗੇ । ਗੁਰੂ-ਕਸਵੱਟੀ 'ਤੇ ਪੂਰਾ ਉਤਰਨਾ ਬੜਾ ਹੀ ਔਖਾ ਹੈ । ਸਾਕ-ਸਬੰਧੀ ਤੈਨੂੰ ਮਜ਼ਾਕ ਕਰਨਗੇ । ਗ਼ਰੀਬੀ ਦੀ ਅਤਿ ਹੋ ਜਾਵੇਗੀ ਅਤੇ ਤੈਨੂੰ ਕੋਈ ਕੋਲ ਨਹੀਂ ਬੈਠਣ ਦੇਵੇਗਾ । ਜੇ ਏਨਾ ਕੁਝ ਬਰਦਾਸ਼ਤ ਕਰ ਲਵੇਂ ਤਾਂ ਸਿੱਖੀ ਧਾਰਨ ਕਰ !

ਮੰਝ—ਸੱਚੇ ਪਾਤਸ਼ਾਹ ! ਸਭ ਕੁਝ ਮਨਜ਼ੂਰ ਹੈ, ਮੈਂ ਤਨੋਂ ਮਨੋਂ ਸਿੱਖ ਬਣਾਂਗਾ।

ਗੁਰੂ ਜੀ—ਚੰਗਾ ਸਿੱਖੀ ਧਾਰਨ ਤੋਂ ਪਹਿਲਾਂ ਪੀਰਖਾਨਾ (ਖਾਨਗਾਹ) ਢਾਹ, ਇਹ ਜੋ ਬਾਣਾ ਪਾਇਆ ਹੈ, ਲਾਹ ਦੇਹ । ਸਤ ਬਚਨ ਕਹਿ ਕੇ ਭਾਈ ਮੰਝ ਪਿੰਡ ਚਲਿਆ ਗਿਆ ਤੇ ਸਭ ਤੋਂ ਪਹਿਲਾ ਕੰਮ ਪੀਰ ਦੀ ਜਗ੍ਹਾ ਢਾਹੁਣ ਦਾ ਕੀਤਾ । ਇਧਰ ਗੁਰੂ ਜੀ ਨੇ ਪਰਖ ਸ਼ੁਰੂ ਕਰ ਦਿੱਤੀ । ਧਨ-ਦੌਲਤ ਦੀ ਆਮਦਨ ਘੱਟ ਗਈ, ਜਿਨ੍ਹਾਂ ਨੇ ਕਰਜਾ ਲਿਆ ਸੀ, ਉਹ ਮੁੱਕਰ ਗਏ । ਮਾਲ-ਡੰਗਰ ਮਰਨੇ ਸ਼ੁਰੂ ਹੋ ਗਏ । ਥੋੜ੍ਹੇ ਦਿਨਾਂ ਵਿਚ ਹੋਰ ਦਾ ਹੋਰ ਬਣ ਗਿਆ। ਭੁੱਖ ਤੇ ਨੰਗ ਨੇ ਪਹਿਰਾ ਲਾ ਲਿਆ । ਪਿੰਡ ਦੀ ਚੌਧਰਤਾ ਖੁਸ ਗਈ । ਸਾਕ-ਸਬੰਧੀ ਸਾਥ ਛੱਡ ਗਏ ।

ਸਾਕ ਸਬੰਧੀ—ਸਿੱਖੀ ਵਿਚ ਕੀ ਖੱਟਿਆ ਸਿਵਾਏ ਭੁੱਖ ਨੰਗ ਦੇ ?

ਮੰਝ—ਗੁਰਸਿੱਖੀ ਵਿਚ ਜੋ ਗ਼ਰੀਬੀ ਹੈ, ਮੈਨੂੰ ਤਾਂ ਇਸ ਵਿਚ ਬਾਦਸ਼ਾਹੀ ਦਾ ਅਨੰਦ ਮਹਿਸੂਸ ਹੁੰਦਾ ਹੈ ।*

---

* *ਰਿਸ਼ਤੇਦਾਰ—ਭਾਖਤ ਸੰਬੰਧੀ ਮਿਲ ਏਹੋ ਮਤਿ ਮੰਦ ਮੰਝ,*
*ਲੈ ਕੇ ਗੁਰਸਿੱਖੀ ਦਰਿਦ੍ਰਤਾ ਵਿਸਾਹੀ ਹੈ ।*
*ਮੰਝ— ਮੰਝ ਕਹਿਓ ਦਾਰਿਦ ਜੋ ਅਹੈ ਗੁਰਸਿੱਖੀ ਬੀਚ,*
*ਮੇਰੇ ਭਾਣੇ ਪੂਰੀ ਪਾਤਸ਼ਾਹੀ ਹੈ ।* *(ਗੁਰ ਸ਼ਬਦ ਅਲੰਕਾਰ)*

ਰਿਸ਼ਤੇਦਾਰ—ਮੰਝ ਦਾ ਦਿਮਾਗ ਫਿਰ ਗਿਆ ਹੈ। ਪੀਰ ਦੀ ਨਰਾਜ਼ਗੀ ਹੋ ਗਈ ਹੈ, ਜਿਸ ਨੇ ਇਸ ਦਾ ਸਭ ਕੁਝ ਤਬਾਹ ਕਰ ਦਿੱਤਾ ਹੈ।

ਗੁਰੂ ਪਾਤਸ਼ਾਹ ਦੇ ਉਚੇਚੇ ਫ਼ੁਰਮਾਨ 'ਤੇ ਭਾਈ ਮੰਝ ਪਰਿਵਾਰ ਸਮੇਤ ਅੰਮ੍ਰਿਤਸਰ ਪੁੱਜ ਗਿਆ। ਇਕ ਮਨ ਹੋ ਕੇ ਗੁਰੂ-ਸੇਵਾ ਵਿਚ ਜੁੜ ਗਿਆ। ਜੰਗਲ ਵਿਚ ਜਾ ਕੇ ਸੁੱਕੀਆਂ ਲੱਕੜਾਂ ਇਕੱਠੀਆਂ ਕਰਨੀਆਂ ਤੇ ਭਰੀ ਬੰਨ੍ਹ ਕੇ ਗੁਰੂ ਕੇ ਲੰਗਰ ਵਿਚ ਲਿਆ ਰੱਖਣੀ। ਗੁਰੂ ਕੇ ਲੰਗਰ ਵਿਚ ਪ੍ਰਸ਼ਾਦਾ ਛਕ ਕੇ ਵਾਹਿਗੁਰੂ ਦਾ ਸ਼ੁਕਰ ਕਰਨਾ, ਬਾਕੀ ਪ੍ਰਵਾਰ ਵੀ ਗੁਰੂ ਦਰਬਾਰ ਵਿਚ ਝਾੜੂ ਫੇਰਨਾ, ਲੰਗਰ ਦੇ ਜੂਠੇ ਭਾਂਡੇ ਮਾਂਜਣੇ, ਹਰ ਸੇਵਾ ਵਿਚ ਤਤਪਰ ਰਹਿੰਦਾ। ਕੁਝ ਚਿਰ ਇੰਝ ਹੀ ਲੰਘ ਗਿਆ। ਇਕ ਦਿਨ ਗੁਰੂ ਪੰਚਮ ਪਾਤਸ਼ਾਹ ਜੀ ਕੁਝ ਮੁਖੀ ਸਿੱਖਾਂ ਸਮੇਤ ਸਭ ਦਾ ਕੰਮ-ਕਾਰ ਦੇਖ ਰਹੇ ਸਨ। ਅੱਗੋਂ ਮੰਝ ਜੀ ਦਾ ਮੇਲ ਹੋ ਗਿਆ। ਬੜੇ ਆਦਰ ਮਾਣ ਨਾਲ ਮੱਥਾ ਟੇਕਿਆ, ਦੋਵੇਂ ਹੱਥ ਜੋੜ ਕੇ ਖਲੋ ਗਿਆ।

ਗੁਰੂ ਜੀ—'ਮੰਝ! ਕੀ ਕਰਦਾ ਹੁੰਦਾ ਹੈਂ?'

ਮੰਝ—'ਜੀ, ਲੰਗਰ ਵਾਸਤੇ ਸੁੱਕੀਆਂ ਲੱਕੜਾਂ ਲਿਆਉਂਦਾ ਹਾਂ।'

ਗੁਰੂ ਜੀ—'ਅੱਛਾ! ਬਹੁਤ ਚੰਗਾ, ਸੇਵਾ ਕਰਨੀ ਚਾਹੀਦੀ ਹੈ। ਇਹ ਦੱਸ, ਪ੍ਰਸ਼ਾਦਾ ਕਿਥੋਂ ਛਕਦਾ ਹੈਂ?'

ਮੰਝ—'ਸੱਚੇ ਪਾਤਸ਼ਾਹ! ਲੰਗਰ ਵਿਚੋਂ।'

ਗੁਰੂ ਜੀ—'ਮਿਹਨਤ ਮਜ਼ਦੂਰੀ ਕਰ ਕੇ ਜੇ ਇਵਜਾਨਾ ਲੈ ਲਿਆ ਜਾਵੇ ਤਾਂ ਸੇਵਾ ਕਾਹਦੀ ਹੋਈ?'

ਭਾਈ ਮੰਝ ਨੇ ਅੱਗੇ ਤੋਂ ਲੰਗਰ ਵਿੱਚ ਪ੍ਰਸ਼ਾਦ ਛਕਣਾ ਬੰਦ ਕਰ ਦਿੱਤਾ। ਸੇਵਾ ਲਗਾਤਾਰ ਚਲਦੀ ਰਹੀ। ਲੰਗਰ ਦੇ ਭਾਂਡਿਆਂ ਦਾ ਧੋਣ ਪੀਣਾ ਸ਼ੁਰੂ ਕਰ ਦਿੱਤਾ। ਇਕ ਦਿਨ ਫਿਰ ਗੁਰੂ ਜੀ ਦਾ ਮੇਲ ਹੋ ਗਿਆ। ਮੰਝ ਨੇ ਬੜੇ ਸਤਿਕਾਰ ਨਾਲ ਮੱਥਾ ਟੇਕਿਆ।

ਗੁਰੂ ਜੀ—'ਮੰਝ! ਕੀ ਕਰਦਾ ਹੁੰਦਾ ਹੈਂ?'

ਮੰਝ—'ਸੱਚੇ ਪਾਤਸ਼ਾਹ ਜੀ! ਲੱਕੜਾਂ ਲਿਆਉਣ ਦੀ ਸੇਵਾ।'

ਗੁਰੂ ਜੀ—'ਖਾਂਦਾ ਕਿਥੋਂ ਹੈਂ?'

ਮੰਝ—'ਜੀ ਸੱਚੇ ਪਾਤਸ਼ਾਹ! ਲੰਗਰ ਦੇ ਭਾਂਡਿਆਂ ਦਾ ਧੋਣ ਪੀ ਲੈਂਦਾ ਹਾਂ,

ਲੰਗਰ ਵਿਚ ਪ੍ਰਸ਼ਾਦਾ ਛਕਣਾ ਬੰਦ ਕਰ ਦਿੱਤਾ ਸੀ ।'

ਗੁਰੂ ਜੀ—'ਇਹ ਤਾਂ ਤੂੰ ਠੀਕ ਨਹੀਂ ਕਰਦਾ, ਤੈਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ। ਕਿੰਨੇ ਜੀਵਾਂ (ਕੀੜਿਆਂ-ਮਕੌੜਿਆਂ) ਨੂੰ ਭੁੱਖੇ ਮਾਰਦਾ ਹੈਂ ? ਇਹ ਤਾਂ ਤੂੰ ਬਹੁਤ ਵੱਡਾ ਅਪਰਾਧ ਕਰ ਰਿਹਾ ਹੈਂ।'

ਭਾਈ ਮੰਝ ਨੇ ਇਹ ਵੀ ਬੰਦ ਕਰ ਦਿੱਤਾ। ਪਰ ਸੇਵਾ ਵਿੱਚ ਫ਼ਰਕ ਨਹੀਂ ਆਉਣ ਦਿੱਤਾ। ਇਕ ਦਿਨ ਜੰਗਲ ਵਿਚ ਲੱਕੜਾਂ ਲੈਣ ਵਾਸਤੇ ਗਿਆ। ਹਨੇਰੀ ਤੇ ਤੂਫ਼ਾਨ ਆ ਗਿਆ। ਦਿਨ ਦੀ ਰਾਤ ਬਣ ਗਈ। ਹੱਥ 'ਤੇ ਹੱਥ ਰੱਖਿਆ ਨਾ ਦਿਸੇ। ਮੰਝ ਲੱਕੜਾਂ ਦੀ ਭਰੀ ਸਿਰ 'ਤੇ ਰੱਖੀ ਤੁਰਿਆ ਆ ਰਿਹਾ ਹੈ, ਰਸਤਾ ਦਿਖਾਈ ਨਹੀਂ ਦਿੰਦਾ। ਰੱਬ-ਆਸਰੇ ਤੁਰਿਆ ਆ ਰਿਹਾ ਹੈ।

ਰਾਹ ਵਿਚ ਮਣ ਤੋਂ ਬਿਨਾਂ ਖੂਹ ਸੀ, ਘੜ੍ਹਮ ਕਰਦਾ ਵਿਚ ਸਿੱਧਾ ਡਿੱਗ ਪਿਆ, ਪਰ ਸਿਰ ਤੋਂ ਲੱਕੜਾਂ ਦੀ ਭਰੀ ਨਹੀਂ ਡਿੱਗਣ ਦਿੱਤੀ। ਮਨ ਗੁਰੂ ਚਰਨਾਂ ਨਾਲ ਜੁੜਿਆ ਹੋਇਆ, ਜ਼ਬਾਨ ਵਾਹਿਗੁਰੂ-ਵਾਹਿਗੁਰੂ ਕਰ ਰਹੀ ਹੈ। ਜਿਵੇਂ ਟੈਲੀਫ਼ੂਨ ਦੀ ਘੰਟੀ ਵੱਜਦੀ ਹੈ, ਏਸੇ ਤਰ੍ਹਾਂ ਗੁਰੂ ਪਾਤਸ਼ਾਹ ਵੀ ਸਾਰੀ ਗੱਲ-ਬਾਤ ਜਾਣ ਗਏ। ਮੰਜੀ ਸਾਹਿਬ ਤੋਂ ਉੱਠੇ ਤੇ ਨੰਗੇ ਚਰਨੀਂ ਭੱਜ ਤੁਰੇ। ਸਿੱਖਾਂ ਨੂੰ ਹੁਕਮ ਕੀਤਾ ਕਿ ਰੱਸਾ ਲੈ ਕੇ ਮਗਰ ਪੁੱਜੋ। ਸੰਗਤ ਮਗਰ ਵਾਹੋ-ਦਾਹੀ ਭੱਜ ਉੱਠੀ ਜਿਥੇ ਭਾਈ ਮੰਝ ਖੂਹ ਵਿਚ ਡਿੱਗਾ ਸੀ, ਉਥੇ ਪਹੁੰਚ ਗਏ। ਰੱਸਾ ਹੇਠਾਂ ਸੁੱਟਿਆ ਤੇ ਕਿਹਾ— 'ਮੰਝ! ਰੱਸਾ ਫੜ ਕੇ ਬਾਹਰ ਆ ਜਾਹ।*

ਮੰਝ—'ਗੁਰੂ ਜੀ! ਪਹਿਲਾਂ ਲੱਕੜਾਂ ਬਾਹਰ ਕੱਢ ਲਵੋ, ਲੰਗਰ ਵਿਚ ਰੁਕਾਵਟ ਨਾ ਪਵੇ। ਫਿਰ ਬਾਹਰ ਆਵਾਂਗਾ।'

ਪਹਿਲਾਂ ਲੱਕੜਾਂ ਬਾਹਰ ਕੱਢੀਆਂ ਗਈਆਂ, ਫਿਰ ਭਾਈ ਮੰਝ ਬਾਹਰ ਆਇਆ। ਗੁਰੂ-ਚਰਨਾਂ 'ਤੇ ਬੜੇ ਪਿਆਰ ਨਾਲ ਮੱਥਾ ਟੇਕਿਆ। ਗੁਰੂ ਜੀ ਨੇ ਘੁੱਟ ਕੇ ਜੱਫੀ ਪਾਈ। ਸਿਰ 'ਤੇ ਪਿਆਰ ਦਿੱਤਾ।

ਗੁਰੂ ਜੀ—'ਮੰਝ! ਮੰਗ ਜੋ ਕੁਝ ਮੰਗਣਾ ਹੈ ?'

ਮੰਝ—'ਸੱਚੇ ਪਾਤਸ਼ਾਹ! ਸਿੱਖੀ ਦੀ ਦਾਤ ਦਿਓ ਜੇ ਤਰੁੱਠੇ ਹੋ।'

ਗੁਰੂ ਜੀ—'ਕੁਝ ਹੋਰ ਮੰਗ ਲੈ, ਦੁਨੀਆਂ ਦੇ ਸੁਖ ਆਰਾਮ ਮੰਗ ਲੈ,

---

* *ਭਾਈ ਮੰਝ ਦਾ ਖੂਹ ਸ੍ਰੀ ਅੰਮ੍ਰਿਤਸਰ ਤੋਂ ਚੜ੍ਹਦੇ ਵੱਲ ਚਾਟੀਵਿੰਡ ਨਹਿਰ ਤੋਂ ਪਾਰ ਤਰਨ ਤਾਰਨ ਵਾਲੀ ਸੜਕ ਤੋਂ ਖੱਬੇ ਹੱਥ ਕਰੀਬ ਡੇਢ ਮੀਲ ਦੇ ਫ਼ਾਸਲੇ ਤੇ ਹੈ।*

ਰਾਜ-ਭਾਗ ਮੰਗ ਲੈ।'

ਮੰਝ—'ਨਹੀਂ, ਸੱਚੇ ਪਾਤਸ਼ਾਹ! ਸਿੱਖੀ ਦਿਓ।'

ਗੁਰੂ ਜੀ—'ਮੰਝ ਤੂੰ ਤਾਂ ਜਹਾਜ਼ ਹੈਂ, ਸੰਸਾਰ-ਸਮੁੰਦਰ ਤੋਂ ਪਾਰ ਕਰਨ ਲਈ ਕਲਯੁਗੀ ਜੀਵਾਂ ਦੇ।'

*ਮੰਞ ਪਿਆਰਾ ਗੁਰੂ ਨੂੰ ਗੁਰੁ ਮੰਞ ਪਿਆਰਾ।*
*ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ।*

ਗੁਰੂ ਜੀ—'ਮੰਝ! ਤੂੰ ਘਰ ਜਾਹ ਤੇ ਸਿੱਖੀ ਦਾ ਪ੍ਰਚਾਰ ਕਰ। ਗੁਰੂ ਨਮਿਤ ਲੰਗਰ ਚਲਾ, ਤੈਨੂੰ ਨੌ-ਨਿਧਾਂ ਤੇ ਅਠਾਰਾਂ ਸਿਧੀਆਂ ਬਖ਼ਸ਼ੀਆਂ।' ਭਾਈ ਮੰਝ ਆਪਣੇ ਘਰ ਚਲਿਆ ਗਿਆ। ਗੁਰੂ ਨਮਿੱਤ ਲੰਗਰ ਚਲਾਉਣਾ ਸ਼ੁਰੂ ਕਰ ਦਿੱਤਾ। ਜੋ ਵੀ ਗ਼ਰੀਬ-ਗ਼ੁਰਬਾ ਆਉਂਦਾ ਉਸ ਨੂੰ ਬੜੇ ਪਿਆਰ ਨਾਲ ਲੰਗਰ ਛਕਾਉਂਦਾ ਰਿਹਾ।

*ਮੰਝ ਗਯੋ ਗ੍ਰਿਹ ਸਭਿ ਕੁਛ ਪਾਯੋ। ਇਸਤ੍ਰੀ ਪੁਤ੍ਰ ਸੁਤਾ ਗੁਨ ਗਾਯੋ।*
*ਮਣ ਅਨੇਕ ਹੀ ਅੰਨ ਪਕਾਵੈ। ਗੁਰੂ ਅਰਥ ਅਰਥੀਨ ਅਚਾਵੈ ॥੫੯॥*

*(ਗੁਰੁ ਪ੍ਰਤਾਪ ਸੂਰਜ, ਰਾਸਿ ੨, ਅੰਸੂ ੪੪)*

## ਇਸ ਤੇ ਊਪਰਿ ਨਹੀ ਬੀਚਾਰੁ ॥
## ਜਾ ਕੈ ਮਨਿ ਬਸਿਆ ਨਿਰੰਕਾਰੁ ॥

**ਅਰਥ :** ਅੰਨਵੇ! ਜਿਸ ਪਰਮੇਸ਼ਰ ਦੇ ਮਨ ਵਿਚ ਪਰਮੇਸ਼ਰ ਦਾ ਨਾਮ ਵਸ ਗਿਆ ਹੈ, ਉਸ ਨੂੰ ਪਰਮੇਸ਼ਰ ਦੇ ਨਾਮ-ਸਿਮਰਨ ਤੋਂ ਉਤੇ ਹੋਰ ਕੋਈ ਵਿਚਾਰ ਨਹੀਂ ਸੁੱਝਦਾ।

## ਬੰਧਨ ਤੋਰਿ ਭਏ ਨਿਰਵੈਰ ॥
## ਅਨਦਿਨੁ ਪੂਜਹਿ ਗੁਰ ਕੇ ਪੈਰ ॥

**ਪਦ ਅਰਥ :** ਤੋਰਿ= ਤੋੜ ਕੇ। ਅਨਦਿਨੁ= ਰਾਤ ਦਿਨ, ਹਰ ਵੇਲੇ। ਪੂਜਹਿ (ਪੂਜਹਿੰ)= ਪੂਜਦੇ ਹਨ।

**ਅਰਥ :** ਉਹ ਦੁਨਿਆਵੀ ਬੰਧਨ ਤੋੜ ਕੇ ਵੈਰ-ਭਾਵ ਤੋਂ ਰਹਿਤ ਹੋਏ ਹਨ। ਉਹ ਹਰ ਵਕਤ (ਦਿਨ ਰਾਤ) ਗੁਰੂ ਦੇ ਚਰਨਾਂ ਨੂੰ ਪੂਜਦੇ ਹਨ।

## ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥

## ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥

**ਪਦ ਅਰਥ :** ਸੁਹੇਲੇ= ਸੌਖੇ । ਆਪਹਿ= ਆਪਣੇ ਨਾਲ ।

**ਅਰਥ :** ਉਹ ਮਨੁੱਖ ਇਸ ਲੋਕ ਵਿਚ ਸੁਖੀ ਹਨ ਅਤੇ ਪ੍ਰਲੋਕ ਵਿਚ ਵੀ ਸੌਖੇ (ਸੁਖੀ) ਹੁੰਦੇ ਹਨ । ਗੁਰੂ ਜੀ ਕਹਿੰਦੇ ਹਨ—ਉਨ੍ਹਾਂ ਨੂੰ ਪਰਮਾਤਮਾ ਆਪਣੇ ਆਪ ਨਾਲ ਮੇਲ ਲੈਂਦਾ ਹੈ ॥੪॥

## ਸਾਧਸੰਗਿ ਮਿਲਿ ਕਰਹੁ ਅਨੰਦ ॥
## ਗੁਨ ਗਾਵਹੁ ਪ੍ਰਭ ਪਰਮਾਨੰਦ ॥

**ਅਰਥ :** ਹੇ ਭਾਈ ! ਤੁਸੀਂ ਸਤਸੰਗਤਿ ਨਾਲ ਮਿਲ ਕੇ ਆਤਮਕ-ਆਨੰਦ ਲੈਣਾ ਕਰੋ ਅਤੇ ਪਰਮ ਅਨੰਦ ਸਰੂਪ ਪਰਮੇਸ਼ਰ ਦੇ ਗੁਣ ਗਾਉਣਾ ਕਰੋ ।

## ਰਾਮ ਨਾਮ ਤਤੁ ਕਰਹੁ ਬੀਚਾਰੁ ॥
## ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥

**ਪਦ ਅਰਥ :** ਤਤੁ= ਸਾਰ, ਨਿਚੋੜ । ਕਰਹੁ= ਕਰੋ । ਦ੍ਰੁਲਭ= ਜੋ ਪ੍ਰਾਪਤ ਕਰਨੀ ਬੜੀ ਔਖੀ ।

**ਅਰਥ :** ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਸਿਧਾਂਤ ਰੂਪ ਜੋ ਰਾਮ ਨਾਮ ਹੈ, ਉਸ ਨੂੰ ਵਿਚਾਰੋ । ਇਸ ਮਨੁੱਖਾ-ਸਰੀਰ ਦਾ ਬਚਾਅ ਕਰੋ, ਜੋ ਬੜੀ ਮੁਸ਼ਕਿਲ ਨਾਲ ਮਿਲਦਾ ਹੈ ।

## ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ ॥
## ਪ੍ਰਾਨ ਤਰਨ ਕਾ ਇਹੈ ਸੁਆਉ ॥

**ਪਦ ਅਰਥ :** ਪ੍ਰਾਨ= ਮਨੁੱਖੀ ਜ਼ਿੰਦਗੀ । ਤਰਨ= ਬਚਾਉ । ਇਹੈ= ਏਹੀ । ਸੁਆਉ= ਵਸੀਲਾ, ਸਾਧਨ ।

**ਅਰਥ :** ਬਾਣੀ ਦੁਆਰੇ (ਜ਼ਬਾਨ ਨਾਲ) ਅੰਮ੍ਰਿਤ ਰੂਪ ਹਰੀ ਦੇ ਗੁਣ ਗਾਉਣਾ ਕਰੋ । ਮਨੁੱਖੀ-ਜ਼ਿੰਦਗੀ ਨੂੰ ਵਿਕਾਰਾਂ ਤੋਂ ਬਚਾਉਣ ਦਾ ਏਹੀ ਮੁਖ ਵਸੀਲਾ (ਸਾਧਨ) ਹੈ ।

## ਆਠ ਪਹਰ ਪ੍ਰਭ ਪੇਖਹੁ ਨੇਰਾ ॥

## ਮਿਟੈ ਅਗਿਆਨੁ ਬਿਨਸੈ ਅੰਧੇਰਾ॥

**ਪਦ ਅਰਥ :** ਆਠ ਪਹਰ= ਅੱਠੇ ਪਹਿਰ, ਦਿਨੇ ਰਾਤ। ਪੇਖਹੁ= ਦੇਖੋ। ਨੇਰਾ= ਨੇੜੇ। ਮਿਟੈ= ਮਿਟ ਜਾਂਦਾ ਹੈ। ਅਗਿਆਨੁ= ਮੂਰਖਤਾ, ਅਵਰਨ ਸ਼ਕਤੀ। ਬਿਨਸੈ= ਖ਼ਤਮ ਹੋ ਜਾਵੇਗੀ। ਅੰਧੇਰਾ= ਹਨੇਰਾ, ਵਿਖੇਪ ਸ਼ਕਤੀ।

**ਅਰਥ :** ਅੱਠੇ ਪਹਿਰ ਵਾਹਿਗੁਰੂ ਨੂੰ ਨੇੜੇ (ਅੰਗ-ਸੰਗ) ਵੇਖੋ। ਤਾਂ ਅਗਿਆਨ ਵੀ ਮਿਟ ਜਾਏਗਾ ਤੇ ਭਰਮ ਰੂਪ ਹਨੇਰਾ ਵੀ ਖ਼ਤਮ ਹੋ ਜਾਵੇਗਾ। ਵਾ:— ਅਵਰਨ ਸ਼ਕਤੀ ਮਿਟ ਜਾਏਗੀ ਅਤੇ ਵਿਖੇਪ ਸ਼ਕਤੀ ਵੀ ਖ਼ਤਮ ਹੋ ਜਾਏਗੀ।

## ਸੁਨਿ ਉਪਦੇਸੁ ਹਿਰਦੈ ਬਸਾਵਹੁ॥
## ਮਨ ਇਛੇ ਨਾਨਕ ਫਲ ਪਾਵਹੁ॥੫॥

**ਪਦ ਅਰਥ :** ਸੁਨਿ= ਸੁਣ ਕੇ। ਉਪਦੇਸੁ= ਸਿਖਿਆ। ਹਿਰਦੈ= ਹਿਰਦੇ ਵਿਚ। ਬਸਾਵਹੁ= ਵਸਾ ਲਵੋ। ਮਨ ਇਛੇ= ਮਨ ਚਾਹੇ।

**ਅਰਥ :** ਗੁਰੂ ਜੀ ਕਹਿੰਦੇ ਹਨ— ਗੁਰੂ ਦੀ ਸਿਖਿਆ ਸੁਣ ਕੇ ਹਿਰਦੇ ਵਿਚ ਵਸਾਉ, ਤਾਂ ਮਨ-ਭਾਉਂਦੇ ਫਲ ਪਾਵੋਗੇ ॥੫॥

## ਹਲਤੁ ਪਲਤੁ ਦੁਇ ਲੇਹੁ ਸਵਾਰਿ॥
## ਰਾਮ ਨਾਮੁ ਅੰਤਰਿ ਉਰਿ ਧਾਰਿ॥

**ਪਦ ਅਰਥ :** ਹਲਤੁ= ਇਹ ਲੋਕ। ਪਲਤੁ= ਪ੍ਰਲੋਕ। ਦੁਇ= ਦੋਵੇਂ। ਉਰਿ= ਦਿਲ ਵਿਚ। ਧਾਰਿ= ਧਾਰ ਲਵੋ, ਵਸਾ ਲਵੋ।

**ਅਰਥ :** ਦਿਲ ਵਿਚ ਰਾਮ ਦਾ ਨਾਮ ਵਸਾ ਕੇ ਆਪਣਾ ਲੋਕ-ਪ੍ਰਲੋਕ ਸਵਾਰ ਲੈਣਾ ਕਰੋ।

*ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ,*
*ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ॥*
*ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ,*
*ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ॥੧੫॥*

*(ਵਡਹੰਸ ਕੀ ਵਾਰ, ਅੰਗ ੫੯੨)*

## ਪੂਰੇ ਗੁਰ ਕੀ ਪੂਰੀ ਦੀਖਿਆ॥
## ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ॥

**ਪਦ ਅਰਥ :** ਦੀਖਿਆ= ਸਿਖਿਆ। ਪਰੀਖਿਆ= ਪਰਖ ਲਿਆ।

**ਅਰਥ :** ਪੂਰੇ ਸਤਿਗੁਰੂ ਦੀ ਸਿਖਿਆ ਵੀ ਮੁਕੰਮਲ ਹੈ। ਇਹ ਸਿਖਿਆ— ਜਿਸ ਮਨੁੱਖ ਦੇ ਮਨ ਵਿਚ ਵਸੀ ਹੈ, ਉਸ ਨੇ ਸੱਚ ਨੂੰ ਪਰਖ (ਸਮਝ) ਲਿਆ ਹੈ।

## ਮਨਿ ਤਨਿ ਨਾਮੁ ਜਪਹੁ ਲਿਵ ਲਾਇ॥
## ਦੂਖੁ ਦਰਦੁ ਮਨ ਤੇ ਭਉ ਜਾਇ॥

**ਪਦ ਅਰਥ :** ਲਿਵ ਲਾਇ= ਸੁਰਤ ਲਾ ਕੇ, ਦਿਲ ਲਾ ਕੇ।

**ਅਰਥ :** ਸੁਰਤ ਜੋੜ ਕੇ ਮਨ ਤੇ ਸਰੀਰ ਰਾਹੀਂ ਨਾਮ ਜਪਣਾ ਕਰੋ। ਤਾਂ ਦੁੱਖ ਦਰਦ ਅਤੇ ਮਨ 'ਚੋਂ ਜਮਾਂ ਦਾ ਡਰ ਦੂਰ ਹੋ ਜਾਵੇਗਾ।

## ਸਚੁ ਵਾਪਾਰੁ ਕਰਹੁ ਵਾਪਾਰੀ॥
## ਦਰਗਹ ਨਿਬਹੈ ਖੇਪ ਤੁਮਾਰੀ॥

**ਪਦ ਅਰਥ :** ਸਚੁ ਵਾਪਾਰੁ= ਸੱਚਾ ਵਪਾਰ, ਸੱਚਾ ਸੌਦਾ (ਨਾਮ-ਸਿਮਰਨ)। ਨਿਬਹੈ= ਸਿਰੇ ਚੜ੍ਹ ਜਾਵੇਗਾ। ਖੇਪ= ਸੌਦਾ।

**ਅਰਥ :** ਹੇ ਵਣਜਾਰੇ ਮਨੁੱਖੋ! ਸੱਚਾ (ਨਾਮ ਦਾ) ਵਣਜ ਕਰੋ। ਵਾ:— ਮਹਾਤਮਾ ਨਾਲ ਮਿਲ ਕੇ ਸੱਚੇ ਨਾਮ ਦਾ ਵਪਾਰ ਕਰੋ। ਤਾਂ ਪਰਮੇਸ਼ਰ ਦੀ ਦਰਗਾਹ ਵਿਚ (ਤੁਹਾਡਾ) ਜਪ ਤਪ ਰੂਪੀ ਸੌਦਾ ਸਿਰੇ ਚੜ੍ਹੇਗਾ। ਪਰਮਾਤਮਾ ਦੇ ਦਰਬਾਰ ਵਿਚ ਸੱਚੇ ਨਾਮ ਦੇ ਵਪਾਰ ਦਾ ਮੁੱਲ ਪਵੇਗਾ।

## ਏਕਾ ਟੇਕ ਰਖਹੁ ਮਨ ਮਾਹਿ॥
## ਨਾਨਕ ਬਹੁਰਿ ਨ ਆਵਹਿ ਜਾਹਿ॥੬॥

**ਪਦ ਅਰਥ :** ਏਕਾ= ਇਕ ਹੀ। ਟੇਕ= ਓਟ। ਰਖਹੁ= ਰੱਖੋ। ਮਾਹਿ= ਵਿਚ। ਬਹੁਰਿ= ਮੁੜ ਕੇ। ਆਵਹਿ= ਆਉਣਾ, ਜੰਮਣਾ। ਜਾਹਿ= ਜਾਣਾ, ਮਰਨਾ।

**ਅਰਥ :** ਗੁਰੂ ਜੀ ਕਹਿੰਦੇ ਹਨ—ਮਨ ਵਿਚ ਇਕ ਪ੍ਰਭੂ ਦੀ ਓਟ

ਰੱਖਣਾ ਕਰੋ । ਤਾਂ ਮੁੜ ਕੇ ਤੁਹਾਡਾ ਆਉਣਾ ਜਾਣਾ ਭਾਵ ਜੰਮਣਾ ਮਰਨਾ ਨਹੀਂ ਹੋਵੇਗਾ ॥੬॥

## ਤਿਸ ਤੇ ਦੂਰਿ ਕਹਾ ਕੋ ਜਾਇ ॥
## ਉਬਰੈ ਰਾਖਨਹਾਰੁ ਧਿਆਇ ॥

**ਪਦ ਅਰਥ :** ਤਿਸ= ਉਸ ਪ੍ਰਮਾਤਮਾ । ਤੇ= ਤੋਂ । ਕਹਾ= ਕਿਥੇ । ਕੋ= ਕੋਈ। ਉਬਰੈ= ਬਚਦਾ ਹੈ । ਰਾਖਨਹਾਰੁ= ਰੱਖਣ ਵਾਲੇ, ਪ੍ਰਭੂ ਨੂੰ ।

**ਅਰਥ :** ਉਸ ਪਰਮਾਤਮਾ ਤੋਂ ਭੱਜ ਕੇ ਕਿਥੇ ਜਾ ਸਕਦਾ ਹੈਂ । ਮਨੁੱਖ ਦਾ ਜਮਾਂ ਤੋਂ ਬਚਾਉ ਹੀ ਤਦ ਹੁੰਦਾ ਹੈ, ਜੇਕਰ ਪਰਮੇਸ਼ਰ ਨੂੰ ਧਿਆਵੇ ।

## ਨਿਰਭਉ ਜਪੈ ਸਗਲ ਭਉ ਮਿਟੈ ॥
## ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥

**ਪਦ ਅਰਥ :** ਜਪੈ= ਜਪਦਾ ਹੈ । ਭਉ= ਡਰ । ਮਿਟੈ= ਦੂਰ ਹੁੰਦਾ ਹੈ। ਪ੍ਰਾਣੀ= ਮਨੁੱਖ ।

**ਅਰਥ :** ਜੋ ਪਰਮੇਸ਼ਰ ਨੂੰ ਜਪਦਾ ਹੈ, ਉਸ ਦਾ ਸਾਰਾ ਡਰ ਦੂਰ ਹੋ ਜਾਂਦਾ ਹੈ । ਪਰਮੇਸ਼ਰ ਦੀ ਕਿਰਪਾ ਨਾਲ ਇਹ ਮਨੁੱਖ ਦੁੱਖਾਂ ਤੋਂ ਛੁੱਟ ਜਾਂਦਾ ਹੈ ।

## ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ ॥
## ਨਾਮੁ ਜਪਤ ਮਨਿ ਹੋਵਤ ਸੂਖ ॥

**ਪਦ ਅਰਥ :** ਰਾਖੈ= ਰੱਖਦਾ ਹੈ । ਹੋਵਤ= ਹੁੰਦਾ ।

**ਅਰਥ :** ਜਿਸ ਮਨੁੱਖ ਨੂੰ ਪਰਮੇਸ਼ਰ ਆਪ ਹੱਥ ਦੇ ਕੇ ਰੱਖਦਾ ਹੈ, ਉਸ ਨੂੰ ਕੋਈ ਵੀ ਦੁੱਖ ਨਹੀਂ ਪੋਂਹਦਾ । ਨਾਮ ਜਪਿਆਂ ਮਨ ਵਿਚ ਸੁਖ ਹੁੰਦਾ ਹੈ।

## ਚਿੰਤਾ ਜਾਇ ਮਿਟੈ ਅਹੰਕਾਰੁ ॥
## ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥

**ਅਰਥ :** (ਨਾਮ ਸਿਮਰਨ ਕੀਤਿਆਂ) ਉਸ ਦੀ ਚਿੰਤਾ ਦੂਰ ਹੋ ਜਾਂਦੀ ਹੈ ਤੇ ਹੰਕਾਰ ਮਿਟ ਜਾਂਦਾ ਹੈ । ਉਸ ਮਨੁੱਖ ਦੀ ਬਰਾਬਰੀ ਕੋਈ ਵੀ ਨਹੀਂ ਕਰ ਸਕਦਾ ।

## ਸਿਰ ਊਪਰਿ ਠਾਢਾ ਗੁਰੁ ਸੂਰਾ ॥
## ਨਾਨਕ ਤਾ ਕੇ ਕਾਰਜ ਪੂਰਾ ॥੭॥

**ਪਦ ਅਰਥ :** ਠਾਢਾ= ਖੜ੍ਹਾ । ਸੂਰਾ= ਸੂਰਬੀਰ ।

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਸ ਮਨੁੱਖ ਦੇ ਸਿਰ ਉਤੇ ਸੂਰਬੀਰ ਗੁਰੂ—ਰੱਖਿਆ ਕਰਨ ਲਈ ਖੜ੍ਹਾ ਹੈ । ਉਸ ਦੇ ਸਾਰੇ ਕੰਮ ਰਾਸ ਆ ਜਾਂਦੇ ਹਨ ॥੭॥

## ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ ॥
## ਦਰਸਨੁ ਪੇਖਤ ਉਧਰਤ ਸ੍ਰਿਸਟਿ ॥

**ਪਦ ਅਰਥ :** ਮਤਿ= ਬੁੱਧੀ, ਸਮਝ । ਪੇਖਤ= ਦੇਖਿਆਂ, ਕੀਤਿਆਂ । ਉਧਰਤ= ਤਰ ਜਾਂਦੀ ਹੈ । ਸ੍ਰਿਸਟਿ= ਦੁਨੀਆਂ, ਸੰਸਾਰ ।

**ਅਰਥ :** ਜਿਸ ਗੁਰੂ ਦੀ ਆਪਣੀ ਸਮਝ (ਸਿਖਿਆ) ਪੂਰੀ ਹੈ ਅਤੇ ਜਿਸ ਦੀ ਅੱਖਾਂ ਦੀ ਤੱਕਣੀ 'ਚੋਂ ਅੰਮ੍ਰਿਤ ਝਰਦਾ ਹੈ । ਜਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਵਰਸਦਾ ਸੀ । ਫੇਰ ਸ਼ਰਧਾ ਭਾਵਨਾ ਨਾਲ ਜਿਸ ਗੁਰੂ ਦਾ ਦਰਸ਼ਨ ਦੇਖਦਿਆਂ ਸਾਰ ਕੁਲ ਦੁਨੀਆਂ ਤਰ ਜਾਂਦੀ ਹੈ ।

## ਸਾਖੀ—ਸ੍ਰੀ ਗੁਰੂ ਅੰਗਦ ਦੇਵ ਜੀ

(ਨਦਰੀ ਨਦਰਿ ਨਿਹਾਲ)

ਕਲ੍ਹ ਸਹਾਰ ਭੱਟ ਗੁਰੂ ਅੰਗਦ ਦੇਵ ਜੀ ਦੀ ਉਪਮਾ ਕਰਦਾ ਹੋਇਆ ਕਹਿੰਦਾ ਹੈ—

ਗੁਰੂ ਅੰਗਦ ਦੇਵ ਜੀ ਦੀ ਨਜ਼ਰ ਅੰਮ੍ਰਿਤ ਵਰਸਾਉਣ ਵਾਲੀ ਹੈ ।

ਪਾਪਾਂ ਦੀ ਕਾਲੋਂ ਪੁੱਟ ਕੇ ਦੂਰ ਕਰਨ ਦੇ ਸਮਰੱਥ ਹੈ ।

ਉਹਨਾਂ ਦੇ ਪਵਿੱਤਰ ਦਰਸ਼ਨ ਕਰਨ ਨਾਲ ਅਗਿਆਨ ਦਾ ਹਨੇਰਾ ਦੂਰ ਹੋ ਜਾਂਦਾ ਹੈ—

*ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ, ਕਾਲੁਖ ਖਨਿ ਉਤਾਰ*
*ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥ (ਅੰਗ ੧੩੯੧)*

ਹੇ ਗੁਰੂ ਅੰਗਦ ਦੇਵ ਜੀ! ਆਪ ਜੀ ਦੀ ਬਖਸ਼ਿਸ਼ ਭਰੀ ਨਜ਼ਰ

ਅਗਿਆਨ ਦਾ ਹਨੇਰਾ ਦੂਰ ਕਰਨ ਵਾਲੀ, ਪਾਪ ਨਾਸ ਕਰਨ ਵਾਲੀ ਹੈ—

*ਦ੍ਰਿਸਟਿ ਧਰਤ, ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ॥*

*(ਅੰਗ ੧੩੯੧)*

ਗੁਰੂ ਅੰਗਦ ਦੇਵ ਜੀ ਮਹਾਰਾਜ ਖਡੂਰ ਸਾਹਿਬ ਵਿਚ ਨਿਵਾਸ ਰੱਖ ਰਹੇ ਸਨ । ਬੇਅੰਤ ਸਿੱਖ ਸੰਗਤਾਂ ਬੜੀ ਦੂਰ-ਦੁਰਾਡੇ ਤੋਂ ਆ ਕੇ ਸਤਿਗੁਰੂ ਮਹਾਰਾਜ ਦੇ ਦਰਸ਼ਨ ਦੀਦਾਰ ਕਰ ਕੇ ਆਪਣੀਆਂ ਅੱਖਾਂ ਠਾਰਦੀਆਂ ਸਨ। ਜਿਵੇਂ ਕਮਲ ਫੁੱਲ ਦੀ ਸੁਗੰਧੀ ਲੈਣ ਵਾਸਤੇ ਭੌਰੇ-ਭੌਰੀਆਂ ਡਾਰਾਂ ਦੀਆਂ ਡਾਰਾਂ ਦੂਰੋਂ ਚੱਲ ਕੇ ਆਉਂਦੀਆਂ ਹਨ । ਜਿਵੇਂ ਪੂਰਨਮਾਸ਼ੀ ਦੀ ਰਾਤ ਨੂੰ ਚੰਦ੍ਰਮਾ ਤਾਰਾ ਮੰਡਲ ਵਿਚ ਫਬਦਾ ਹੈ । ਇਸੇ ਤਰ੍ਹਾਂ ਗੁਰੂ ਸਾਹਿਬ ਦੇ ਦਰਸ਼ਨ ਕਰ ਕੇ ਆਪਣੇ ਮਨ ਸ਼ਾਂਤਿ ਕਰਦੇ, ਸੰਸਾਰਕ ਧੰਦਿਆਂ ਵਿੱਚ ਅੱਕੇ-ਥੱਕੇ ਦਿਲ ਆਰਾਮ ਮਹਿਸੂਸ ਕਰਦੇ, ਵਿਕਾਰਾਂ ਵਿਚ ਸੜਦੇ ਹਿਰਦਿਆਂ ਨੂੰ ਠਾਰਦੇ, ਪੁੱਤਰ ਪ੍ਰਾਪਤੀ ਵਾਲਿਆਂ ਨੂੰ ਪੁੱਤਰ ਦੀ ਪ੍ਰਾਪਤੀ । ਦੁਨਿਆਵੀ ਲੋੜਾਂ ਵਾਲਿਆਂ ਨੂੰ ਉਨ੍ਹਾਂ ਦੀ ਪ੍ਰਾਪਤੀ ਹੁੰਦੀ ।

ਰੋਜ਼ ਅੰਮ੍ਰਿਤ ਵੇਲੇ ਸਤਿਗੁਰੂ ਜੀ ਪਹਿਰ ਰਾਤ ਰਹਿੰਦੀ ਜਾਗਦੇ, ਸੌਚ-ਇਸ਼ਨਾਨ ਤੋਂ ਬਾਅਦ ਪਰੀ-ਪੂਰਨ ਅਕਾਲ ਪੁਰਖ ਦੀ ਯਾਦ ਵਿਚ ਸਮਾਧੀ ਵਿਚ ਜੁੜ ਜਾਂਦੇ । ਸਵੇਰ ਦਾ ਦੀਵਾਨ ਲੱਗਦਾ, ਬੇਅੰਤ ਸਿੱਖ ਸੰਗਤਾਂ ਚਕੋਰਾਂ ਦੀ ਤਰ੍ਹਾਂ ਚੰਦ੍ਰਮਾ ਸਮਾਨ ਗੁਰੂ ਸੱਚੇ ਪਾਤਸ਼ਾਹ ਦੇ ਸਾਹਮਣੇ ਜੁੜ ਕੇ ਬੈਠ ਜਾਂਦੀਆਂ । ਰਾਗੀ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦਿੰਦੇ। ਕੀਰਤਨ ਦਾ ਭੋਗ ਪੈਂਦਾ । ਸਤਿਗੁਰੂ ਸੱਚੇ ਪਾਤਸ਼ਾਹ ਦੀਆਂ ਕਮਲ ਵਰਗੀਆਂ ਕੋਮਲ ਤੇ ਪਵਿੱਤਰ ਅੱਖਾਂ ਖੁਲ੍ਹਦੀਆਂ, ਪਹਿਲੀ ਦ੍ਰਿਸ਼ਟੀ ਜਿਸ 'ਤੇ ਪੈਂਦੀ ਉਹ 'ਨਦਰੀ ਨਦਰਿ ਨਿਹਾਲ' ਹੋ ਜਾਂਦਾ । ਰੋਗੀਆਂ ਦੇ ਰੋਗ ਦੀ ਨਵਿਰਤੀ । ਦੁਖੀਆਂ ਨੂੰ ਦੁੱਖਾਂ ਤੋਂ ਛੁਟਕਾਰਾ ਮਿਲਦਾ, ਗੱਲ ਕੀ ਮਨ ਦੀਆਂ, ਤਨ ਦੀਆਂ ਉਪਰੋਂ ਆ ਪਈ ਬਿਪਤਾ ਆਦਿ ਸਭ ਦੂਰ ਹੋ ਜਾਂਦੀਆਂ। ਧਨ-ਦੌਲਤ ਦੀ ਇੱਛਾ ਵਾਲਿਆਂ ਨੂੰ ਧਨ ਦੀ ਪ੍ਰਾਪਤੀ, ਭਾਵ ਕੀ ਸਭ ਦੀਆਂ ਸ਼ੁਭ ਇੱਛਾਵਾਂ ਪੂਰਨ ਹੋ ਜਾਂਦੀਆਂ ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :—

*ਭਈ ਪ੍ਰਾਤਿ ਸੂਰਜ ਜਬਿ ਨਿਕਸਹਿ । ਕਮਲ ਬਿਲੋਚਨ ਸੁੰਦਰ ਬਿਕਸਹਿਂ ।*
*ਪ੍ਰਥਮ ਦ੍ਰਿਸ਼ਟਿ ਜਿਸ ਪਰ ਤਬਿ ਪਰੈ । ਰੋਗੀ, ਰੋਗ, ਦੁਖੀ ਦੁਖ ਹਰੈ ॥੪॥*
*ਆਧਿ ਬਜਾਧਿ ਜੋ ਬਾਧਾ ਪਾਵੈ । ਜਾਨਿ ਸਮੋ ਆਗੈ ਚਲਿ ਆਵੈ ।*

*ਬਜਾਕੁਲ ਹੋਹਿ ਪੀਰ ਤੇ ਜੋਈ। ਦ੍ਰਿਸ਼ਟਿ ਪਰੇ ਸੁਖ ਪਾਵੈ ਤੇਈ॥੫॥*

ਸਾਰੇ ਸੰਸਾਰ ਵਿਚ ਇਹ ਗੱਲ ਜੰਗਲ ਦੀ ਅੱਗ ਵਾਂਗ ਫੈਲ ਗਈ ਕਿ ਖਡੂਰ ਸਾਹਿਬ ਵਿਚ ਗੁਰੂ ਨਾਨਕ ਦੀ ਨੂਰੀ ਜੋਤ ਗੁਰੂ ਅੰਗਦ ਦੇਵ ਜੀ ਦੁਖੀਆਂ ਦੇ ਦੁੱਖ ਦੂਰ ਕਰ ਕੇ, ਸੁਖਾਂ ਦੀ ਬਖ਼ਸ਼ਿਸ਼ ਕਰ ਰਹੇ ਹਨ। ਲੋਕ ਧੜਾ-ਧੜ ਬੜੀ ਸ਼ਰਧਾ ਤੇ ਨੇਸ਼ਟਾ ਨਾਲ ਦੌੜੇ ਆਉਂਦੇ, ਅੰਮ੍ਰਿਤ ਵੇਲੇ ਤੋਂ ਗੁਰੂ-ਦਰਬਾਰ ਅੱਗੇ ਭੀੜ ਲੱਗ ਜਾਂਦੀ, ਮਨ ਦੀਆਂ ਮੁਰਾਦਾਂ ਪੂਰੀਆਂ ਕਰ ਕੇ ਖ਼ੁਸ਼ੀ-ਖ਼ੁਸ਼ੀ ਗੁਰੂ-ਜਸ ਕਰਦੇ ਆਪੋ ਆਪਣੇ ਘਰਾਂ ਨੂੰ ਵਾਪਸ ਮੁੜਦੇ।

*ਭਈ ਜਗਤ ਮੈਂ ਬਿੱਦਤ ਸੁ ਬਾਤੀ। ਆਇ ਅਨੇਕ ਖਰੇ ਹੁਇੰ ਪ੍ਰਾਤੀ।*
*ਸੰਕਟ ਨਸ਼ਟਹਿ, ਸਦਨ ਸਿਧਾਰਹਿਂ। ਜਹਿਂ ਕਹਿਂ ਸ਼੍ਰੀ ਗੁਰ ਸੁਜਸੁ ਬਿਥਾਰਹਿਂ॥੬॥*
*(ਗੁਰੁ ਪ੍ਰਤਾਪ ਸੂਰਜ, ਰਾਸਿ ੧, ਅੰਸੂ ੧੦)*

ਗਿਆਨੀ ਗਿਆਨ ਸਿੰਘ ਜੀ ਤਵਾਰੀਖ ਗੁਰੂ ਖਾਲਸਾ ਦੇ ਪੰਨਾ ੨੯੫ 'ਤੇ ਲਿਖਦੇ ਹਨ—

"ਗੁਰੂ ਅੰਗਦ ਦੇਵ ਜੀ ਦੀ ਇਕ ਇਹ ਗੱਲ ਬਰਾਬਰ ਰਹੀ ਕਿ ਜਦੋਂ ਦੋ ਘੜੀ ਦੇ ਤੜਕੇ ਸਮਾਧੀ ਤੋਂ ਉਥਾਨ ਹੋ ਕੇ ਸਭਾ ਵੰਨੀਂ ਆਉਣ ਤਾਂ ਉਸ ਸਮੇਂ ਪਹਿਲੇ ਹੀ ਜਿਸ ਬੀਮਾਰ ਉਤੇ ਦ੍ਰਿਸ਼ਟੀ ਪੈ ਜਾਂਦੀ ਉਹ ਨਿਰੋਗ ਹੋ ਜਾਂਦਾ, ਪੜਦਾ ਰੱਖਣ ਵਾਸਤੇ ਕੁਛ-ਕੁਛ ਜੜ੍ਹੀ ਬੂਟੀ ਵੀ ਦੱਸ ਛੱਡਦੇ।"

## ਚਰਨ ਕਮਲ ਜਾ ਕੇ ਅਨੂਪ॥
## ਸਫਲ ਦਰਸਨੁ ਸੁੰਦਰ ਹਰਿ ਰੂਪ॥

**ਪਦ ਅਰਥ :** ਅਨੂਪ= ਬੇ-ਮਿਸਾਲ।

**ਅਰਥ :** ਜਿਸ ਗੁਰੂ ਦੇ ਚਰਨ ਕਵਲ ਫੁੱਲਾਂ ਦੀ ਤਰ੍ਹਾਂ ਬੇ-ਮਿਸਾਲ ਹਨ। ਜਿਸ ਗੁਰੂ ਦਾ ਦੀਦਾਰ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ ਅਤੇ ਸੁੰਦਰ ਹਰੀ ਸਰੂਪ ਹੈ।

## ਧੰਨੁ ਸੇਵਾ ਸੇਵਕੁ ਪਰਵਾਨੁ॥
## ਅੰਤਰਜਾਮੀ ਪੁਰਖੁ ਪ੍ਰਧਾਨੁ॥

**ਅਰਥ :** ਗੁਰੂ ਦੀ ਸੇਵਾ ਧੰਨਤਾ ਜੋਗ ਹੈ, ਜੋ ਸੇਵਕ ਬਣ ਕੇ ਗੁਰੂ ਦੀ ਸੇਵਾ ਕਰਦਾ ਹੈ, ਉਹ ਸੇਵਕ ਪ੍ਰਲੋਕ-ਦਰਗਾਹ ਵਿਚ ਕਬੂਲ ਹੁੰਦਾ ਹੈ। ਗੁਰੂ ਦਿਲਾਂ ਦੀਆਂ ਜਾਣਨ ਵਾਲਾ ਹੈ ਅਤੇ ਸਾਰਿਆਂ ਮਨੁੱਖਾਂ ਵਿਚੋਂ ਪ੍ਰਧਾਨ ਪੁਰਖ ਹੈ।

## ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥
## ਤਾ ਕੈ ਨਿਕਟਿ ਨ ਆਵਤ ਕਾਲੁ ॥

**ਪਦ ਅਰਥ :** ਬਸੈ= ਵਸਦਾ ਹੈ । ਸੁ= ਉਹ । ਹੋਤ= ਹੁੰਦਾ । ਨਿਹਾਲੁ= ਅਨੰਦ। ਆਵਤ= ਆਉਂਦਾ । ਕਾਲੁ= ਮੌਤ ।

**ਅਰਥ :** ਜਿਸ ਸੇਵਕ ਦੇ ਮਨ ਵਿਚ ਗੁਰੂ ਦਾ ਉਪਦੇਸ਼ ਵਸਦਾ ਹੈ, ਉਹ ਅਨੰਦ ਹੋ ਜਾਂਦਾ ਹੈ, ਭਾਵ ਦੁੱਖਾਂ ਤੋਂ ਬਚ ਜਾਂਦਾ ਹੈ ਅਤੇ ਉਸ (ਗੁਰਮੁਖ) ਦੇ ਨੇੜੇ ਮੌਤ ਦਾ ਫ਼ਰਿਸ਼ਤਾ ਵੀ ਨਹੀਂ ਆਉਂਦਾ ।

## ਅਮਰ ਭਏ ਅਮਰਾ ਪਦੁ ਪਾਇਆ ॥
## ਸਾਧਸੰਗਿ ਨਾਨਕ ਹਰਿ ਧਿਆਇਆ ॥੮॥੨੨॥

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਨ੍ਹਾਂ ਨੇ ਗੁਰੂ ਦੀ ਸਤਸੰਗਤਿ ਵਿਚ ਬੈਠ ਕੇ ਪਰਮੇਸ਼ਰ ਦਾ ਨਾਮ ਚੇਤੇ ਕੀਤਾ ਹੈ । ਉਹ ਅਚੱਲ ਪਦਵੀ ਪਾ ਕੇ ਦੁਨੀਆਂ ਵਿਚ ਅਮਰ ਹੋ ਗਏ ਹਨ ॥੮॥੨੨॥

## ਸਲੋਕੁ ॥
## ਗਿਆਨ ਅੰਜਨੁ ਗੁਰਿ ਦੀਆ
## ਅਗਿਆਨ ਅੰਧੇਰ ਬਿਨਾਸੁ ॥

**ਪਦ ਅਰਥ :** ਅੰਜਨੁ= ਸੁਰਮਾ । ਗੁਰਿ= ਗੁਰੂ ਨੇ । ਅੰਧੇਰ= ਹਨੇਰਾ । ਬਿਨਾਸੁ= ਖ਼ਤਮ, ਨਾਸ ।

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਸ ਦੇ ਆਪਣੇ ਮਨ ਵਿਚ ਪ੍ਰਮੇਸ਼ਰ ਦੀ ਜੋਤ ਦਾ ਚਾਨਣਾ ਹੈ, ਵਾਹਿਗੁਰੂ ਦੀ ਬਖ਼ਸ਼ਿਸ਼ ਨਾਲ ਉਹ ਸ਼ਾਂਤ ਆਤਮਾ ਗੁਰੂ ਜਿਸ ਵੇਲੇ ਮਿਲਿਆ—

## ਹਰਿ ਕਿਰਪਾ ਤੇ ਸੰਤ ਭੇਟਿਆ
## ਨਾਨਕ ਮਨਿ ਪਰਗਾਸੁ ॥੧॥

**ਪਦ ਅਰਥ :** ਤੇ= ਨਾਲ । ਸੰਤ= ਸ਼ਾਂਤ-ਆਤਮਾ । ਪਰਗਾਸੁ= ਰੌਸ਼ਨੀ, ਗਿਆਨ ।

**ਅਰਥ :** ਉਸ ਗੁਰੂ ਨੇ ਮਿਹਰ ਕਰ ਕੇ ਜਿਸ ਜਗਿਆਸੂ ਦੇ ਮਨ ਬੁੱਧੀ

ਰੂਪੀ ਅੱਖਾਂ ਵਿਚ ਗਿਆਨ ਰੂਪ ਸੁਰਮਾ ਪਾ ਦਿੱਤਾ, ਉਸ ਦਾ ਅਗਿਆਨ ਰੂਪ ਹਨੇਰਾ ਨਾਸ ਹੋ ਗਿਆ ਹੈ ॥੧॥

*ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥*
*(ਅੰਗ ੬੧੦)*

## ਅਸਟਪਦੀ ॥

## ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥
## ਨਾਮੁ ਪ੍ਰਭੂ ਕਾ ਲਾਗਾ ਮੀਠਾ ॥

**ਪਦ ਅਰਥ :** ਅੰਤਰਿ= ਦਿਲ ਵਿਚ । ਡੀਠਾ= ਦੇਖ ਲਿਆ ।

**ਅਰਥ :** ਸ਼ਾਂਤ-ਆਤਮਾ (ਗੁਰੂ ਦੀ) ਸਤਸੰਗਤਿ ਕਰ ਕੇ ਜਦ ਪ੍ਰਭੂ ਦਾ ਨਾਮ ਮਿੱਠਾ ਲੱਗਾ ਤਾਂ ਵਾਹਿਗੁਰੂ ਨੂੰ ਦਿਲ ਵਿਚ ਹੀ ਦੇਖ ਲਿਆ ।

## ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥
## ਅਨਿਕ ਰੰਗ ਨਾਨਾ ਦ੍ਰਿਸਟਾਹਿ ॥

**ਪਦ ਅਰਥ :** ਸਗਲ= ਸਾਰੇ । ਸਮਿਗ੍ਰੀ= ਚੀਜ਼ਾਂ, ਪਦਾਰਥ । ਘਟ= ਸਰੀਰ । ਮਾਹਿ= ਵਿਚ (ਇਕ ਪ੍ਰਮਾਤਮਾ ਵਿਚ) । ਨਾਨਾ= ਕਈ ਕਿਸਮਾਂ ਦੇ । ਦ੍ਰਿਸਟਾਹਿ= ਵੇਖਣ ਵਿਚ ਆਉਂਦੇ ਹਨ, ਦਿਸਦੇ ਹਨ ।

**ਅਰਥ :** ਬਿਅੰਤ ਰੰਗਾਂ ਦੀ ਅਤੇ ਕਈ ਕਿਸਮ ਦੀ ਜੋ ਸਾਰੀ ਸਮੱਗਰੀ ਦੇਖਣ ਵਿਚ ਆਉਂਦੀ ਹੈ । ਵੈਰਾਟ ਰੂਪ ਹੋਣ ਕਰਕੇ ਇਹ ਸਾਰੀ ਸਮੱਗਰੀ ਇਕ ਪ੍ਰਭੂ ਦੇ ਘਟ ਵਿਚ ਹੈ । ਅਰਥਾਤ—ਸੰਸਾਰ ਦੇ ਪਦਾਰਥ ਪਰਮੇਸ਼ਰ ਵਿਚ ਹੀ ਉਸ ਨੂੰ ਦਿਸਦੇ ਹਨ । ਕਈ ਤਰ੍ਹਾਂ ਦੇ ਖੇਡ-ਤਮਾਸ਼ੇ ਪ੍ਰਭੂ ਤੋਂ ਨਿਕਲੇ ਦਿਸਦੇ ਹਨ ।

## ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥
## ਦੇਹੀ ਮਹਿ ਇਸ ਕਾ ਬਿਸ੍ਰਾਮੁ ॥

**ਪਦ ਅਰਥ :** ਦੇਹੀ ਮਹਿ= ਸਰੀਰ ਵਿਚ । ਬਿਸ੍ਰਾਮੁ= ਟਿਕਾਣਾ, ਵਾਸਾ ।

**ਅਰਥ :** ਜਿਸ ਪਰਮਾਤਮਾ ਦਾ ਨਾਮ-ਅੰਮ੍ਰਿਤ ਨੌਂ ਨਿਧੀਆਂ ਦਾ ਦਾਤਾ ਹੈ। ਇਹ ਸਰੀਰ ਦੇ ਵਿਚ ਹੀ ਉਸ ਪ੍ਰਭੂ ਦਾ ਟਿਕਾਣਾ ਹੈ।

## ਸੁੰਨ ਸਮਾਧਿ ਅਨਹਤ ਤਹ ਨਾਦ ॥
## ਕਹਨੁ ਨ ਜਾਈ ਅਚਰਜ ਬਿਸਮਾਦ ॥

**ਪਦ ਅਰਥ :** ਸੁੰਨ= ਅਫੁਰ, ਜਿਥੇ ਕੋਈ ਫੁਰਨਾ ਨਹੀਂ । ਅਨਹਤ= ਲਗਾਤਾਰ। ਅਚਰਜ ਬਿਸਮਾਦ= ਅਜੀਬ ਹੀ ਅਨੰਦ ।

**ਅਰਥ :** ਉਸ ਪਰਮਾਤਮਾ ਵਿਚ ਨਿਰ-ਵਿਕਲਪ ਸਮਾਧੀ ਲਗਾਣ ਕਰਕੇ ਇਕ-ਰਸ (ਲਗਾਤਾਰ) ਵਾਜਿਆਂ ਦੀ ਧੁਨੀ ਪ੍ਰਾਪਤ ਹੋਈ ਹੈ ਤੇ ਬਹੁਤ ਹੀ ਅਸਚਰਜ ਅਨੰਦ ਪ੍ਰਾਪਤ ਹੋਇਆ ਹੈ, ਉਸ ਦਾ ਜਸ ਕਿਹਾ ਨਹੀਂ ਜਾਂਦਾ ।

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ।*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥*
*(ਅੰਗ ੧੩੭੦)*

## ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥
## ਨਾਨਕ ਤਿਸੁ ਜਨ ਸੋਝੀ ਪਾਏ ॥੧॥

**ਪਦ ਅਰਥ :** ਤਿਨਿ= ਉਸੇ ਨੇ । ਦਿਖਾਏਂ= ਦਿਖਾਉਂਦਾ ਹੈ । ਸੋਝੀ= ਸਮਝ, ਅਕਲ । ਪਾਏ= ਪਾਂਦਾ, ਦੇਂਦਾ ।

**ਅਰਥ :** ਜਿਸ ਮਨੁੱਖ ਨੂੰ ਆਪ ਗੁਰੂ ਦਿਖਾਉਣਾ ਚਾਹੁੰਦਾ ਹੈ, ਉਸੇ ਗੁਰਮੁਖ ਨੂੰ ਸਮਝ ਦੇਂਦਾ ਹੈ । ਜਿਸ ਨੂੰ ਸਮਝ (ਜਾਣਕਾਰੀ) ਪਾਉਂਦਾ (ਦੇਂਦਾ) ਹੈ, ਉਸ ਨੇ ਪਰਮੇਸ਼ਰ ਨੂੰ ਵੇਖ ਲਿਆ ਹੈ ॥੧॥

## ਸੋ ਅੰਤਰਿ ਸੋ ਬਾਹਰਿ ਅਨੰਤ ॥
## ਘਟਿ ਘਟਿ ਬਿਆਪਿ ਰਹਿਆ ਭਗਵੰਤ ॥

**ਪਦ ਅਰਥ :** ਸੋ= ਉਹ । ਘਟਿ ਘਟਿ= ਹਰੇਕ ਸਰੀਰ ਵਿਚ । ਬਿਆਪਿ= ਭਰਪੂਰ ।

**ਅਰਥ :** ਉਹ ਬੇਅੰਤ ਪਰਮੇਸ਼ਰ ਸਰੀਰ ਦੇ, ਸੰਸਾਰ ਦੇ ਅੰਦਰ ਬਾਹਰ ਮੌਜੂਦ ਹੈ ਅਤੇ ਪਰਮੇਸ਼ਰ ਹਰੇਕ ਸਰੀਰਾਂ ਵਿਚ ਪੂਰਨ ਹੋ ਰਿਹਾ ਹੈ ।

## ਧਰਨਿ ਮਾਹਿ ਆਕਾਸ ਪਇਆਲ ॥
## ਸਰਬ ਲੋਕ ਪੂਰਨ ਪ੍ਰਤਿਪਾਲ ॥

**ਪਦ ਅਰਥ :** ਧਰਨਿ= ਧਰਤੀ । ਪਇਆਲ= ਪਾਤਾਲ । ਪੂਰਨ= ਪਰਮਾਤਮਾ । ਪ੍ਰਤਿਪਾਲ= ਪਾਲਣਾ ਕਰਦਾ ਹੈ ।

**ਅਰਥ :** ਸਾਰਿਆਂ ਲੋਕਾਂ ਦੀ ਪਾਲਣਾ ਕਰਨ ਵਾਲਾ ਪਰਮੇਸ਼ਰ ਧਰਤੀ, ਅਕਾਸ਼ ਅਤੇ ਪਤਾਲਾਂ ਵਿਚ ਪੂਰਨ ਹੈ । ਅਥਵਾ :— ਧਰਤੀ, ਅਕਾਸ਼ ਤੇ ਪਤਾਲ ਵਿਚ ਜਿਤਨੇ ਕੁ ਜੀਵ ਹਨ, ਉਨ੍ਹਾਂ ਸਭ ਦੀ ਉਹ ਵਾਹਿਗੁਰੂ ਆਪ ਹੀ ਪਾਲਣਾ ਕਰਨ ਵਾਲਾ ਹੈ ।

## ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥
## ਜੈਸੀ ਆਗਿਆ ਤੈਸਾ ਕਰਮੁ ॥

**ਪਦ ਅਰਥ :** ਬਨਿ= ਜੰਗਲ ਵਿਚ । ਤਿਨਿ= ਘਾਹ, ਕੱਖਾਂ ਵਿੱਚ । ਪਰਬਤਿ= ਪਹਾੜ ਵਿਚ । ਕਰਮੁ= ਕੰਮ ।

**ਅਰਥ :** ਉਹ ਪਰਮੇਸ਼ਰ ਜੰਗਲ ਵਿਚ, ਕੱਖਾਂ ਵਿੱਚ, ਪਹਾੜਾਂ ਵਿਚ ਪੂਰਨ ਹੈ । ਉਹ ਪਰਮਾਤਮਾ ਜਿਹੋ ਜਿਹੀ ਆਗਿਆ ਕਰਦਾ ਹੈ, ਇਹ ਜੀਵ ਉਹੋ ਜਿਹਾ ਕੰਮ ਕਰਦਾ ਹੈ ।

## ਪਉਣ ਪਾਣੀ ਬੈਸੰਤਰ ਮਾਹਿ ॥
## ਚਾਰਿ ਕੁੰਟ ਦਹ ਦਿਸੇ ਸਮਾਹਿ ॥

**ਪਦ ਅਰਥ :** ਪਉਣ= ਹਵਾ । ਬੈਸੰਤਰ= ਅੱਗ । ਮਾਹਿ= ਵਿਚ । ਕੁੰਟ= ਦਿਸ਼ਾ । ਦਹ= ਦਸ ।

**ਅਰਥ :** ਉਹ ਪ੍ਰਭੂ ਹਵਾ, ਪਾਣੀ ਤੇ ਅੱਗ ਆਦਿ ਵਿਚ ਪੂਰਨ ਹੈ । ਚਹੁੰ ਕੁੰਟਾਂ[੧] ਅਤੇ ਦਸੋ ਦਿਸ਼ਾਵਾਂ[੨] ਵਿਚ ਸਮਾ ਰਿਹਾ ਹੈ ।

## ਤਿਸ ਤੇ ਭਿੰਨ ਨਹੀ ਕੋ ਠਾਉ ॥
## ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥੨॥

**ਪਦ ਅਰਥ :** ਤਿਸ ਤੇ= ਉਸ ਤੋਂ । ਭਿੰਨ= ਵੱਖਰੀ । ਠਾਉ= ਥਾਂ । ਗੁਰ ਪ੍ਰਸਾਦਿ= ਗੁਰੂ ਕਿਰਪਾ ਨਾਲ ।

---

*੧. ਪੂਰਬ, ਪੱਛਮ, ਉੱਤਰ, ਦੱਖਣ ।*

*੨. ਪੂਰਬ, ਪੱਛਮ, ਉੱਤਰ, ਦੱਖਣ ਅਤੇ ਚਾਰ ਇਨ੍ਹਾਂ ਦੇ ਕੋਨੇ ਅਗਨ, ਈਸਾਨ, ਵਾਇਵ, ਨੈਰਤ, ਧਰਤੀ ਤੇ ਅਕਾਸ਼ ।*

**ਅਰਥ :** ਉਸ ਤੋਂ ਵੱਖਰੀ ਹੋਰ ਕੋਈ ਜਗ੍ਹਾ ਨਹੀਂ ਹੈ । ਗੁਰੂ ਜੀ ਕਹਿੰਦੇ ਹਨ—ਇਹ ਵਿਸ਼ਵਾਸ ਪੱਕਾ ਹੋਣ ਨਾਲ ਹੀ ਗੁਰੂ ਕਿਰਪਾ ਦੁਆਰੇ ਉਸ ਪਰਮੇਸ਼ਰ ਨੂੰ ਸਾਰੇ ਭਰਪੂਰ ਮੰਨ ਕੇ ਮਾਨਸਕ ਸੁਖ ਪਾਇਆ ਜਾ ਸਕਦਾ ਹੈ ॥੨॥

## ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥
## ਸਸੀਅਰ ਸੂਰ ਨਖ੍ਹਤ੍ਰ ਮਹਿ ਏਕੁ ॥

**ਪਦ ਅਰਥ :** ਦੇਖੁ= ਤੱਕੋ । ਸਸੀਅਰ= ਚੰਦ੍ਰਮਾ । ਸੂਰ= ਸੂਰਜ । ਨਖ੍ਹਤ੍ਰ= ਤਾਰੇ । ਮਹਿ= ਵਿਚ ।

**ਅਰਥ :** (ਚਾਰ) ਵੇਦ, (ਅਠਾਰਾਂ) ਪੁਰਾਣ ਅਤੇ (ਸਤਾਈ) ਸਿੰਮ੍ਰਿਤੀਆਂ ਵਿਚ ਵੀ ਉਸ ਪਰਮੇਸ਼ਰ ਨੂੰ ਦੇਖੋ । ਸੂਰਜ, ਚੰਦਰਮਾ, ਤਾਰੇ ਆਦਿ ਸਾਰਿਆਂ ਵਿਚ ਇਕ ਪਰਮੇਸ਼ਰ ਦੀ ਤਾਕਤ ਹੈ । ਵਾਹਿਗੁਰੂ ਦੀ ਕਿਰਪਾ ਨਾਲ ਇਹ ਛੇ ਜੋਤੀ* ਪ੍ਰਕਾਸ਼ ਕਰ ਰਹੇ ਹਨ ।

## ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥
## ਆਪਿ ਅਡੋਲੁ ਨ ਕਬਹੂ ਡੋਲੈ ॥

**ਪਦ ਅਰਥ :** ਕੋ= ਕੋਈ । ਬੋਲੈ= ਬੋਲਦਾ ਹੈ । ਕਬਹੂ= ਕਦੇ ਵੀ । ਡੋਲੈ= ਡੋਲਦਾ ।

**ਅਰਥ :** ਪ੍ਰਭੂ ਦੀ ਨਾਮ ਬਾਣੀ ਨੂੰ ਸਭ ਕੋਈ ਬੋਲਦਾ ਹੈ । ਵਾ :— ਬਾਣੀ ਦੁਆਰੇ ਪਰਮੇਸ਼ਰ ਦਾ ਜਸ ਸਭ ਕੋਈ ਬੋਲਦਾ ਹੈ । ਉਹ ਵਾਹਿਗੁਰੂ ਆਪ ਅਡੋਲ ਹੈ, ਜੋ ਕਦੇ ਵੀ ਨਹੀਂ ਡੋਲਦਾ ।

## ਸਰਬ ਕਲਾ ਕਰਿ ਖੇਲੈ ਖੇਲ ॥
## ਮੋਲਿ ਨ ਪਾਈਐ ਗੁਣਹ ਅਮੋਲ ॥

**ਪਦ ਅਰਥ :** ਕਲਾ= ਸ਼ਕਤੀ । ਖੇਲੈ= ਖੇਡਦਾ । ਖੇਲ= ਖੇਡ । ਮੋਲਿ= ਮੁੱਲ । ਗੁਣਹ= ਗੁਣਾ । ਅਮੋਲ= ਅਮੋਲਕ, ਪਰਮਾਤਮਾ ਦੇ ਗੁਣ ਅਨਮੋਲ ਹਨ ।

**ਅਰਥ :** ਸਾਰੀਆਂ ਸ਼ਕਤੀਆਂ ਕਰਕੇ ਜਗਤ ਰੂਪੀ ਖੇਡ ਨੂੰ ਖੇਡ ਰਿਹਾ ਹੈ । ਅਮੋਲਕ ਗੁਣਾਂ ਵਾਲੇ ਪ੍ਰਭੂ ਦਾ ਮੁੱਲ ਨਹੀਂ ਪਾਇਆ ਜਾਂਦਾ ।

---

** ਸੂਰਜ, ਚੰਨ, ਤਾਰੇ, ਅੱਗ, ਬਿਜਲੀ, ਬਾਣੀ । ਇਹ ਛੇ (੬) ਜੋਤੀ ਮੰਨੇ ਹਨ ।*
*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ (ਅੰਗ ੬੬੩)*

ਅਥਵਾ :— ਉਸ ਦੇ ਅਮੋਲਕ ਗੁਣਾਂ ਦਾ ਮੁੱਲ ਨਹੀਂ ਪਾਇਆ ਜਾਂਦਾ ।

## ਸਰਬ ਜੋਤਿ ਮਹਿ ਜਾ ਕੀ ਜੋਤਿ ॥
## ਧਾਰਿ ਰਹਿਓ ਸੁਆਮੀ ਓਤਿ ਪੋਤਿ ॥

**ਪਦ ਅਰਥ :** ਸਰਬ ਜੋਤਿ= ਸਾਰੇ ਜੋਤੀਆਂ । ਮਹਿ= ਵਿੱਚ । ਜੋਤਿ= ਰੌਸ਼ਨੀ, ਸੱਤਾ । ਧਾਰਿ ਰਹਿਓ= ਦੇ ਰਿਹਾ ਹੈ । ਓਤਿ ਪੋਤਿ= ਤਾਣੇ-ਪੇਟੇ ਵਾਂਗ ।

**ਅਰਥ :** ਸਾਰੇ (੬) ਜੋਤੀਆਂ ਵਿਚ ਜਿਸ ਪਰਮਾਤਮਾ ਦੀ ਜੋਤਿ ਜਗਦੀ ਹੈ । ਉਹ ਪਰਮੇਸ਼ਰ ਤਾਣੇ-ਪੇਟੇ ਵਾਂਗ ਸਾਰਿਆਂ ਵਿਚ ਆਪਣੀ ਸ਼ਕਤੀ ਦੇ ਰਿਹਾ ਹੈ ।

## ਗੁਰ ਪਰਸਾਦਿ ਭਰਮ ਕਾ ਨਾਸੁ ॥
## ਨਾਨਕ ਤਿਨ ਮਹਿ ਏਹੁ ਬਿਸਾਸੁ ॥੩॥

**ਪਦ ਅਰਥ :** ਨਾਸੁ= ਖ਼ਤਮ । ਬਿਸਾਸੁ= ਭਰੋਸਾ, ਯਕੀਨ ।

**ਅਰਥ :** ਗੁਰੂ ਜੀ ਕਹਿੰਦੇ ਹਨ—ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਦਾ ਭਰਮ ਖ਼ਤਮ ਹੋਇਆ ਹੈ । ਉਨ੍ਹਾਂ ਦੇ ਦਿਲ ਵਿਚ ਇਹ ਵਿਸ਼ਵਾਸ (ਭਰੋਸਾ) ਬੱਝਾ ਹੈ ॥੩॥

## ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥
## ਸੰਤ ਜਨਾ ਕੈ ਹਿਰਦੈ ਸਭਿ ਧਰਮ ॥

**ਪਦ ਅਰਥ :** ਪੇਖਨੁ= ਦੇਖਣਾ । ਬ੍ਰਹਮ= ਪਰਮਾਤਮਾ ।

**ਅਰਥ :** ਸੰਤ ਮਹਾਂ ਪੁਰਖਾਂ ਦਾ ਵੇਖਣਾ ਸਾਰੇ ਬ੍ਰਹਮ ਦਾ ਹੀ ਹੈ, ਅਰਥਾਤ ਸਭ ਨੂੰ ਪਰਮੇਸ਼ਰ ਰੂਪ ਵੇਖਦੇ ਹਨ । ਸੰਤਾਂ ਦੇ ਹਿਰਦੇ ਵਿਚ ਜੋ ਵੀ ਖ਼ਿਆਲ ਉੱਠਦੇ ਹਨ, ਉਹ ਸਭ ਧਰਮ ਦੇ ਫੁਰਨੇ ਹੀ ਉੱਠਦੇ ਹਨ ।*

---

** ਸੰਤ ਜੋ ਵੀ ਸੋਚਦੇ ਹਨ ਪਰਉਪਕਾਰ ਦੇ ਖ਼ਿਆਲ ਹੀ ਸੋਚਦੇ ਹਨ ।*

*ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥੨॥ (ਅੰਗ ੮੧੫)*

*ਬਿਲਾਵਲੁ ਰਾਗ ਵਿਚ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਕਿ ਐ ਮੇਰੇ ਮਾਲਕ! ਤੇਰੇ ਨਾਲੋਂ ਟੁੱਟੇ ਹੋਏ ਜੋ ਨਾਸਤਕ ਬੰਦੇ ਹਨ, ਉਹ ਜੋ ਵੀ ਰਾਗਾਂ ਨਾਦਾਂ ਦੀਆਂ ਧੁਨੀਆਂ ਦੇ ਬੋਲ ਬੋਲਦੇ ਹਨ, ਉਹਨਾਂ ਦੀ ਆਵਾਜ਼ ਮੇਰੇ ਕੰਨੀਂ ਨਾ ਪਵੇ—*

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥ ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥ (ਅੰਗ ੮੨੦)*

## ਸੰਤ ਜਨਾ ਸੁਨਹਿ ਸੁਭ ਬਚਨ ॥
## ਸਰਬ ਬਿਆਪੀ ਰਾਮ ਸੰਗਿ ਰਚਨ ॥

**ਪਦ ਅਰਥ :** ਸੁਨਹਿ= ਸੁਣਦੇ ਹਨ । ਸੁਭ= ਚੰਗੇ-ਚੰਗੇ । ਬਚਨ= ਬੋਲ । ਸਰਬ= ਸਾਰੇ । ਬਿਆਪੀ= ਵਿਆਪਕ । ਸੰਗਿ= ਨਾਲ । ਰਚਨ (ਰਚਦੇ)= ਜੁੜਦੇ ਹਨ ।

**ਅਰਥ :** ਰੱਬ ਦੇ ਪਿਆਰੇ ਜਨ ਕੰਨਾਂ ਨਾਲ ਜੋ ਵੀ ਸੁਣਦੇ ਹਨ ਉਹ ਸਭ ਚੰਗੇ-ਚੰਗੇ ਬਚਨ (ਚੰਗੀਆਂ-ਚੰਗੀਆਂ ਗੱਲਾਂ ਹੀ) ਪਰਉਪਕਾਰ ਦੀਆਂ, ਭਲੇ ਦੀਆਂ ਹੀ ਸੁਣਦੇ ਹਨ ਅਤੇ ਸਾਰੇ ਵਿਆਪਕ ਜੋ ਰਾਮ ਹੈ, ਉਸ ਰਾਮ ਦੇ ਨਾਲ ਜੁੜੇ ਰਹਿੰਦੇ ਹਨ ।

## ਜਿਨਿ ਜਾਤਾ ਤਿਸ ਕੀ ਇਹ ਰਹਤ ॥
## ਸਤਿ ਬਚਨ ਸਾਧੂ ਸਭਿ ਕਹਤ ॥

**ਪਦ ਅਰਥ :** ਜਿਨਿ= ਜਿਸ ਨੇ ਵੀ । ਰਹਤ= ਰਹਿਣੀ, ਧਾਰਨਾ, ਮੰਨਣਾ ਹੈ ।

**ਅਰਥ :** ਹੇ ਪਰਮੇਸ਼ਰ ! ਜਿਸ ਨੇ ਤੈਨੂੰ ਸਾਰੇ ਪੂਰਨ ਜਾਣਿਆ ਹੈ, ਉਸ ਸੰਤ ਦੀ ਇਹ ਰਹਿਣੀ ਹੈ, ਜੋ ਉਪਰਲੀਆਂ ਤੁਕਾਂ ਵਿਚ ਕਹੀ ਹੈ । ਸਾਧੂ ਜੋ ਵੀ ਬਚਨ ਕਹਿੰਦੇ ਹਨ ਉਹ ਸਾਰੇ ਸੱਚੇ ਬਚਨ ਕਹਿੰਦੇ ਹਨ, ਝੂਠ ਕਦੇ ਨਹੀਂ ਬੋਲਦੇ । (੨) ਜੋ ਸੱਚ ਬੋਲਦਾ ਹੈ, ਭਾਂਵੇਂ ਉਹ ਗ੍ਰਿਹਸਤੀ ਹੀ ਹੈ ਤਾਂ ਵੀ ਲੋਕ ਉਸ ਨੂੰ ਸੰਤ ਕਹਿੰਦੇ ਹਨ । (੩) ਜੇ ਕੋਈ ਮਹਾਂ ਪੁਰਸ਼ ਕੋਈ ਗੱਲ ਕਹੇ ਤਾਂ ਅੱਗੋਂ ਸਾਰੇ ਸਾਧੂ 'ਸਤ ਬਚਨ ਜੀ' ਕਹਿੰਦੇ ਹਨ ।

## ਜੋ ਜੋ ਹੋਇ ਸੋਈ ਸੁਖੁ ਮਾਨੈ ॥
## ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥

**ਅਰਥ :** ਜੋ ਕੁਝ ਵੀ ਹੁੰਦਾ ਹੈ, ਉਸੇ ਨੂੰ ਸੁਖ ਕਰ ਕੇ ਮੰਨਦਾ ਹੈ । ਕਿਉਂਕਿ ਉਹ ਪਰਮੇਸ਼ਰ ਨੂੰ ਹੀ ਸਾਰੇ ਸੰਸਾਰ ਦਾ ਕਰਨ ਕਰਾਉਣ ਜਾਣਦਾ ਹੈ ।

## ਅੰਤਰਿ ਬਸੇ ਬਾਹਰਿ ਭੀ ਓਹੀ ॥

## ਨਾਨਕ ਦਰਸਨੁ ਦੇਖਿ ਸਭ ਮੋਹੀ ॥੪॥

**ਅਰਥ :** ਉਹ ਇੰਵ ਸਮਝਦਾ ਹੈ ਕਿ ਸਾਡੇ ਅੰਦਰ ਤੇ ਬਾਹਰ ਭੀ ਓਹ ਪਰਮੇਸ਼ਰ ਵਸ ਰਿਹਾ ਹੈ । ਗੁਰੂ ਜੀ ਕਹਿੰਦੇ ਹਨ—ਉਸ ਪਰਮੇਸ਼ਰ ਦਾ ਦੀਦਾਰ ਵੇਖ ਕੇ ਸਭ ਸੰਤਾਂ ਦੀ ਬੁੱਧੀ ਮੋਹਤ ਹੋਈ ਹੈ ॥੪॥

## ਆਪਿ ਸਤਿ ਕੀਆ ਸਭੁ ਸਤਿ ॥
## ਤਿਸੁ ਪ੍ਰਭ ਤੇ ਸਗਲੀ ਉਤਪਤਿ ॥

**ਪਦ ਅਰਥ :** ਤੇ= ਤੋਂ । ਸਤਿ= ਸੱਚਾ । ਉਤਪਤਿ= ਪੈਦਾਇਸ਼ ।

**ਅਰਥ :** ਪਰਮੇਸ਼ਰ ਆਪ ਸੱਚਾ ਹੈ ਅਤੇ ਜਿਸ ਦਾ ਕੀਤਾ ਹੋਇਆ ਵੀ ਸਭ ਸੱਚ ਹੈ । ਉਸ ਪਰਮੇਸ਼ਰ ਤੋਂ ਹੀ ਸਾਰੀ ਦੁਨੀਆਂ ਪੈਦਾ ਹੋਈ ਹੈ ।

## ਤਿਸੁ ਭਾਵੈ ਤਾ ਕਰੇ ਬਿਸਥਾਰੁ ॥
## ਤਿਸੁ ਭਾਵੈ ਤਾ ਏਕੰਕਾਰੁ ॥

**ਪਦ ਅਰਥ :** ਭਾਵੈ= ਚੰਗਾ ਲਗਦਾ ਹੈ । ਕਰੇ= ਕਰ ਦੇਂਦਾ ਹੈ । ਬਿਸਥਾਰੁ= ਪਸਾਰਾ, ਜਗਤ ਦੀ ਰਚਨਾ । ਏਕੰਕਾਰੁ= ਇਕੱਠਾ, ਇੱਕ ।

**ਅਰਥ :** (ਜਦ) ਉਸ ਨੂੰ ਭਾਉਂਦਾ ਹੈ ਤਾਂ ਸੰਸਾਰ ਦਾ ਪਸਾਰਾ (ਫੈਲਾਓ) ਕਰਦਾ ਹੈ । ਜਦ ਉਸ ਨੂੰ ਭਾਵੇ ਤਾਂ ਅਦ੍ਵੈਤ ਸਰੂਪ ਪਰਮੇਸ਼ਰ ਇਕ ਹੋ ਜਾਂਦਾ ਹੈ ।

*ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥*
*ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈਂ ਮਿਲਤ ਦੇਹ ਧਰ ਸਭ ਹੂੰ ॥੩੮੯॥*
*(ਦਸਮ ਗ੍ਰੰਥ, ਪੰਨਾ ੧੩੮੭)*

## ਅਨਿਕ ਕਲਾ ਲਖੀ ਨਹ ਜਾਇ ॥
## ਜਿਸੁ ਭਾਵੈ ਤਿਸੁ ਲਏ ਮਿਲਾਇ ॥

**ਪਦ ਅਰਥ :** ਕਲਾ= ਸ਼ਕਤੀ, ਤਾਕਤ । ਲਖੀ= ਜਾਣੀ । ਭਾਵੈ= ਚਾਹੁੰਦਾ ।

**ਅਰਥ :** ਜਿਸ ਵਿੱਚ ਅਨੇਕਾਂ ਸ਼ਕਤੀਆਂ ਹਨ ਪਰ ਜਾਣੀਆਂ ਨਹੀਂ ਜਾਂਦੀਆਂ । ਉਹ ਪਰਮਾਤਮਾ ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ ।

## ਕਵਨ ਨਿਕਟਿ ਕਵਨ ਕਹੀਐ ਦੂਰਿ ॥
## ਆਪੇ ਆਪਿ ਆਪ ਭਰਪੂਰਿ ॥

**ਅਰਥ :** ਉਸ ਪਰਮੇਸ਼ਰ ਦੇ ਨੇੜੇ ਕਿਸ ਨੂੰ ਕਹੀਏ, ਉਸ ਤੋਂ ਦੂਰ ਕਿਹੜਾ ਕਹੀਏ । ਜਦ ਕਿ ਉਹ ਆਪ ਹੀ ਆਪੇ ਆਪ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ ।

## ਅੰਤਰਗਤਿ ਜਿਸੁ ਆਪਿ ਜਨਾਏ ॥
## ਨਾਨਕ ਤਿਸੁ ਜਨ ਆਪਿ ਬੁਝਾਏ ॥੫॥

**ਪਦ ਅਰਥ :** ਅੰਤਰ= ਅੰਦਰ । ਗਤਿ= ਪ੍ਰਾਪਤੀ ਜਾਂ ਅੰਦਰੂਨੀ ਅਵਸਥਾ, ਅੰਦਰਲੀ ਗੱਲ-ਬਾਤ । ਜਨਾਏ= ਜਣਾਉਣਾ, ਸਮਝਾਉਣਾ ਚਾਹੁੰਦਾ ਹੈ । ਤਿਸੁ ਜਨ= ਓਸੇ ਗੁਰਮੁਖ ਨੂੰ । ਬੁਝਾਏ= ਸਮਝਾਉਂਦਾ ਹੈ ।

**ਅਰਥ :** ਅੰਤਹਕਰਣ ਦੇ ਅੰਦਰ ਪ੍ਰਾਪਤ ਰੂਪ ਪਰਮੇਸ਼ਰ ਜਿਸ ਆਦਮੀ ਨੂੰ ਆਪ ਸਮਝਾਉਣਾ ਚਾਹੁੰਦਾ ਹੈ । ਗੁਰੂ ਜੀ ਕਹਿੰਦੇ ਹਨ—ਉਸੇ ਨੂੰ ਆਪ ਸਮਝਾਉਂਦਾ ਹੈ ॥੫॥

## ਸਰਬ ਭੂਤ ਆਪਿ ਵਰਤਾਰਾ ॥
## ਸਰਬ ਨੈਨ ਆਪਿ ਪੇਖਨਹਾਰਾ ॥

**ਪਦ ਅਰਥ :** ਭੂਤ= ਸਰੂਪ, ਜੀਵ । ਵਰਤਾਰਾ= ਵਰਤ ਰਿਹਾ ਹੈ । ਨੈਨ= ਅੱਖਾਂ । ਪੇਖਨਹਾਰਾ= ਦੇਖਣ ਵਾਲਾ, ਦੇਖ ਰਿਹਾ ਹੈ ।

**ਅਰਥ :** ਸਾਰੇ ਸਰੂਪ ਵਿਚ ਆਪ ਹੀ ਵਰਤ ਰਿਹਾ ਹੈ । ਅਥਵਾ :— ਸਾਰਿਆਂ ਜੀਵਾਂ ਨੂੰ ਆਪ ਹੀ ਅੰਨ-ਪਾਣੀ ਵਰਤਾ ਰਿਹਾ ਹੈ । ਸਾਰੀਆਂ ਅੱਖਾਂ ਵਿਚ ਆਪ ਬੈਠ ਕੇ ਵੇਖਣ ਵਾਲਾ ਹੋ ਰਿਹਾ ਹੈ ।

## ਸਗਲ ਸਮਗ੍ਰੀ ਜਾ ਕਾ ਤਨਾ ॥
## ਆਪਨ ਜਸੁ ਆਪ ਹੀ ਸੁਨਾ ॥

**ਪਦ ਅਰਥ :** ਸਗਲ= ਸਾਰੇ । ਸਮਗ੍ਰੀ= ਪਦਾਰਥ, ਚੀਜ਼ਾਂ । ਤਨਾ= ਸਰੀਰ, ਸਰੂਪ ।

**ਅਰਥ :** ਸੰਸਾਰ ਦੀ ਸਾਰੀ ਸਮਗ੍ਰੀ ਜਿਸ ਦਾ ਸਰੂਪ ਹੈ, ਅਰਥਾਤ—

ਸਾਰੀ ਸਮਗ੍ਰੀ ਰੂਪ ਜਗਤ ਜਿਸ ਦਾ ਤੰਦ-ਤਾਣਾ ਤਣਿਆ ਹੋਇਆ ਹੈ । ਉਹ ਸਾਰਿਆਂ ਵਿਚ ਮਿਲ ਕੇ ਆਪਣਾ ਜਸ, ਆਪ ਹੀ ਸੁਣ ਰਿਹਾ ਹੈ ।

## ਆਵਨ ਜਾਨੁ ਇਕੁ ਖੇਲੁ ਬਨਾਇਆ ॥
## ਆਗਿਆਕਾਰੀ ਕੀਨੀ ਮਾਇਆ ॥

**ਪਦ ਅਰਥ** : ਜਾਨੁ= ਜਾਣਾ । ਖੇਲੁ= ਤਮਾਸ਼ਾ । ਆਗਿਆਕਾਰੀ= ਆਗਿਆ ਵਿਚ ਚੱਲਣ ਵਾਲਾ।

**ਅਰਥ** : ਸੰਸਾਰ ਵਿਚ ਆਉਣਾ ਤੇ ਜਾਣਾ (ਅਰਥਾਤ ਜੰਮਣਾ ਤੇ ਮਰਨਾ) ਇਹ ਉਸ ਨੇ ਇਕ ਤਮਾਸ਼ਾ ਬਣਾਇਆ ਹੋਇਆ ਹੈ ।

**ਸਵਾਲ**—ਗ਼ਰੀਬ ਨਿਵਾਜ਼! ਇਹ ਸੰਸਾਰਕ ਤਮਾਸ਼ਾ ਉਸ ਨੇ ਆਪਣੇ ਆਪ ਬਣਾਇਆ ਹੈ ਯਾਂ ਕਿਸੇ ਰਾਹੀਂ ?

**ਜਵਾਬ**—ਮਾਇਆ ਦੁਆਰੇ ਇਹ ਸਾਰੀ ਖੇਡ ਬਣਾਈ ਹੈ ਭਾਵ ਮਾਇਆ ਉਸ ਪਰਮੇਸ਼ਰ ਦੇ ਹੁਕਮ ਵਿਚ ਬੱਝੀ ਹੋਈ ਹੈ, ਪਰਮਾਤਮਾ ਜੋ ਉਸ ਨੂੰ ਹੁਕਮ ਦੇਂਦਾ ਹੈ, ਮਾਇਆ ਓਹੀ ਕੰਮ ਕਰਦੀ ਹੈ ।

## ਸਭ ਕੈ ਮਧਿ ਅਲਿਪਤੋ ਰਹੈ ॥
## ਜੋ ਕਿਛੁ ਕਹਣਾ ਸੁ ਆਪੇ ਕਹੈ ॥

**ਪਦ ਅਰਥ** : ਮਧਿ= ਵਿਚ । ਅਲਿਪਤੋ= ਅਲੇਪ, ਨਿਰਲੇਪ, ਅਸੰਗ । ਕਹੈ= ਕਹਿੰਦਾ ਹੈ ।

**ਅਰਥ** : ਸਾਰਿਆਂ ਦੇ ਵਿਚ ਰਹਿੰਦਾ ਹੋਇਆ ਵੀ ਸਭ ਤੋਂ ਨਿਰਲੇਪ ਰਹਿੰਦਾ ਹੈ । ਜੋ ਕੁਝ ਕਿਸੇ ਨੂੰ ਕਹਿਣਾ ਹੁੰਦਾ ਹੈ, ਉਹ ਆਪ ਹੀ ਕਹਿੰਦਾ ਹੈ।

## ਆਗਿਆ ਆਵੈ ਆਗਿਆ ਜਾਇ ॥
## ਨਾਨਕ ਜਾ ਭਾਵੈ ਤਾ ਲਏ ਸਮਾਇ ॥੬॥

**ਪਦ ਅਰਥ** : ਆਗਿਆ= ਹੁਕਮ ਵਿਚ । ਜਾਇ= ਜਾਂਦਾ । ਜਾ (ਜਾਂ)= ਜਦ। ਭਾਵੈ= ਚਾਹੁੰਦਾ ਹੈ, ਭਾਉਂਦਾ ਹੈ । ਤਾ (ਤਾਂ)= ਤਦ । ਸਮਾਇ= ਮਿਲਾ ਲੈਂਦਾ ਹੈ ।

**ਅਰਥ** : ਇਹ ਜੀਵ ਉਸ ਵਾਹਿਗੁਰੂ ਦੇ ਹੁਕਮ ਵਿਚ ਆਉਂਦਾ ਹੈ ਅਤੇ

ਉਸ ਦੀ ਰਜ਼ਾ ਵਿਚ ਹੀ ਤੁਰ ਜਾਂਦਾ ਹੈ । ਗੁਰੂ ਜੀ ਕਹਿੰਦੇ ਹਨ—ਜਿਸ ਵਕਤ ਉਹ ਪ੍ਰਮੇਸ਼ਰ ਚਾਹੁੰਦਾ ਹੈ, ਤਦ ਇਸ ਜੀਵ ਨੂੰ ਆਪਣੇ ਵਿਚ ਮਿਲਾ ਲੈਂਦਾ ਹੈ ॥੬॥

## ਇਸ ਤੇ ਹੋਇ ਸੁ ਨਾਹੀ ਬੁਰਾ ॥
## ਓਰੈ ਕਹਹੁ ਕਿਨੈ ਕਛੁ ਕਰਾ ॥

**ਪਦ ਅਰਥ :** ਇਸ ਤੇ= ਉਸ ਤੋਂ । ਬੁਰਾ= ਮਾੜਾ । ਓਰੈ= ਵੱਖ, ਜੋ ਜੀਵ ਹਨ ।

**ਅਰਥ :** ਉਸ (ਪਰਮੇਸ਼ਰ) ਤੋਂ ਜੋ ਕੁਝ ਵੀ ਹੁੰਦਾ ਹੈ, ਉਹ ਮਾੜਾ ਨਹੀਂ ਹੁੰਦਾ । ਦੱਸੋ, ਉਸ (ਪਰਮੇਸ਼ਰ) ਤੋਂ ਵੱਖ ਜੋ ਜੀਵ ਹਨ, ਉਨ੍ਹਾਂ ਵਿਚੋਂ ਕਿਸੇ ਨੇ ਅੱਜ ਤੱਕ ਕੁਝ ਕੀਤਾ ਹੈ ? ਅਰਥਾਤ—ਪਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਨੇ ਅੱਜ ਤੱਕ ਕੁਝ ਕੀਤਾ ਹੈ ? ਭਾਵ ਕਿਸੇ ਕੁਝ ਨਹੀਂ ਕੀਤਾ ।

## ਆਪਿ ਭਲਾ ਕਰਤੂਤਿ ਅਤਿ ਨੀਕੀ ॥
## ਆਪੇ ਜਾਨੈ ਅਪਨੇ ਜੀ ਕੀ ॥

**ਪਦ ਅਰਥ :** ਕਰਤੂਤਿ= ਕੰਮ । ਅਤਿ= ਬਹੁਤ । ਨੀਕੀ= ਚੰਗੀ ਹੈ । ਜਾਨੈ= ਜਾਣਦਾ । ਜੀ= ਦਿਲ ।

**ਅਰਥ :** ਉਹ ਪਰਮੇਸ਼ਰ ਆਪ ਭਲਾ ਹੈ, ਉਸ ਦੇ ਕੰਮ ਵੀ ਬਹੁਤ ਚੰਗੇ ਹਨ । ਉਹ ਪਰਮੇਸ਼ਰ ਆਪਣੇ ਦਿਲ ਦੀ ਗੱਲ ਆਪ ਹੀ ਜਾਣਦਾ ਹੈ ।

## ਆਪਿ ਸਾਚੁ ਧਾਰੀ ਸਭ ਸਾਚੁ ॥
## ਓਤਿ ਪੋਤਿ ਆਪਨ ਸੰਗਿ ਰਾਚੁ ॥

**ਪਦ ਅਰਥ :** ਧਾਰੀ= ਬਣਾਈ । ਰਾਚੁ= ਮਿਲਿਆ ਹੋਇਆ ਹੈ । ਓਤਿ ਪੋਤਿ= ਤਾਣਾ ਤੇ ਪੇਟਾ ।

**ਅਰਥ :** ਉਹ ਪਰਮੇਸ਼ਰ ਆਪ ਸੱਚਾ ਹੈ ਉਸ ਦੀ ਧਾਰੀ ਹੋਈ ਮਰਯਾਦਾ ਵੀ ਸਾਰੀ ਸੱਚੀ ਹੈ । ਉਹ ਪਰਮਾਤਮਾ ਤਾਣੇ-ਪੇਟੇ ਦੀ ਤਰ੍ਹਾਂ ਆਪ ਸਾਰਿਆਂ ਜੀਵਾਂ ਨਾਲ ਮਿਲ ਰਿਹਾ ਹੈ ।

## ਤਾ ਕੀ ਗਤਿ ਮਿਤਿ ਕਹੀ ਨ ਜਾਇ ॥

## ਦੂਸਰ ਹੋਇ ਤ ਸੋਝੀ ਪਾਇ॥

**ਪਦ ਅਰਥ :** ਮਿਤਿ= ਮਰਯਾਦਾ। ਕਹੀ= ਆਖੀ। ਦੂਸਰ= ਦੂਜਾ। ਹੋਇ= ਹੋਵੇ। ਸੋਝੀ= ਸਮਝ।

**ਅਰਥ :** ਉਸ ਵਾਹਿਗੁਰੂ ਦੀ ਗਤੀ ਤੇ ਮਰਯਾਦਾ ਕਹੀ ਨਹੀਂ ਜਾਂਦੀ। ਅਰਥਾਤ—ਉਹ ਪ੍ਰਮਾਤਮਾ ਕੇਡਾ, ਕਿਹੋ ਜਿਹਾ ਹੈ, ਇਸ ਬਾਰੇ ਕੁਝ ਵੀ ਆਖਿਆ ਨਹੀਂ ਜਾਂਦਾ। ਉਸ ਜੇਡਾ ਕੋਈ ਹੈ ਵੀ ਨਹੀਂ, ਜੋ ਦਸ ਸਕੇ। ਕੋਈ ਦੂਜਾ ਉਸ ਵਰਗਾ ਹੋਵੇ ਤਾਂ ਉਸ ਦੀ ਸਮਝ ਰੱਖ ਸਕਦਾ ਹੈ।

*ਯਥਾ—ਹਰਿ ਕੀ ਗਤਿ ਨਹਿ ਕੋਊ ਜਾਨੈ॥*
*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥*
*(ਅੰਗ ੫੩੭)*

## ਤਿਸ ਕਾ ਕੀਆ ਸਭੁ ਪਰਵਾਨੁ॥
## ਗੁਰ ਪ੍ਰਸਾਦਿ ਨਾਨਕ ਇਹੁ ਜਾਨੁ॥੭॥

**ਪਦ ਅਰਥ :** ਪਰਵਾਨੁ= ਮਨਜ਼ੂਰ ਹੈ, ਕਬੂਲ ਹੈ।

**ਅਰਥ :** ਉਸ ਪਰਮੇਸ਼ਰ ਦਾ ਕੀਤਾ ਹੋਇਆ ਸਾਨੂੰ ਸਭ ਨੂੰ ਮਨਜ਼ੂਰ ਹੈ, ਕੋਈ ਉਸ ਉਤੇ ਕਿੰਤੂ ਨਹੀਂ ਕਰ ਸਕਦਾ। ਉਸ ਦੇ ਕੀਤੇ ਨੂੰ ਰੱਦ ਨਹੀਂ ਸਕਦਾ। ਗੁਰੂ ਜੀ ਕਹਿੰਦੇ ਹਨ— ਪਰ ਇਹ ਗੱਲ ਕੋਈ ਗੁਰੂ ਦੀ ਬਖ਼ਸ਼ਿਸ਼ ਨਾਲ ਹੀ ਜਾਣ ਸਕਦਾ ਹੈ॥੭॥

## ਜੋ ਜਾਨੈ ਤਿਸੁ ਸਦਾ ਸੁਖੁ ਹੋਇ॥
## ਆਪਿ ਮਿਲਾਇ ਲਏ ਪ੍ਰਭੁ ਸੋਇ॥

**ਪਦ ਅਰਥ :** ਜਾਨੈ= ਜਾਣਦਾ ਹੈ। ਸਦਾ= ਨਿਤ। ਸੋਇ= ਉਹ ਪ੍ਰਭੂ।

**ਅਰਥ :** ਜੋ ਪੁਰਸ਼ ਉਪਰਲੀ ਕਹੀ ਹੋਈ ਗੱਲ ਨੂੰ ਜਾਣਦਾ ਹੈ, ਵਾ :— ਜੋ ਪੁਰਸ਼ ਉਸ ਵਾਹਿਗੁਰੂ ਨੂੰ ਸਾਰੇ ਭਰਪੂਰ ਜਾਣਦਾ ਹੈ, ਉਸ ਨੂੰ ਨਿਤ ਸੁਖ ਮਿਲਦਾ ਹੈ। ਉਸ (ਸੇਵਕ) ਨੂੰ ਵਾਹਿਗੁਰੂ ਆਪਣੇ ਨਾਲ ਮਿਲਾ ਲੈਂਦਾ ਹੈ।

## ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥
## ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥

**ਪਦ ਅਰਥ :** ਧਨਵੰਤੁ= ਧਨਵਾਨ, ਧਨਾਢ । ਕੁਲਵੰਤੁ= ਕੁਲ ਵਾਲਾ । ਪਤਿਵੰਤੁ= ਇੱਜ਼ਤ ਵਾਲਾ ।

**ਅਰਥ :** ਜਿਸ ਦੇ ਦਿਲ ਵਿਚ ਪ੍ਰਮੇਸ਼ਰ ਦਾ ਨਾਮ ਵਸਦਾ ਹੈ, ਉਹ ਪੁਰਸ਼ ਧਨ ਵਾਲਾ ਤੇ ਚੰਗੀ ਕੁਲ ਵਾਲਾ ਹੈ । ਇੱਜ਼ਤ ਵਾਲਾ ਅਤੇ ਜੀਵਨ-ਮੁਕਤ ਅਵਸਥਾ ਵਾਲਾ ਹੈ ।

*ਯਥਾ :— ਰਾਮ ਨਾਮ ਜੋ ਕਰਹਿ ਬੀਚਾਰ ॥ ਸੇ ਧਨਵੰਤ ਗਨੀ ਸੰਸਾਰ ॥*

*(ਅੰਗ ੨੮੧)*

## ਧੰਨੁ ਧੰਨੁ ਧੰਨੁ ਜਨੁ ਆਇਆ ॥
## ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥

**ਪਦ ਅਰਥ :** ਪ੍ਰਸਾਦਿ= ਕਿਰਪਾ ਨਾਲ । ਸਭੁ ਜਗਤੁ= ਕੁਲ ਸੰਸਾਰ । ਤਰਾਇਆ= ਤਰਦਾ ਹੈ ।

**ਅਰਥ :** ਉਸ ਪੁਰਸ਼ ਦਾ ਜਗਤ ਵਿਚ ਆਉਣਾ ਮਨ ਕਰਕੇ ਧੰਨ ਹੈ, ਬਾਣੀ ਕਰਕੇ ਧੰਨ ਹੈ, ਸਰੀਰ ਕਰਕੇ ਵੀ ਧੰਨ ਹੈ । (੨) ਉਸ ਦਾ ਜੀਵਨ ਵੀ ਧੰਨ ਹੈ, ਉਸ ਦਾ ਸੰਸਾਰ ਵਿਚ ਆਉਣਾ ਵੀ ਧੰਨ ਹੈ । (੩) ਉਸ ਦੀ ਮਾਂ ਧੰਨ ਹੈ, ਉਸ ਦਾ ਪਿਓ ਵੀ ਧੰਨ ਹੈ, ਉਸ ਜਨ ਦਾ ਆਪਣਾ ਆਉਣਾ ਭੀ ਧੰਨ ਹੈ । ਜਿਸ ਨਾਮ-ਰਸੀਏ ਦੀ ਕਿਰਪਾ ਨਾਲ ਕੁਲ ਸੰਸਾਰ ਤਰਦਾ ਹੈ ।

*ਯਥਾ :—ਧੰਨਿ ਧੰਨਿ ਕਹੈ ਸਭੁ ਕੋਇ ॥ ਮੁਖ ਊਜਲ ਹਰਿ ਦਰਗਹ ਸੋਇ ॥*

***(ਅੰਗ ੨੮੩)***

ਜੋ ਨਾਮ ਦਾ ਵਪਾਰ ਕਰਦੇ ਹਨ, ਉਹ ਸ਼ਾਹੂਕਾਰ ਮਹਾਤਮਾ ਧੰਨਤਾ ਯੋਗ ਹਨ । ਇਹੋ ਜਿਹਾ ਵਪਾਰ ਕਰਨ ਵਾਲੇ ਜਿਨ੍ਹਾਂ ਕੋਲ ਅਧਿਕਾਰੀ-ਜੀਵ ਨਾਮ-ਸੌਦਾ ਖ਼ਰੀਦਣ ਲਈ ਆਉਂਦੇ ਹਨ, ਬੰਦਗੀ ਵਾਲੇ ਨਾਮ ਦੇ ਕੇ ਉਨ੍ਹਾਂ ਨੂੰ ਸੰਸਾਰ ਤੋਂ ਪਾਰ ਕਰਦੇ ਹਨ ।

*ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥*
*ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥ (ਅੰਗ ੩੧੩)*

ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ—

*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥*

*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥*
*ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥*
*(ਅੰਗ ੫੯੩)*

## ਜਨ ਆਵਨ ਕਾ ਇਹੈ ਸੁਆਉ ॥
## ਜਨ ਕੈ ਸੰਗਿ ਚਿਤਿ ਆਵੈ ਨਾਉ ॥

**ਪਦ ਅਰਥ :** ਇਹੈ= ਇਹੋ ਹੀ । ਸੁਆਉ= ਲਾਭ, ਮਨੋਰਥ । ਚਿਤਿ= ਚੇਤੇ, ਯਾਦ ।

**ਅਰਥ :** ਗੁਰਮੁਖਾਂ ਪਾਸ ਆਉਣ ਦਾ ਇਹੋ ਲਾਭ ਹੈ । ਗੁਰਮੁਖਾਂ ਦੀ ਸੰਗਤ ਕਰ ਕੇ ਪਰਮੇਸ਼ਰ ਦਾ ਨਾਮ ਚੇਤੇ ਆਉਂਦਾ ਹੈ ।

## ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
## ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥

**ਪਦ ਅਰਥ :** ਮੁਕਤ= ਵਿਕਾਰਾਂ ਤੋਂ ਛੁਡਾਉਂਦਾ ਹੈ । ਕਰੈ= ਕਰਦਾ ਹੈ ।

**ਅਰਥ :** ਜੋ ਨਾਮ ਜਪਣ ਵਾਲਾ ਗੁਰਮੁਖ ਆਪ ਮੁਕਤ ਰੂਪ ਹੈ ਅਤੇ ਸਾਰੇ ਸੰਸਾਰ ਨੂੰ ਨਾਮ ਜਪਾ ਕੇ ਮੁਕਤ ਕਰਦਾ ਹੈ । ਗੁਰੂ ਜੀ ਕਹਿੰਦੇ ਹਨ— ਉਸ ਗੁਰਮੁਖ ਜਨ ਨੂੰ ਮੈਂ ਸਦਾ ਨਮਸਕਾਰ ਕਰਦਾ ਹਾਂ ॥੮॥੨੩॥

**ਸਵਾਲ**—ਸਤਿਗੁਰੂ ਜੀ! ਤੁਸੀਂ ਪੂਰਨ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਕੀਤੀ ਹੈ ? **ਜਵਾਬ**—

## ਸਲੋਕੁ ॥

## ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥
## ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥੧॥

**ਪਦ ਅਰਥ :** ਪੂਰਾ= ਹਮੇਸ਼ਾ ਕਾਇਮ ਰਹਿਣ ਵਾਲਾ । ਆਰਾਧਿਆ= ਚੇਤੇ ਕੀਤਾ । ਪੂਰਾ ਨਾਉ= ਜਿਸ ਦਾ ਨਾਂ ਸਦਾ ਰਹਿਣ ਵਾਲਾ ਹੈ । ਪਾਇਆ= ਪ੍ਰਾਪਤ ਕੀਤਾ ।

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਸ ਪਰਮੇਸ਼ਰ ਦਾ ਨਾਮ ਸ਼ੁਭ ਗੁਣਾਂ

ਕਰਕੇ ਪੂਰਾ ਹੈ, ਉਸ ਪੂਰੇ ਪ੍ਰਭੂ ਨੂੰ ਮਨ ਕਰਕੇ ਚੇਤੇ ਕੀਤਾ ਅਤੇ ਜ਼ੁਬਾਨ ਨਾਲ ਪੂਰਨ ਪਰਮਾਤਮਾ ਦੇ ਗੁਣਾਂ ਨੂੰ ਗਾਇਆ ਤਾਂ ਅਸੀਂ ਪੂਰਨ ਵਾਹਿਗੁਰੂ ਨੂੰ ਪ੍ਰਾਪਤ ਕੀਤਾ ਹੈ ॥੧॥

## ਅਸਟਪਦੀ ॥

## ਪੂਰੇ ਗੁਰ ਕਾ ਸੁਨਿ ਉਪਦੇਸੁ ॥
## ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥

**ਪਦ ਅਰਥ :** ਪਾਰਬ੍ਰਹਮੁ= ਪਰਮਾਤਮਾ । ਨਿਕਟਿ= ਨੇੜੇ । ਪੇਖੁ= ਦੇਖ ।

**ਅਰਥ :** ਹੇ ਭਾਈ ! ਪੂਰੇ ਪ੍ਰਭੂ ਦੀ ਪ੍ਰਾਪਤੀ ਵਾਸਤੇ ਤੂੰ ਵੀ ਪੂਰੇ ਗੁਰੂ ਦੇ ਉਪਦੇਸ਼ ਨੂੰ ਸੁਣ ਅਤੇ ਪਰਮੇਸ਼ਰ ਨੂੰ ਆਪਣੇ ਨੇੜੇ (ਅੰਗ-ਸੰਗ) ਦੇਖਣਾ ਕਰ।

## ਸਾਸਿ ਸਾਸਿ ਸਿਮਰਹੁ ਗੋਬਿੰਦ ॥
## ਮਨ ਅੰਤਰ ਕੀ ਉਤਰੈ ਚਿੰਦ ॥

**ਪਦ ਅਰਥ :** ਸਾਸਿ ਸਾਸਿ= ਹਰੇਕ ਸਾਹ ਨਾਲ । ਸਿਮਰਹੁ= ਤੁਸੀਂ ਯਾਦ ਕਰੋ । ਉਤਰੈ= ਲਹਿ ਜਾਵੇ । ਚਿੰਦ= ਚਿੰਤਾ ।

**ਅਰਥ :** ਅੰਦਰ ਸਵਾਸ ਜਾਂਦਿਆਂ, ਬਾਹਰ ਸਵਾਸ ਆਉਂਦਿਆਂ ਪਰਮੇਸ਼ਰ ਦਾ ਸਿਮਰਨ ਕਰ । ਤਾਂ ਤੇਰੇ ਮਨ ਦੇ ਅੰਦਰ ਦੀ ਚਿੰਤਾ ਦੂਰ ਹੋ ਜਾਵੇਗੀ।

## ਆਸ ਅਨਿਤ ਤਿਆਗਹੁ ਤਰੰਗ ॥
## ਸੰਤ ਜਨਾ ਕੀ ਧੂਰਿ ਮਨ ਮੰਗ ॥

**ਪਦ ਅਰਥ :** ਅਨਿਤ= ਝੂਠੇ । ਤਿਆਗਹੁ= ਛੱਡ ਦਿਓ । ਤਰੰਗ= ਲਹਿਰਾਂ, ਖ਼ਿਆਲ, ਫੁਰਨੇ । ਮੰਗ= ਮੰਗੋ ।

**ਅਰਥ :** ਝੂਠੇ ਪਦਾਰਥਾਂ ਦੀ ਆਸਾ ਅਤੇ ਸੰਕਲਪਾਂ ਨੂੰ ਛੱਡ ਦੇ । ਮਨ ਦੇ ਉਤਸ਼ਾਹ ਨਾਲ ਨਾਮ ਰਸੀਏ ਸੰਤਾਂ ਦੀ ਚਰਨ ਧੂੜ ਮੰਗਣਾ ਕਰ । ਕਿਉਂਕਿ ਬੰਦਗੀ ਵਾਲੇ ਸੰਤਾਂ ਦੀ ਚਰਨ ਧੂੜੀ ਮਾੜੇ ਕਰਮਾਂ ਦੀ ਰੇਖ ਮਿਟਾ ਦਿੰਦੀ ਹੈ ।

# ਸਾਖੀ—ਸੰਤਾਂ ਦੀ ਚਰਨ ਧੂੜੀ ਦੀ

ਲਾਹੌਰ ਦੇ ਰਹਿਣ ਵਾਲਾ ਇਕ ਸੁਦਾਗਰ ਸੀ, ਉਸ ਦੀ ਇਸਤ੍ਰੀ ਬੜੀ ਸੋਹਣੀ ਸੀ। ਉਹ ਸੁਦਾਗਰ ਰੋਜ਼ ਹੀ ਆਪਣੀ ਇਸਤ੍ਰੀ ਨੂੰ ਨਾਲ ਲੈ ਕੇ ਇਕ ਮਹਾਤਮਾ ਦਾ ਸਤਸੰਗ ਕਰਨ ਜਾਂਦਾ ਸੀ। ਜਾਂਦਿਆਂ ਜਾਂਦਿਆਂ ਦੋਵੇਂ ਮਹਾਤਮਾ ਦੇ ਸ਼ਿਸ਼ ਬਣ ਗਏ, ਮਹਾਤਮਾ ਲਾਹੌਰ ਦੇ ਕਿਲ੍ਹੇ ਪਾਸ ਰਹਿੰਦੇ ਸਨ, ਜਿਸ ਵੇਲੇ ਸੁਦਾਗਰ ਵਪਾਰ ਕਰਨ ਵਾਸਤੇ ਬਾਹਰ ਗਿਆ ਤਾਂ ਪਿਛੋਂ ਇਕ ਦਿਨ ਸੁਦਾਗਰ ਦੀ ਇਸਤ੍ਰੀ ਸਿਰ ਨਹਾ ਕੇ ਕੋਠੇ ਚੜ੍ਹ ਕੇ ਵਾਲ ਸੁਕਾ ਰਹੀ ਸੀ, ਉਸ ਨੂੰ ਦੇਖਦਿਆਂ ਸਾਰ ਹੀ ਬਾਦਸ਼ਾਹ ਦਾ ਚਿਤ ਮੋਹਿਆ ਗਿਆ ਤੇ ਵਜ਼ੀਰਾਂ ਨੂੰ ਕਿਹਾ—"ਉਸ ਇਸਤ੍ਰੀ ਨੂੰ ਜਬਰਨ ਫੜ ਕੇ ਮੇਰੇ ਪਾਸ ਲਿਆਓ।" ਵਜ਼ੀਰਾਂ ਨੇ ਕਿਹਾ—"ਬਾਦਸ਼ਾਹ! ਇੰਞ ਨਾ ਬੁਲਾਓ ਜੰਤ੍ਰਾਂ ਮੰਤ੍ਰਾਂ ਦੇ ਰਾਹੀਂ ਬੁਲਾਓ ਤਾਂ ਚੰਗਾ ਹੈ।" ਫਿਰ ਬਾਦਸ਼ਾਹ ਨੇ ਸਲਾਹਕਾਰਾਂ ਨੂੰ ਬੁਲਾ ਕੇ ਕਿਹਾ—"ਮੈਨੂੰ ਅਜਿਹੇ ਜੰਤ੍ਰ ਲਿਖ ਕੇ ਦਿਓ ਜਿਸ ਦੀ ਸ਼ਕਤੀ ਨਾਲ ਸੁਦਾਗਰ ਦੀ ਇਸਤ੍ਰੀ ਮੇਰੇ ਪਾਸ ਆਪੇ ਆ ਜਾਏ।" ਸਲਾਹਕਾਰਾਂ ਨੇ ਚਾਰ ਜੰਤ੍ਰ ਲਿਖ ਕੇ ਦਿਤੇ ਤੇ ਕਿਹਾ—"ਇਕ ਇਕ ਪਹਿਰ ਵਿਚ ਇਕ ਇਕ ਜੰਤ੍ਰ ਨੂੰ ਮੰਜੇ ਦੇ ਇਕ ਇਕ ਪਾਵੇ ਹੇਠ ਰਖ ਦੇਣਾ। ਚੌਥੇ ਪਹਿਰ ਵਿਚ ਉਹ ਆਪੇ ਆਪ ਜੀ ਪਾਸ ਆ ਜਾਵੇਗੀ। ਬਾਦਸ਼ਾਹ ਨੇ ਉਸੇ ਤਰ੍ਹਾਂ ਕੀਤਾ ਅਤੇ ਸੁਦਾਗਰ ਦੀ ਇਸਤਰੀ ਨੂੰ ਸੁਨੇਹਾ ਵੀ ਭੇਜ ਦਿੱਤਾ। ਜੇਕਰ ਤੂੰ ਅੱਜ ਮੇਰੇ ਪਾਸ ਨਾ ਆਈ ਤਾਂ ਤੇਰਾ ਸਾਰਾ ਪਰਿਵਾਰ ਕਤਲ ਕਰ ਕੇ ਤੇ ਸਾਰਾ ਧਨ-ਮਾਲ ਜ਼ਬਤ ਕਰ ਕੇ ਤੈਨੂੰ ਜਬਰਨ ਰਾਜ-ਮਹਿਲਾਂ ਵਿਚ ਲਿਆਂਦਾ ਜਾਏਗਾ।" ਇਕ ਪਹਿਰ ਪਿਛੋਂ ਇਕ ਜੰਤ੍ਰ ਮੰਜੇ ਦੇ ਪਾਵੇ ਹੇਠ ਰੱਖਣਾ ਸ਼ੁਰੂ ਕਰ ਦਿੱਤਾ ਜਿਸ ਵੇਲੇ ਦੂਤ ਨੇ ਆ ਕੇ ਸੁਨੇਹਾ ਦਿੱਤਾ ਤਾਂ ਸੁਦਾਗਰ ਦੀ ਇਸਤ੍ਰੀ ਨੇ ਕਿਹਾ—"ਮੈਂ ਪਤਿਬ੍ਰਤ ਧਰਮ ਵਾਲੀ ਹਿੰਦੂ ਇਸਤ੍ਰੀ ਹਾਂ, ਮੈਂ ਮਰ ਜਾਵਾਂਗੀ ਪਰ ਰਾਜ-ਮਹਿਲਾਂ ਵਿਚ ਨਹੀਂ ਜਾਵਾਂਗੀ।" ਬਾਦਸ਼ਾਹ ਨੇ ਦੋ ਤਿੰਨ ਵਾਰ ਆਦਮੀ ਭੇਜੇ, ਇਸ ਨੇ ਜ਼ਰਾ ਪ੍ਰਵਾਹ ਨਹੀਂ ਕੀਤੀ ਪਰ ਜੰਤ੍ਰਾਂ ਦੇ ਪ੍ਰਭਾਵ ਨਾਲ ਸੁਦਾਗਰ ਦੀ ਇਸਤ੍ਰੀ ਦਾ ਚਿਤ ਕੁਝ ਬਦਲ ਗਿਆ।

ਪਹਿਲੇ ਜੰਤ੍ਰ ਦੇ ਪ੍ਰਭਾਵ ਨਾਲ ਦਿਲ ਵਿਚ ਸੋਚਦੀ ਹੈ ਇਹ ਮੁਲਕ ਦਾ ਬਾਦਸ਼ਾਹ ਹੈ, ਪਤੀ ਨੂੰ ਮਰਵਾ ਦੇਵੇਗਾ, ਬੱਚਿਆਂ ਨੂੰ ਮਰਵਾ ਦੇਵੇਗਾ, ਮਾਲ ਜ਼ਬਤ ਕਰ ਲਵੇਗਾ, ਫੇਰ ਭੀ ਮੈਨੂੰ ਛੱਡੇਗਾ, ਨਹੀਂ।

ਦੂਜੇ ਜੰਤ੍ਰ ਦੇ ਪ੍ਰਭਾਵ ਨਾਲ ਦਿਲ ਵਿਚ ਖ਼ਿਆਲ ਆਇਆ ਮੇਰੇ ਪਿਛੋਂ ਪਤੀ ਅਤੇ ਮੇਰੇ ਪੁੱਤਰਾਂ ਦਾ ਨੁਕਸਾਨ ਨਾ ਹੋਵੇ, ਇਸ ਲਈ ਮੇਰਾ ਜਾਣਾ ਹੀ ਬਣਦਾ ਹੈ ।

ਤੀਜੇ ਜੰਤ੍ਰ ਦੇ ਪ੍ਰਭਾਵ ਨਾਲ : ਆਪਣੇ ਸਰੀਰ ਤੇ ਹਾਰ-ਸ਼ਿੰਗਾਰ ਕਰਨ ਲੱਗ ਪਈ ।

ਚੌਥੇ ਜੰਤ੍ਰ ਦੇ ਪ੍ਰਭਾਵ ਨਾਲ : ਘਰੋਂ ਨਿਕਲ ਕੇ ਬਾਦਸ਼ਾਹ ਦੇ ਰਾਜ-ਮਹਿਲਾਂ ਵਿਚ ਜਾਣ ਲਈ ਤੁਰ ਪਈ । ਜਾਂਦਿਆਂ-ਜਾਂਦਿਆਂ ਰਾਹ ਵਿਚ ਸੰਤਾਂ ਦਾ ਦਰਸ਼ਨ ਹੋ ਗਿਆ, ਇਸ਼ ਨੇ ਕੋਲ ਜਾ ਕੇ ਸੰਤਾਂ ਨੂੰ ਮੱਥਾ ਟੇਕਿਆ ।

ਸੰਤਾਂ ਨੇ ਇਸ ਵੱਲ ਵੇਖ ਕੇ ਕਿਹਾ—"ਬੱਚੀ! ਤੇਰਾ ਪਤੀ ਤਾਂ ਪ੍ਰਦੇਸ ਗਿਆ ਹੋਇਆ ਹੈ, ਤੂੰ ਹਾਰ-ਸ਼ਿੰਗਾਰ ਕਰ ਕੇ ਕਿਥੇ ਚੱਲੀ ਹੈਂ, ਸੱਚ ਦੱਸ ?" ਉਸ ਨੇ ਉਸੀ ਵੇਲੇ ਬਾਦਸ਼ਾਹ ਦਾ ਸਾਰਾ ਹਾਲ ਸੁਣਾਇਆ, ਸੰਤਾਂ ਨੇ ਸੁਣ ਕੇ ਉਸ ਦੇ ਮੱਥੇ ਦੀ ਕੁਝ ਰੇਖਾ ਖ਼ਰਾਬ ਦੇਖੀ ਤੇ ਆਪਣੇ ਪਵਿੱਤ੍ਰ ਚਰਨਾਂ ਦੀ ਧੂੜੀ ਲਗਾ ਕੇ ਉਸ ਦੀ ਮੰਦ-ਰੇਖਾ ਮਿਟਾ ਦਿੱਤੀ ਤੇ ਆਖਿਆ—"ਬੱਚੀ! ਰਾਜ-ਮਹਿਲਾਂ ਵਿਚ ਜਾਣ ਦੀ ਕੋਈ ਲੋੜ ਨਹੀਂ, ਹੁਣ ਤੂੰ ਆਪਣੇ ਘਰ ਚਲੀ ਜਾਹ, ਬਾਦਸ਼ਾਹ ਤੈਨੂੰ ਕੁਝ ਨਹੀਂ ਕਹੇਗਾ। ਚਿਤ ਨੂੰ ਅਡੋਲ ਰੱਖ ਕੇ ਆਪਣੇ ਪਤਿਬ੍ਰਤ ਧਰਮ 'ਤੇ ਪੱਕੀ ਰਹੋ ।" ਇਸ ਤਰ੍ਹਾਂ ਦੇ ਸੰਤਾਂ ਪਾਸੋਂ ਬਚਨ ਸੁਣ ਕੇ ਉਹ ਆਪਣੇ ਘਰ ਨਿਸਚਿੰਤ ਹੋ ਕੇ ਆ ਗਈ ।

*(ਦੇਖੋ, ਨਾਰਾਇਣ ਹਰੀ ਉਪਦੇਸ਼ ਗ੍ਰੰਥ—੪੮੪)*

*ਯਥਾ—ਧੂੜੀ ਲੇਖੁ ਮਿਟਾਇਆ ਚਰਣੋਦਕ ਮਨੁ ਵਸਿਗਤਿ ਆਇਆ।*
*(ਵਾਰ ੨੩/੩)*

*ਸਾਧੂ ਧੂੜਿ ਦੁਲੰਭ ਹੈ ਸਾਧਸੰਗਤਿ ਸਤਿਗੁਰੁ ਸਰਣਾਈ । (ਉਹੀ—੪)*

*ਤਥਾ—ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰਿ ॥੫॥*
*(ਅੰਗ ੧੩੩)*

*ਜਲਿ ਥਲਿ ਮਹੀਅਲਿ ਪੇਖੈ ਭਰਪੂਰਿ ॥ ਨਾਨਕ ਉਧਰਸਿ ਤਿਸੁ ਜਨ ਕੀ ਧੂਰਿ ॥*
*(ਅੰਗ ੧੩੪੦)*

## ਆਪੁ ਛੋਡਿ ਬੇਨਤੀ ਕਰਹੁ ॥
## ਸਾਧਸੰਗਿ ਅਗਨਿ ਸਾਗਰੁ ਤਰਹੁ ॥

**ਪਦ ਅਰਥ :** ਆਪੁ= ਹੰਕਾਰ, ਆਪਣਾ ਆਪਾ । ਅਗਨਿ ਸਾਗਰੁ= ਤ੍ਰਿਸ਼ਨਾਂ ਦਾ ਸਮੁੰਦਰ, ਸੰਸਾਰ ।

**ਅਰਥ :** ਹੰਕਾਰ ਛੱਡ ਕੇ ਪਰਮੇਸ਼ਰ ਅੱਗੇ ਅਰਜ਼ੋਈ ਕਰੋ ਅਤੇ ਸਤਸੰਗ ਕਰੋ ਕਿਉਂਕਿ ਸਤਸੰਗ ਕਰਕੇ ਹੀ ਤ੍ਰਿਸ਼ਨਾ ਰੂਪ ਅੱਗ ਦੇ ਸਮੁੰਦਰ-ਸੰਸਾਰ ਤੋਂ ਤਰ ਜਾਓਗੇ ।

## ਹਰਿ ਧਨ ਕੇ ਭਰਿ ਲੇਹੁ ਭੰਡਾਰ ॥
## ਨਾਨਕ ਗੁਰ ਪੂਰੇ ਨਮਸਕਾਰ ॥੧॥

**ਪਦ ਅਰਥ :** ਹਰਿ ਧਨ= ਰੱਬ ਦੇ ਨਾਮ-ਧਨ । ਭਰਿ ਲੇਹੁ= ਭਰ ਲਵੋ । ਭੰਡਾਰ= ਖ਼ਜ਼ਾਨੇ । ਨਮਸਕਾਰ= ਮੱਥਾ ਟੇਕੋ ।

**ਅਰਥ :** ਅੰਤਹਕਰਣ ਰੂਪ ਖ਼ਜ਼ਾਨੇ ਪਰਮਾਤਮਾ ਦੇ ਨਾਮ-ਧਨ ਨਾਲ ਭਰ ਲਵੋ । ਅਤੇ ਨਾਮ-ਧਨ ਦੀ ਪ੍ਰਾਪਤੀ ਵਾਸਤੇ ਪੂਰੇ ਗੁਰੂ ਨੂੰ ਪ੍ਰਣਾਮ ਕਰੋ ॥੧॥

## ਖੇਮ ਕੁਸਲ ਸਹਜ ਆਨੰਦ ॥
## ਸਾਧਸੰਗਿ ਭਜੁ ਪਰਮਾਨੰਦ ॥

**ਪਦ ਅਰਥ :** ਖੇਮ= ਰਖਿਆ । ਕੁਸਲ= ਸੁਖ ਸਾਂਦ । ਸਹਜ= ਸੁਭਾਵਿਕ, ਆਤਮਕ ਅਡੋਲਤਾ । ਭਜੁ= ਯਾਦ ਕਰ ।

**ਅਰਥ :** ਸਤਸੰਗਤਿ ਵਿਚ ਬੈਠ ਕੇ ਪਰਮ ਅਨੰਦ ਸਰੂਪ ਪ੍ਰਮੇਸ਼ਰ ਨੂੰ ਯਾਦ ਕਰ, ਤਾਂ ਰੱਖਿਆ, ਸੁਖ ਅਤੇ ਅਨੰਦ, ਦੈਵੀ ਗੁਣ ਆਦਿ ਸੁਭਾਵਕ ਹੀ ਮਿਲ ਜਾਣਗੇ ।

## ਨਰਕ ਨਿਵਾਰਿ ਉਧਾਰਹੁ ਜੀਉ ॥
## ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥

**ਪਦ ਅਰਥ :** ਨਿਵਾਰਿ= ਦੂਰ ਕਰ ਕੇ । ਉਧਾਰਹੁ= ਬਚਾ ਲਵੋ । ਅੰਮ੍ਰਿਤ ਰਸੁ= ਨਾਮ-ਅੰਮ੍ਰਿਤ ਰਸ । ਪੀਉ= ਪੀ ।

**ਅਰਥ :** ਹੇ ਭਾਈ! ਵਾਹਿਗੁਰੂ ਦੇ ਗੁਣਾਂ ਦੇ ਗਾਉਣ ਰੂਪ ਅੰਮ੍ਰਿਤ-ਰਸ ਨੂੰ ਪੀ ਕੇ। ਨਰਕਾਂ ਨੂੰ ਦੂਰ ਕਰਕੇ ਆਪਣੇ ਜੀਅ ਨੂੰ ਬਚਾ ਲਵੋ ।

## ਚਿਤਿ ਚਿਤਵਹੁ ਨਾਰਾਇਣ ਏਕ ॥

## ਏਕ ਰੂਪ ਜਾ ਕੇ ਰੰਗ ਅਨੇਕ ॥

**ਪਦ ਅਰਥ :** ਚਿਤਿ= ਚਿਤ ਵਿਚ । ਚਿਤਵਹੁ= ਚੇਤੇ ਕਰੋ ।

**ਅਰਥ :** ਉਸ ਇਕ ਪਰਮਾਤਮਾ ਨੂੰ ਆਪਣੇ ਦਿਲ ਵਿਚ ਚੇਤੇ ਕਰੋ । ਨਿਰਗੁਣ ਬ੍ਰਹਮ ਹੋਣ ਕਰ ਕੇ ਜਿਸ ਦਾ ਇਕੋ ਇਕ ਰੂਪ ਹੈ, ਸਰਗੁਣ ਸਰੂਪ ਹੋਣ ਕਰਕੇ ਜਿਸ ਦੇ ਅਨੇਕਾਂ ਰੰਗ ਹਨ।

## ਗੋਪਾਲ ਦਾਮੋਦਰ ਦੀਨ ਦਇਆਲ ॥
## ਦੁਖ ਭੰਜਨ ਪੂਰਨ ਕਿਰਪਾਲ ॥

**ਪਦ ਅਰਥ :** ਗੋਪਾਲ ਦਾਮੋਦਰ= ਪਰਮਾਤਮਾ । ਦੀਨ= ਗ਼ਰੀਬ । ਦਇਆਲ= ਦਇਆ ਦਾ ਘਰ, ਤਰਸ ਦਾ ਸੋਮਾ । ਭੰਜਨ= ਤੋੜਨ ਵਾਲਾ ।

**ਅਰਥ :** ਪਰਮਾਤਮਾ ਸਭ ਦੀ ਪਾਲਣਾ ਕਰਨ ਵਾਲਾ ਤੇ ਗ਼ਰੀਬਾਂ 'ਤੇ ਦਇਆ ਕਰਨ ਵਾਲਾ ਹੈ । ਦੁੱਖਾਂ ਦੇ ਨਾਸ ਕਰਨ ਵਾਲਾ ਤੇ ਪੂਰਨ ਕ੍ਰਿਪਾਲੂ ਹੈ ।

## ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥
## ਨਾਨਕ ਜੀਅ ਕਾ ਇਹੈ ਅਧਾਰ ॥੨॥

**ਪਦ ਅਰਥ :** ਬਾਰੰ ਬਾਰੰ= ਮੁੜ ਮੁੜ । ਅਧਾਰ= ਆਸਰਾ ।

**ਅਰਥ :** ਉਸ ਦੇ ਨਾਮ ਨੂੰ ਮੁੜ-ਮੁੜ ਚੇਤੇ ਕਰ । ਗੁਰੂ ਜੀ ਕਹਿੰਦੇ ਹਨ— ਇਹ ਨਾਮ ਹੀ ਜੀਵ ਦਾ ਆਸਰਾ ਹੈ ॥੨॥

## ਉਤਮ ਸਲੋਕ ਸਾਧ ਕੇ ਬਚਨ ॥
## ਅਮੁਲੀਕ ਲਾਲ ਏਹਿ ਰਤਨ ॥

**ਪਦ ਅਰਥ :** ਸਾਧ= ਸ੍ਰੇਸ਼ਟ । ਅਮੁਲੀਕ= ਵੱਡਮੁੱਲੇ । ਏਹਿ= ਇਨ੍ਹਾਂ ।

**ਅਰਥ :** ਸੁਖਮਨੀ ਸਾਹਿਬ ਦੇ ਸ੍ਰੇਸ਼ਟ ਬਚਨ ਹੀ ਉੱਤਮ ਸਲੋਕ ਹਨ । ਵਾ :—ਇਹ ਸਲੋਕ ਉੱਤਮ ਹਨ ਕਿਉਂਕਿ ਇਹਨਾਂ ਵਿਚ ਸੰਤਾਂ ਦੇ ਉਸਤਤੀ ਰੂਪ ਬਚਨ ਹਨ ।

*ਯਥਾ:—ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥*

*(ਅੰਗ ੨੭੨)*

**ਅਥਵਾ:—** ਓਹੀ ਅਲੌਕਿਕ ਉੱਤਮ ਜੋ ਸਾਧ ਵਸਤੂ ਅਰਥਾਤ ਆਤਮ ਵਸਤੂ ਹੈ, ਉਸ ਦੀ ਪ੍ਰਾਪਤੀ ਦੇ ਇਹ ਬਚਨ ਹਨ। ਫੇਰ ਇਹ ਬਚਨ ਲਾਲਾਂ ਤੇ ਰਤਨਾਂ ਦੀ ਤਰ੍ਹਾਂ ਵੱਡ-ਮੁੱਲੇ ਹਨ।

## ਸੁਨਤ ਕਮਾਵਤ ਹੋਤ ਉਧਾਰ॥
## ਆਪਿ ਤਰੈ ਲੋਕਹ ਨਿਸਤਾਰ॥

**ਪਦ ਅਰਥ :** ਸੁਨਤ= ਸੁਣਿਆਂ। ਕਮਾਵਤ= ਕਮਾਇਆਂ, ਅਮਲ ਵਿਚ ਲਿਆਇਆਂ। ਹੋਤ= ਹੁੰਦਾ। ਉਧਾਰ= ਨਿਸਤਾਰਾ, ਪਾਰ-ਉਤਾਰਾ। ਤਰੈ= ਤਰਦਾ। ਲੋਕਹ= ਲੋਕਾਂ ਦਾ। ਨਿਸਤਾਰ= ਤਰਨਾ।

**ਅਰਥ :** ਜੋ ਮਨੁੱਖ ਇਨ੍ਹਾਂ ਬਚਨਾਂ ਨੂੰ ਸਰਧਾ ਨਾਲ ਸੁਣੇਗਾ ਅਤੇ ਕਮਾਏਗਾ ਉਸ ਦਾ ਨਿਸਤਾਰਾ ਹੋਵੇਗਾ। ਉਹ ਆਪ ਤਰਦਾ ਹੈ ਅਤੇ ਹੋਰਨਾਂ ਅਧਿਕਾਰੀ ਲੋਕਾਂ ਨੂੰ ਭੀ ਤਾਰ ਲੈਂਦਾ ਹੈ।

## ਸਫਲ ਜੀਵਨੁ ਸਫਲੁ ਤਾ ਕਾ ਸੰਗੁ॥
## ਜਾ ਕੈ ਮਨਿ ਲਾਗਾ ਹਰਿ ਰੰਗੁ॥

**ਪਦ ਅਰਥ :** ਸਫਲ ਜੀਵਨੁ= ਉਸ ਦੀ ਨਿੱਜੀ ਜੀਵਨ ਦੀਆਂ ਖ਼ਾਹਸ਼ਾਂ ਹੁੰਦੀਆਂ ਹਨ।

**ਅਰਥ :** ਸੁਖਮਨੀ ਸਾਹਿਬ ਜੀ ਦਾ ਪਾਠ ਕਰਦਿਆਂ ਕਰਦਿਆਂ ਜਿਸ ਦੇ ਮਨ ਵਿਚ ਵਾਹਿਗੁਰੂ ਦਾ ਪ੍ਰੇਮ ਲੱਗਾ ਹੈ। ਉਸ ਪੁਰਸ਼ ਦਾ ਜੀਵਨ ਸਫਲ ਹੈ ਅਤੇ ਉਸ ਦੀ ਸੰਗਤ ਕਰਨ ਨਾਲ ਹੋਰਨਾਂ ਦੀਆਂ ਮੁਰਾਦਾਂ ਵੀ ਪੂਰੀਆਂ ਹੁੰਦੀਆਂ ਹਨ।

## ਜੈ ਜੈ ਸਬਦੁ ਅਨਾਹਦੁ ਵਾਜੈ॥
## ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥

**ਪਦ ਅਰਥ :** ਅਨਾਹਦੁ= ਇਕ-ਰਸ, ਸਦਾ। ਗਾਜੈ= ਗੱਜਦਾ ਹੈ, ਪ੍ਰਗਟ ਹੁੰਦਾ ਹੈ।

**ਅਰਥ :** (ਜੋ ਪੁਰਸ਼ ਸੁਖਮਨੀ ਸਾਹਿਬ ਜੀ ਦਾ ਪਾਠ ਨਿਯਮ ਨਾਲ ਕਰਦਾ ਹੈ) ਉਸ ਦੇ ਜੈ ਜੈ ਸ਼ਬਦਾਂ ਦੇ ਇਕ-ਰਸ ਵਾਜੇ ਵੱਜਦੇ ਹਨ।

(ਜੋ ਪੁਰਸ਼ ਸੁਖਮਨੀ ਸਾਹਿਬ ਜੀ ਦਾ ਪਾਠ) ਸੁਣ ਸੁਣ ਕੇ ਮਨ ਵਿਚ

ਅਨੰਦ ਮਾਣਦਾ ਹੈ, ਉਸ ਨੂੰ ਵਾਹਿਗੁਰੂ ਪ੍ਰਗਟ ਹੁੰਦਾ ਹੈ ।

## ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥
## ਨਾਨਕ ਉਧਰੇ ਤਿਨ ਕੈ ਸਾਥੇ ॥੩॥

ਪਦ ਅਰਥ : ਪ੍ਰਗਟੇ= ਪ੍ਰਗਟ ਹੁੰਦਾ ਹੈ । ਮਹਾਂਤ= ਮਹਾਤਮਾ । ਉਧਰੇ= ਤਰ ਗਏ । ਸਾਥੇ= ਨਾਲ ।

ਅਰਥ : (ਜੋ ਪ੍ਰੇਮ-ਭਾਵ ਨਾਲ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੈ) ਓਹੀ ਅਸਲ ਮਹਾਤਮਾ ਹੈ । ਉਸ ਦੇ ਮੱਥੇ ਦੇ ਅੱਗੇ ਵਾਹਿਗੁਰੂ ਪ੍ਰਗਟ ਹੁੰਦਾ ਹੈ ਭਾਵ ਉਸ ਮਨੁੱਖ ਨੂੰ ਸਾਰੇ ਵਾਹਿਗੁਰੂ ਹੀ ਪੂਰਨ ਨਜ਼ਰ ਆਉਂਦਾ ਹੈ। ਉਸ ਨਾਮ-ਰਸੀਏ ਦੇ ਨਾਲ ਰਹਿਣ ਵਾਲੇ ਸਾਰੇ ਤਰ ਗਏ ਹਨ ।

## ਸਰਨਿ ਜੋਗੁ ਸੁਨਿ ਸਰਨੀ ਆਏ ॥
## ਕਰਿ ਕਿਰਪਾ ਪ੍ਰਭ ਆਪ ਮਿਲਾਏ ॥

ਪਦ ਅਰਥ : ਸਰਨਿ ਜੋਗੁ= ਦਰ ਆਏ ਦੀ ਰਾਖੀ ਕਰਨ ਦੇ ਸਮਰੱਥ। ਸੁਨਿ= ਸੁਣ ਕੇ । ਸਰਨੀ= ਸ਼ਰਨ ਵਿਚ ।

ਅਰਥ : ਸ਼ਰਨ ਆਇਆਂ ਦੀ ਰੱਖਿਆ ਕਰਨ ਦੇ ਸਮਰੱਥ ਹੈ, ਇਹ ਗੱਲ ਸੁਣ ਕੇ ਜਦ ਅਸੀਂ ਪਰਮੇਸ਼ਰ ਦੀ ਸ਼ਰਨ ਵਿਚ ਆਏ ਤਾਂ ਪ੍ਰਮਾਤਮਾ ਨੇ ਮਿਹਰ ਕਰ ਕੇ ਆਪਣੇ ਨਾਲ ਮਿਲਾ ਲਿਆ ।

## ਮਿਟਿ ਗਏ ਬੈਰ ਭਏ ਸਭ ਰੇਨ ॥
## ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥

ਪਦ ਅਰਥ : ਰੇਨ= ਧੂੜਿ । ਲੈਨ= ਲੈ ਰਹੇ ਹਾਂ ।

ਅਰਥ : ਜਦੋਂ ਦੇ ਗੁਰੂ ਦੀ ਸਤਸੰਗਤਿ ਵਿਚ ਬੈਠ ਕੇ ਨਾਮ-ਅੰਮ੍ਰਿਤ ਲੈਣ ਲੱਗ ਪਏ ਹਾਂ । ਓਦੋਂ ਦੇ ਸਭ ਦੀ ਚਰਨ-ਧੂੜ ਹੋਣ ਕਰਕੇ ਦਿਲ 'ਚੋਂ ਵੈਰ-ਭਾਵ ਮਿਟ ਗਏ ਹਨ ।

## ਸੁਪ੍ਰਸੰਨ ਭਏ ਗੁਰਦੇਵ ॥
## ਪੂਰਨ ਹੋਈ ਸੇਵਕ ਕੀ ਸੇਵ ॥

ਪਦ ਅਰਥ : ਸੁਪ੍ਰਸੰਨ= ਸ੍ਰਪੰਨ, ਖ਼ੁਸ਼ । ਗੁਰਦੇਵ= ਸ੍ਰੀ ਗੁਰੂ ਰਾਮਦਾਸ ਜੀ।

**ਅਰਥ :** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮੇਰੇ 'ਤੇ ਆਪ ਖ਼ੁਸ਼ ਹੋਏ ਹਨ। ਇਸ ਲਈ ਮੇਰੀ (ਸੇਵਕ ਦੀ) ਸੇਵਾ ਕੀਤੀ ਪੂਰੀ ਹੋ ਗਈ, ਭਾਵ ਸਫਲ ਹੋ ਗਈ ਹੈ।

## ਆਲ ਜੰਜਾਲ ਬਿਕਾਰ ਤੇ ਰਹਤੇ॥
## ਰਾਮ ਨਾਮ ਸੁਨਿ ਰਸਨਾ ਕਹਤੇ॥

**ਪਦ ਅਰਥ :** ਆਲ= ਘਰ। ਜੰਜਾਲ= ਧੰਦੇ। ਤੇ= ਤੋਂ। ਰਹਤੇ= ਰਹਿ ਗਏ। ਕਹਤੇ= ਕਹਿੰਦੇ ਹਾਂ।

**ਅਰਥ :** ਘਰ ਦੇ ਧੰਦਿਆਂ ਤੋਂ ਅਤੇ ਹੋਰ ਕਈ ਤਰ੍ਹਾਂ ਦੇ (ਕਾਮਿ ਆਦਿ) ਵਿਕਾਰਾਂ ਤੋਂ ਰਹਿਤ ਹੋਏ ਹਾਂ। ਹੁਣ ਤਾਂ ਹਰ ਵੇਲੇ ਰਾਮ ਨਾਮ ਸੁਣਦੇ ਹਾਂ ਅਤੇ ਜ਼ਬਾਨ ਨਾਲ ਆਖਦੇ ਹਾਂ।

## ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ॥
## ਨਾਨਕ ਨਿਬਹੀ ਖੇਪ ਹਮਾਰੀ ॥੪॥

**ਪਦ ਅਰਥ :** ਪ੍ਰਸਾਦੁ= ਬਖ਼ਸ਼ਿਸ਼। ਧਾਰੀ= ਕੀਤੀ। ਨਿਬਹੀ= ਨਿਭ ਗਈ। ਖੇਪ= ਸੌਦਾ, ਚੀਜ਼-ਵਸਤੂ।

**ਅਰਥ :** ਵਾਹਿਗੁਰੂ ਨੇ ਬਖ਼ਸ਼ਿਸ਼ ਕਰ ਕੇ ਮਿਹਰ ਕੀਤੀ ਹੈ। ਅਥਵਾ :— ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਗੁਰੂ ਰਾਮਦਾਸ ਜੀ ਨੇ ਕਿਰਪਾ ਕੀਤੀ ਹੈ ਤੇ ਪਰਮਾਤਮਾ ਨੇ ਵੀ ਬਖ਼ਸ਼ਿਸ਼ ਕੀਤੀ ਹੈ। ਤਾਂ ਹੀ ਇਹ ਸਾਡੀ ਭਗਤੀ ਰੂਪ, ਵਾ :— ਸੁਖਮਨੀ ਰੂਪ ਖੇਪ ਤੋੜ ਨਿਭ ਗਈ ਹੈ॥੪॥

ਅਗਲੀਆਂ ੪ ਪਉੜੀਆਂ ਵਿਚ ਸੁਖਮਨੀ ਸਾਹਿਬ ਦੇ ਪਾਠ ਕਰਨ ਅਤੇ ਸੁਣਨ ਦਾ ਮਹਾਤਮ ਕਹਿੰਦੇ ਹਨ—

## ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥
## ਸਾਵਧਾਨ ਏਕਾਗਰ ਚੀਤ॥

**ਪਦ ਅਰਥ :** ਸਾਵਧਾਨ= ਤਿਆਰ-ਬਰ-ਤਿਆਰ। ਏਕਾਗਰ= ਦਿਲ ਲਾ ਕੇ, ਧਿਆਨ ਲਾ ਕੇ।

**ਅਰਥ :** ਹੇ ਸੰਤੋ! ਹੇ ਮਿੱਤਰੋ! ਤਿਆਰ-ਬਰ-ਤਿਆਰ ਹੋ ਕੇ, ਦਿਲ ਲਾ

ਕੇ ਪਰਮੇਸ਼ਰ ਦੀ ਉਸਤਤੀ ਰੂਪ ਸੁਖਮਨੀ ਸਾਹਿਬ ਨੂੰ ਪੜ੍ਹਨਾ ਕਰੋ ।

## ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥
## ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥

**ਪਦ ਅਰਥ :** ਸਹਜ= ਗਿਆਨ । ਮਨਿ= ਮਨ ਵਿਚ । ਬਸੈ= ਵਸ ਜਾਂਦਾ ਹੈ । ਹੋਤ= ਹੋ ਜਾਂਦਾ ਹੈ । ਨਿਧਾਨ= ਖ਼ਜ਼ਾਨਾ ।

**ਅਰਥ :** (ਇਸ ਸੁਖਮਨੀ ਸਾਹਿਬ ਵਿਚ ਤਿੰਨ ਚੀਜ਼ਾਂ ਹਨ)—ਵਾਹਿਗੁਰੂ ਦੇ ਗੁਣ, ਗੋਬਿੰਦ ਦਾ ਨਾਮ ਅਤੇ ਪਰਮੇਸ਼ਰ ਦਾ ਗਿਆਨ । ਜਿਸ ਪੁਰਸ਼ ਦੇ ਮਨ ਵਿਚ (ਸੁਖਮਨੀ ਸਾਹਿਬ ਦਾ ਪਾਠ) ਵਸਦਾ ਹੈ, ਉਹ ਨਿਧੀਆਂ (ਗੁਣਾਂ) ਦਾ ਖ਼ਜ਼ਾਨਾ ਹੋ ਜਾਂਦਾ ਹੈ ।

## ਸਰਬ ਇਛਾ ਤਾ ਕੀ ਪੂਰਨ ਹੋਇ ॥
## ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥

**ਪਦ ਅਰਥ :** ਪ੍ਰਧਾਨ= ਮੁਖੀ । ਪ੍ਰਗਟੁ= ਪ੍ਰਸਿੱਧ, ਮਸ਼ਹੂਰ । ਲੋਇ= ਲੋਕਾਂ 'ਚ ।

**ਅਰਥ :** ਉਸ ਮਨੁੱਖ ਦੀਆਂ ਸਾਰੀਆਂ ਸ਼ੁਭ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ । ਉਹ ਪੁਰਸ਼ ਮੁਖੀ ਹੋ ਕੇ ਸਾਰਿਆਂ ਲੋਕਾਂ ਵਿਚ ਪ੍ਰਸਿੱਧ ਹੋ ਜਾਂਦਾ ਹੈ ।

## ਸਭ ਤੇ ਊਚ ਪਾਏ ਅਸਥਾਨੁ ॥
## ਬਹੁਰਿ ਨ ਹੋਵੈ ਆਵਨ ਜਾਨੁ ॥

**ਪਦ ਅਰਥ :** ਬਹੁਰਿ= ਮੁੜ ਕੇ । ਹੋਵੈ= ਹੁੰਦਾ ।

**ਅਰਥ :** (ਫੇਰ) ਉਹ ਮਨੁੱਖ ਸਾਰਿਆਂ ਤੋਂ ਉੱਚਾ ਅਸਥਾਨ ਜੋ ਪਰਮ-ਪਦ ਹੈ, ਉਸ ਨੂੰ ਪਾ ਲੈਂਦਾ ਹੈ । ਜਿਥੋਂ ਮੁੜ ਉਸ ਦਾ ਆਉਣਾ ਜਾਣਾ ਭਾਵ ਜੰਮਣਾ ਮਰਨਾ ਨਹੀਂ ਹੁੰਦਾ ।

## ਸਾਖੀ—ਗੋਪਾਲ ਵੈਰਾਗੀ ਦੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤਿ ਸੁਣ ਕੇ ਇਕ ਬਾਬਾ ਗੋਪਾਲ ਨਾਮ ਦੇ ਵੈਰਾਗੀ ਸਾਧੂ ਨੇ ਮਹਾਰਾਜ ਜੀ ਦੀ ਸ਼ਰਨ ਵਿਚ ਆ ਕੇ ਬੇਨਤੀ ਕੀਤੀ : "ਮੈਨੂੰ ਵੀ ਅੰਮ੍ਰਿਤ ਛਕਾਓ।" ਹਜ਼ੂਰ ਨੇ ਕਿਹਾ, "ਸੰਤ ਜੀ! ਆਪ

ਇਸੇ ਭੇਖ ਵਿਚ ਹੀ ਰਹਿ ਕੇ ਸਿੱਖੀ ਦਾ ਪ੍ਰਚਾਰ ਕਰੋ, ਅਸੀਂ ਤੁਹਾਡੇ ਤੇ ਬਹੁਤ ਖ਼ੁਸ਼ ਹਾਂ।" ਗੁਰੂ ਜੀ ਦੀਆਂ ਖ਼ੁਸ਼ੀਆਂ ਲੈ ਕੇ ਬਾਬਾ ਗੋਪਾਲ ਜੀ ਨੇ ਜ਼ਿਲਾ ਝੰਗ ਕੋਟ ਈਸਾ ਸ਼ਾਹ ਵਿਚ ਆਪਣਾ ਟਿਕਾਣਾ ਬਣਾਇਆ ਤੇ ਨਾਮ-ਸਿਮਰਨ ਦਾ ਸਭ ਨੂੰ ਉਪਦੇਸ਼ ਦਿੰਦੇ ਰਹੇ। ਇਕ ਦਿਨ ਦਾ ਜ਼ਿਕਰ ਹੈ ਇਕ ਮਹਾਜਨ ਨੇ ਆਪਣੇ ਨੌਕਰ ਨੂੰ ਦਰਿਆ ਤੋਂ ਪਾਰ ਬੁੱਲੋ ਪਿੰਡ ਵਿਚ ਤੂੜੀ ਲੈਣ ਭੇਜਿਆ। ਤੂੜੀ ਲੱਦਦਿਆਂ ਵਿਚੋਂ ਸੱਪ ਨੇ ਨਿਕਲ ਕੇ ਉਸ ਨੂੰ ਡੰਗ ਮਾਰਿਆ, ਤਾਂ ਉਹ ਉਸੇ ਵੇਲੇ ਮਰ ਗਿਆ। ਪਰ ਉਹ ਹਰ ਵੇਲੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੁੰਦਾ ਸੀ ਅਤੇ ਉਸ ਵੇਲੇ ਵੀ ਸੁਖਮਨੀ ਸਾਹਿਬ ਜੀ ਦਾ ਪਾਠ ਕਰ ਰਿਹਾ ਸੀ। ਜਿਸ ਤੇ ਉਹ ਅੰਤ ਨੂੰ ਬਿਬਾਣ 'ਤੇ ਚੜ੍ਹ ਕੇ ਸੱਚ-ਖੰਡ ਜਾ ਰਿਹਾ ਸੀ। ਬਾਬਾ ਗੋਪਾਲ ਜੀ ਨੇ ਜਦ ਅਕਾਸ਼ ਵੱਲ ਵੇਖਿਆ ਕਿ ਦੇਵਤੇ ਬ਼ਿਬਾਣ ਵਿਚ ਜਾਂਦੇ ਹਨ ਤਾਂ ਉਹ ਆਪਣੀ ਅੰਤਰਜਾਮਤਾ ਦੇ ਬਲ ਨਾਲ ਸਮਝ ਗਏ ਕਿ ਉਹ ਫਲਾਣਾ ਆਦਮੀ ਬਿਬਾਣ 'ਪਰ ਜਾ ਰਿਹਾ ਹੈ।

ਨਮਸਕਾਰ ਕਰ ਕੇ ਕਿਹਾ—"ਵਾਹ ਵਾਹ! ਭਲੇ ਭਲੇ!!" ਪਾਸ ਬੈਠੇ ਸੇਵਕਾਂ ਨੇ ਪੁੱਛਿਆ—"ਆਪ ਜੀ ਨੇ ਭਲੇ ਭਲੇ ਕਿਉਂ ਕਿਹਾ ਹੈ?" ਬਾਬਾ ਗੋਪਾਲ ਜੀ ਨੇ ਕਿਹਾ—"ਸਪੜੇ ਜਾਤੀ ਵਾਲੇ ਮਹਾਜਨ ਦਾ ਇਕ ਨੌਕਰ ਸੀ ਜੋ ਹਮੇਸ਼ਾਂ ਸੁਖਮਨੀ ਸਾਹਿਬ ਜੀ ਦਾ ਪਾਠ ਬੜੇ ਪ੍ਰੇਮ ਨਾਲ ਕਰਦਾ ਸੀ। ਉਹ ਤੂੜੀ ਲਿਆਉਣ ਦੇ ਕੰਮ ਗਿਆ ਸੀ ਤੇ ਸੱਪ ਦੇ ਡੰਗ ਨਾਲ ਮਰ ਗਿਆ ਹੈ। ਸੱਪ ਦਾ ਡੰਗਿਆ ਕਦੇ ਮੁਕਤ ਨਹੀਂ ਹੁੰਦਾ ਪਰ ਸੁਖਮਨੀ ਸਾਹਿਬ ਦੇ ਪ੍ਰਤਾਪ ਕਰਕੇ ਅੱਜ ਉਹ ਬਿਬਾਣ 'ਪਰ ਚੜ੍ਹ ਕੇ ਸੱਚ-ਖੰਡ ਜਾ ਰਿਹਾ ਹੈ, ਇਸ ਦਾ ਅੱਗੋਂ ਲਈ ਜੰਮਣ ਮਰਨ ਮਿਟ ਗਿਆ ਹੈ, ਇਸ ਕਰਕੇ ਅਸੀਂ 'ਭਲੇ ਭਲੇ' ਕਿਹਾ ਹੈ ਕਿ ਇਹ ਸਭ ਤੋਂ ਚੰਗਾ ਹੈ ਜੋ ਸੁਖਮਨੀ ਸਾਹਿਬ ਦੇ ਪਾਠ ਦੁਆਰਾ ਆਪਣਾ ਜਨਮ ਸਫ਼ਲ ਕਰ ਕੇ ਸੱਚਖੰਡ ਚਲਾ ਗਿਆ ਹੈ।

*(ਭਗਤ ਪ੍ਰੇਮ ਪ੍ਰਕਾਸ਼ ਉਤਰਾਰਧ ਹੁਲਾਸ ੬, ਪੰਨਾ ੧੨੭)*

## ਹਰਿ ਧਨੁ ਖਾਟਿ ਚਲੈ ਜਨੁ ਸੋਇ॥
## ਨਾਨਕ ਜਿਸਹਿ ਪਰਾਪਤਿ ਹੋਇ॥੫॥

**ਪਦ ਅਰਥ :** ਖਾਟਿ= ਖੱਟ ਕੇ। ਚਲੈ= ਜਾਂਦਾ ਹੈ। ਸੋਇ= ਉਹ। ਜਿਸਹਿ= ਜਿਸ ਨੂੰ। ਪਰਾਪਤਿ= ਮਿਲਦਾ।

**ਅਰਥ :** ਗੁਰੂ ਜੀ ਕਹਿੰਦੇ ਹਨ—ਜਿਸ ਮਨੁੱਖ ਨੂੰ ਸੁਖਮਨੀ ਸਾਹਿਬ ਜੀ

ਦਾ ਪਾਠ ਕਰਨਾ ਨਿਤ ਮਿਲਦਾ ਹੈ । ਉਹ ਪੁਰਸ਼ ਪਰਮੇਸ਼ਰ ਦਾ ਨਾਮ-ਧਨ ਖੱਟ ਕੇ ਚਲਦਾ ਹੈ । ਸੁਖਮਨੀ ਸਾਹਿਬ ਦੇ ਨਿਤਨੇਮੀ ਗੁਰਮੁਖ ਨੂੰ ਹੇਠ ਲਿਖੀਆਂ ਸਭ ਚੀਜ਼ਾਂ ਮਿਲ ਜਾਂਦੀਆਂ ਹਨ—

## ਖੇਮ ਸਾਂਤਿ ਰਿਧਿ ਨਵ ਨਿਧਿ ॥
## ਬੁਧਿ ਗਿਆਨੁ ਸਰਬ ਤਹ ਸਿਧਿ ॥

**ਪਦ ਅਰਥ :** ਖੇਮ= ਰੱਖਿਆ । ਰਿਧਿ= ਬਰਕਤਾਂ । ਸਰਬ= ਸਾਰੀਆਂ ।

**ਅਰਥ :** ਰੱਖਿਆ, ਮਨ ਦੀ ਸ਼ਾਂਤੀ, ਰਿਧੀਆਂ ਨੌ-ਨਿਧੀਆਂ[1] ਅਤੇ ਮਨ ਬੁੱਧੀ ਆਦਿ ਦਾ ਗਿਆਨ, ਵਾ :— ਚੰਗੀ ਅਕਲ, ਗਿਆਨ ਵਾ :— ਪ੍ਰੋਖ ਗਿਆਨ ਅਤੇ ਸਾਰੀਆਂ ਸਿਧੀਆਂ ਉਸ ਨੂੰ ਮਿਲਦੀਆਂ ਹਨ ।

## ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥
## ਗਿਆਨੁ ਸ੍ਰੇਸਟ ਊਤਮ ਇਸਨਾਨੁ ॥

**ਪਦ ਅਰਥ :** ਗਿਆਨੁ= ਅਪ੍ਰੋਖ ਗਿਆਨ । ਸ੍ਰੇਸਟ= ਉੱਤਮ ।

**ਅਰਥ :** ਹਰ ਪ੍ਰਕਾਰ ਦੀ ਵਿਦਿਆ[2] ਵਾ — ਆਤਮ ਵਿਦਿਆ, ਪ੍ਰਤੱਖ

---

*੧. ਨੌ-ਨਿਧੀਆਂ—ਪਦਮ, ਮਹਾਂ ਪਦਮ, ਕਛਪ, ਮਕਰ, ਮੁਕੰਦ, ਨੀਲ, ਅਰਬ, ਖਰਬ, ਕੁੰਦ। "ਪਦਮ (ਸੋਨਾ ਚਾਂਦੀ), ਮਹਾਂ ਪਦਮ (ਹੀਰੇ ਜਵਾਹਰਾਤ), ਸੰਖ (ਸੁੰਦਰ ਭੋਜਨ ਤੇ ਕਪੜੇ), ਮਕਰ (ਸ਼ਸਤ੍ਰ ਵਿਦਿਆ ਦੀ ਪ੍ਰਾਪਤੀ, ਰਾਜ-ਦਰਬਾਰ ਵਿਚ ਮਾਣ), ਕੱਛਪ (ਕਪੜੇ ਦਾਣੇ ਦੀ ਸੁਦਾਗਰੀ), ਕੁੰਦ (ਸੋਨੇ ਦੀ ਸੁਦਾਗਰੀ), ਨੀਲ (ਮੋਤੀ ਮੂੰਗੇ ਦੀ ਸੁਦਾਗਰੀ), ਮੁਕੰਦ (ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ), ਵਰਚ ਜਾਂ ਖਰਬ ।"*

*(ਦੇਖੋ ਸ਼ਬਦਾਰਥ, ਪੰਨਾ ੧੦ ਦਾ ਫੁਟ ਨੋਟ) ।*

*੨. ਆਮ ਤੌਰ 'ਤੇ ਸ਼ਾਸਤ੍ਰਕਾਰਾਂ ਨੇ ੧੪ ਪ੍ਰਕਾਰ ਦੀ ਵਿਦਿਆ ਮੰਨੀ ਹੈ—*

*੪ ਵੇਦ, ੬ ਵੇਦ ਦੇ ਅੰਗ, ਨਜਾਯ, ਮੀਮਾਂਸਾ, ਪੁਰਾਣ ਅਤੇ ਧਰਮ ਸ਼ਾਸਤ੍ਰ । ਪਰ ਭਾਈ ਮਨੀ ਸਿੰਘ ਜੀ ਨੇ ਚੌਦਾਂ ਵਿਦਯਾ ਇਹ ਲਿਖੀਆਂ ਹਨ—*

*ਸ੍ਰੀ ਅੱਖਰ ਜਲ ਤਰਨ ਚਕਿਤਸਾ ਔ ਰਸਾਇਨ।*
*ਜੋਤਕ ਜੋਤਿ ਪ੍ਰਬੀਨ ਰਾਗ ਖਟ ਰਾਗਨਿ ਗਾਇਨ।*
*ਕੋਕ ਕਲਾ ਵਯਾਕਰਨ ਔਰ ਬਾਜੰਤ੍ਰ ਬਜਾਇਨ।*
*ਤੁਰਹਿ ਤੋਰ ਨਟ ਨ੍ਰਿਤ ਔਰ ਸਰ ਧਨੁਖ ਚਲਾਇਨ।*
*ਗਯਾਨ ਕਰਨ ਔ ਚਾਤੁਰੀ ਏਤ ਨਾਮ ਵਿਦਯਾ ਵਰੇ।*
*ਏਹ ਚਤੁਰ ਦਸ ਜਗਤ ਮੈਂ ਚਤੁਰ ਸਮਝ ਮਨ ਮੇ ਧਰੇ।*

*(ਜਨਮ ਸਾਖੀ ਭਾਈ ਮਨੀ ਸਿੰਘ)*

*(ਬਾਕੀ ਅਗਲੇ ਪੰਨੇ 'ਤੇ)*

**ਜਪ ਤਪ, ਵਾ :—ਗੁਰੂ ਦੀ ਸੇਵਾ ਰੂਪ ਤਪ* ਭਗਤੀ ਜੋਗ ਤੇ ਵਾਹਿਗੁਰੂ ਦੇ ਚਰਨਾਂ ਦਾ ਧਿਆਨ। ਉੱਤਮ ਅਪ੍ਰੋਖ ਗਿਆਨ ਅਤੇ ਅਠਾਹਠ ਤੀਰਥਾਂ ਦੇ "ਇਸ਼ਨਾਨ ਦਾ ਫਲ" ਘਰ ਬੈਠਿਆਂ ਮਿਲ ਜਾਂਦਾ ਹੈ।**

*(ਪਿਛਲੇ ਪੰਨੇ ਦੀ ਬਾਕੀ)*

*ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪਵਿੱਤਰ ਜੀਵਨ ਲਿਖਦਿਆਂ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਕਿਤਾਬਾਂ ਦਾ ਪੜ੍ਹਨਾ ਵੀ ਤਿੰਨ ਤਰ੍ਹਾਂ ਦਾ ਲਿਖਿਆ ਹੈ—*

*ਗੁਰੂ ਨਾਨਕ ਦੇਵ ਜੀ ਜਗਤ-ਜਲੰਦੇ ਨੂੰ ਤਾਰਨ ਲਈ ਸਤਿਨਾਮ ਦਾ ਜਾਪ ਜਪਾਉਂਦੇ ਹੋਏ ਭਾਈ ਮਰਦਾਨੇ ਦੀ ਬੇਨਤੀ ਕਰਨ ਤੇ ਮੱਕੇ ਜਾਣ ਵਾਸਤੇ ਜਦੋਂ ਭੱਖਰ ਸੱਖਰ ਪੁੱਜੇ ਤਾਂ ਉਥੇ ਮੱਕੇ ਸ਼ਰੀਫ਼ ਦੀ ਹੱਜ ਤੇ ਆਏ ਅਨੇਕਾਂ ਮੁਸਲਮਾਨ ਸੂਫ਼ੀ ਫ਼ਕੀਰ ਤੇ ਮੌਲਵੀ ਕਾਜ਼ੀ ਸਤਿਗੁਰੂ ਜੀ ਦੇ ਉਦਾਲੇ ਆ ਇਕੱਠੇ ਹੋਏ ਅਤੇ ਲੱਗੇ ਗੁਰੂ ਜੀ ਤੋਂ ਧਰਮ ਬਾਰੇ ਵਾਕਫ਼ੀਅਤ ਭਰਪੂਰ ਗੱਲਾਂ ਪੁੱਛਣ।*

*ਗੱਲਾਂ ਗੱਲਾਂ ਵਿਚ ਹੀ ਉਹਨਾਂ ਨੇ ਪੁੱਛਿਆ—*

*"ਨਾਨਕ ਜੀ! ਐਹ ਜੋ ਤੁਹਾਡੇ ਪਾਸ ਕਿਤਾਬ ਹੈ, ਇਸ ਵਿਚ ਤੁਸੀਂ ਕੀ ਪੜ੍ਹਿਆ ਹੈ?" ਗੁਰੂ ਜੀ ਨੇ ਕਿਹਾ—ਕਿਤਾਬਾਂ ਦਾ ਪੜ੍ਹਨਾ ਤਿੰਨ ਤਰ੍ਹਾਂ ਦਾ ਹੈ—*

*੧. ਉਸ਼ਤਖਾਨ (ਹੱਡੀਆਂ ਦਾ ਚੂਸਣਾ) । ੨. ਗੋਸ਼ਤ (ਮਾਸ ਦਾ ਖਾਣਾ)। ੩. ਮਗ਼ਜ਼ ਦਾ ਖਾਣਾ।*

*ਪਢਨ ਕਿਤਾਬਨ ਤੀਨ ਪ੍ਰਕਾਰਾ—*
*ਉਸਤਖ਼ਾਨ, ਗੋਸ਼ਤ, ਮਗਜ਼ਹਿ ਪੁਨ। ਇਨ ਕੇ ਲੱਛਨ ਉਚਰਤਿ ਹੌਂ ਸੁਨਿ ॥੩੩॥*

*੧. ਪੜ੍ਹ-ਲਿਖ ਕੇ ਹਰੇਕ ਨੂੰ ਟਿੱਚਰ ਕਰਨੀ, ਇਹ ਹੱਡੀਆਂ ਦਾ ਚੂਸਣਾ ਹੈ।*
*ਪਢਿ ਕਰਿ ਸਭਿ ਕੋ ਹੁੱਜਤ ਕਰਨੀ। ਉਸਤਖ਼ਾਨ—ਇਸ ਬਿਧਿ ਕੀ ਬਰਨੀ।*

*੨. ਪੜ੍ਹ ਲਿਖ ਕੇ ਬਜ਼ੁਰਗ ਬਣ ਕੇ ਬੈਠ ਜਾਣਾ, ਆਪਣੀ ਸੇਵਾ-ਟਹਿਲ ਕਰਾਉਣ ਦੀ ਭਾਵਨਾ ਰੱਖਣੀ—*
*ਬੁਜ਼ਰਕ ਹੋ ਬੈਠਨ ਪਠਿ ਕਰਿ ਕੈ। ਖਿਜਮਤ ਕਰਿਵਾਵਨ ਹਿਤ ਧਰਿ ਕੈ ॥੩੪॥*
*ਪੜ੍ਹ-ਲਿਖ ਕੇ ਅਭਿਮਾਨੀ ਹੋ ਜਾਣਾ, ਆਪਣੇ ਬਰਾਬਰ ਕਿਸੇ ਨੂੰ ਕੁਝ ਵੀ ਨਾ ਸਮਝਣਾ।*
*ਕਰਿ ਹੰਕਾਰ ਬਦੈ ਨਹਿੰ ਕਾਹੂੰ।*
*ਗੋਸ਼ਤ—ਨਾਮ ਕਹਿਤ ਹੈਂ ਤਾਂਹੂੰ।*
*ਇਹ ਮਾਸ ਦਾ ਖਾਣਾ।*

*੩. ਪੜ੍ਹਾਈ ਕਰਨ ਤੋਂ ਬਾਅਦ ਆਪਣੇ ਜੀਵਨ ਵਿਚ ਉਸ ਨੂੰ ਧਾਰਨਾ, ਜਾਂ ਆਪਣਾ ਜੀਵਨ ਉਸ ਅਨੁਸਾਰ ਬਨਾਉਣਾ। ਸਾਰਿਆਂ ਵਿਚ ਪਰਮੇਸ਼ਰ ਨੂੰ ਪੂਰਨ ਜਾਣ ਕੇ ਭਜਨ-ਬੰਦਗੀ ਕਰਨੀ। ਦ੍ਵੈਸ਼-ਭਾਵਨਾ ਦੂਰ ਕਰਨੀ। ਹੰਕਾਰ ਛੱਡ ਕੇ ਨਿਮਰਤਾ ਰੱਖਣੀ, ਹਰੇਕ ਨਾਲ ਪਿਆਰ ਕਰਨਾ। ਵਾਹਿਗੁਰੂ ਦੇ ਹੁਕਮ ਨੂੰ ਖਿੜੇ-ਮੱਥੇ ਮੰਨਣਾ ਇਹ ਮਗਜ਼ ਦਾ ਖਾਣਾ ਹੈ।*
*ਪਠਿ ਕਰਿ ਸਿਮਰਹਿ ਨਾਮ ਜਿ ਰੂਰਾ। ਸਭਿ ਮਹਿੰ ਜਾਨਹਿ ਅਲਹੁ ਜ਼ਹੂਰਾ ॥੩੫॥*
*ਦ੍ਵੈਤ ਹੇਤ ਕੋ ਮੇਟਯੋ ਝਗਰਾ। ਤਜਯੋ ਹੰਕਾਰ ਰਿਦੇ ਤੇ ਸਗਰਾ।*
*ਮਾਨਹਿ ਸੀਸ ਖੁਦਾਇ ਰਜ਼ਾਈ। ਮਗਜ਼ ਨਾਮ ਹੈ ਤਾਂਹਿ ਕਹਾਈ ॥੩੬॥*

*(ਪੂਰਬਾਰਧ ਅਧਿ : ੫੭)*

* *ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥* *(ਅੰਗ ੪੨੩)*

## ਚਾਰਿ ਪਦਾਰਥ ਕਮਲ ਪ੍ਰਗਾਸ॥
## ਸਭ ਕੈ ਮਧਿ ਸਗਲ ਤੇ ਉਦਾਸ॥

**ਪਦ ਅਰਥ :** ਚਾਰਿ ਪਦਾਰਥ= ਧਰਮ ਅਰਥ ਕਾਮ ਮੋਖ । ਕਮਲ ਪ੍ਰਗਾਸ= ਹਿਰਦਾ ਕੌਲ ਖਿੜਨਾ । ਮਧਿ= ਵਿਚ । ਤੇ= ਤੋਂ । ਉਦਾਸ= ਉਪ੍ਰਾਮ ।

**ਅਰਥ :** ਚਾਰੇ ਪਦਾਰਥ, ਹਿਰਦੇ-ਕਮਲ ਦਾ ਖਿੜਣਾ । ਸਰੀਰ ਕਰਕੇ ਸਾਰਿਆਂ ਵਿਚ ਰਹਿੰਦਿਆਂ ਵੀ ਮਨ ਕਰਕੇ ਸਭ ਤੋਂ ਉਪ੍ਰਾਮ ਰਹਿਣਾ ।*

## ਸੁੰਦਰੁ ਚਤੁਰੁ ਤਤ ਕਾ ਬੇਤਾ॥
## ਸਮਦਰਸੀ ਏਕ ਦ੍ਰਿਸਟੇਤਾ॥

**ਪਦ ਅਰਥ :** ਸੁੰਦਰੁ= ਸੋਹਣਾ । ਚਤੁਰੁ= ਦਾਨਾ । ਤਤ= ਸਿਧਾਂਤ । ਬੇਤਾ= ਜਾਣਨ ਵਾਲਾ । ਸਮਦਰਸੀ= ਇਕੋ ਜਿਹਾ । ਦ੍ਰਿਸਟੇਤਾ= ਦੇਖਦਾ ਹੈ ।

**ਅਰਥ :** ਸਰੀਰ ਕਰਕੇ ਸੋਹਣਾ ਸ਼ਹਿਜ਼ਾਦਾ ਲੱਗਣਾ, ਦਾਨਾ ਹੋਣਾ, ਸਭ ਵੇਦਾਂ ਸ਼ਾਸਤ੍ਰ ਆਦਿ ਧਾਰਮਿਕ ਗ੍ਰੰਥਾਂ ਦੇ ਸਿਧਾਂਤ ਨੂੰ ਜਾਣਨ ਵਾਲਾ । ਉਚਿਆਂ, ਨੀਂਵਿਆਂ ਸਭ ਨੂੰ ਇਕੋ ਜਿਹਾ ਦੇਖਣਾ (ਜਾਂ ਸਾਰਿਆਂ ਵਿਚ ਇਕ ਪਰਮੇਸ਼ਰ ਨੂੰ ਪੂਰਨ ਦੇਖਣਾ)।

## ਇਹ ਫਲ ਤਿਸੁ ਜਨ ਕੈ ਮੁਖਿ ਭਨੇ॥
## ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥

**ਪਦ ਅਰਥ :** ਇਹ ਫਲ= ਇਹ ਸਾਰੇ ਫਲ, ਜੋ ਪਹਿਲਾਂ ਉੱਪਰ ਕਹਿ ਆਏ ਹਾਂ । ਤਿਸੁ ਜਨ ਕੈ= ਉਸ ਮਨੁੱਖ ਨੂੰ । ਮੁਖਿ= ਮੂੰਹ ਨਾਲ । ਭਨੇ= ਕਹਿੰਦਾ ਹੈ ।

**ਅਰਥ :** ਗੁਰੂ ਅਰਜਨ ਦੇਵ ਜੀ ਕਹਿੰਦੇ ਹਨ—ਗੁਰੂ ਦੀ ਸਿਫ਼ਤ ਅਤੇ ਪਰਮੇਸ਼ਰ ਦੇ ਨਾਮ ਨਾਲ ਮਿਲੇ ਹੋਏ ਜੋ ਸੁਖਮਨੀ ਸਾਹਿਬ ਜੀ ਦੇ ਬਚਨ ਹਨ। ਇਨ੍ਹਾਂ ਬਚਨਾਂ ਨੂੰ ਜੋ ਗੁਰੂ ਦੀ ਸੰਗਤ ਵਿਚ ਬੈਠ ਕੇ ਆਪਣਾ ਮਨ ਲਾ ਕੇ ਸੁਣਦਾ ਹੈ ਤੇ ਮੂੰਹ ਨਾਲ ਕਹਿੰਦਾ ਹੈ ਅਤੇ ਮਨ ਵਿਚ ਧਾਰਨ ਕਰਦਾ ਹੈ, ਉਸ ਪੁਰਸ਼ ਦੇ ਤਾਈਂ ਇਹ ਮੁਖੀ ਮੁਖੀ ਫਲ ਮਿਲਣੇ ਆਖੇ ਹਨ ॥੬॥

---

** ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥*
*(ਗਉੜੀ ਮ: ੫, ਅੰਗ ੧੮੧)*

## ਇਹੁ ਨਿਧਾਨੁ ਜਪੈ ਮਨਿ ਕੋਇ॥
## ਸਭ ਜੁਗ ਮਹਿ ਤਾ ਕੀ ਗਤਿ ਹੋਇ॥

**ਪਦ ਅਰਥ :** ਨਿਧਾਨੁ= ਖ਼ਜ਼ਾਨਾ । ਜਪੈ= ਜਪਦਾ ਹੈ । ਕੋਇ= ਜਿਹੜਾ ਕੋਈ । ਗਤਿ= ਮੁਕਤੀ।

**ਅਰਥ :** ਚੰਗੇ ਚੰਗੇ ਦੈਵੀ ਗੁਣਾਂ ਦਾ ਖ਼ਜ਼ਾਨਾ ਜੋ ਇਹ ਸੁਖਮਨੀ ਸਾਹਿਬ ਹੈ ਜੇ ਕੋਈ ਇਸ ਨੂੰ ਮਨ ਲਾ ਕੇ ਜਪੇਗਾ । (ਸਤਜੁਗ, ਤਰੇਤਾ, ਦੁਆਪਰ, ਕਲਜੁਗ ਆਦਿ) ਸਾਰੇ ਜੁਗ ਵਿਚ ਜਿਸ ਸੰਸਾਰ ਵਿਚ ਵਰਤਦੇ ਹਨ, ਉਸ ਸੰਸਾਰ ਵਿਚ ਉਸ ਦੀ ਮੁਕਤੀ ਹੋਵੇਗੀ । ਅਰਥਾਤ—ਭਾਵੇਂ ਕਿਸੇ ਜੁਗ ਵਿਚ ਵੀ ਨਾਮ ਜਪ ਲਵੇ, ਉਸ ਦੀ ਜ਼ਰੂਰ ਮੁਕਤੀ ਹੋਵੇਗੀ ।

## ਗੁਣ ਗੋਬਿੰਦ ਨਾਮ ਧੁਨਿ ਬਾਣੀ॥
## ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ॥

**ਅਰਥ :** (ਇਸ ਸੁਖਮਨੀ ਸਾਹਿਬ ਰੂਪ) ਬਾਣੀ ਵਿਚ ਪਰਮੇਸ਼ਰ ਦੇ ਗੁਣ ਅਤੇ ਉਸ ਦੇ ਨਾਮ ਦੀ ਧੁਨੀ ਹੋ ਰਹੀ ਹੈ । (੨੭) ਸਿੰਮ੍ਰਿਤੀਆਂ, (੬) ਸ਼ਾਸਤ੍ਰ ਅਤੇ (੪) ਵੇਦਾਂ ਨੇ ਜਿਸ ਨਾਮ ਦੀ ਵਡਿਆਈ ਕੀਤੀ ਹੈ ।

## ਸਗਲ ਮਤਾਂਤ ਕੇਵਲ ਹਰਿ ਨਾਮ॥
## ਗੋਬਿੰਦ ਭਗਤ ਕੈ ਮਨਿ ਬਿਸ੍ਰਾਮ॥

**ਪਦ ਅਰਥ :** ਸਗਲ ਮਤਾਂਤ= ਸਾਰੇ ਮੱਤਾਂ ਦਾ ਨਿਚੋੜ, ਸਿੱਟਾ। ਬਿਸ੍ਰਾਮ= ਨਿਵਾਸ ।

**ਅਰਥ :** ਸਾਰੇ ਮਤਾਂ ਦਾ ਨਿਚੋੜ ਜੋ ਪ੍ਰਭੂ ਦਾ ਨਾਮ ਹੈ । ਉਹ ਨਾਮ ਹੀ ਸੁਖਮਨੀ ਸਾਹਿਬ ਵਿਚ ਹੈ ।

ਬੇਨਤੀ ਕੀਤੀ—ਮਹਾਰਾਜ ! ਉਸ ਨਾਮ ਦਾ ਵਾਸਾ ਕਿਥੇ ਹੈ ?

ਜਵਾਬ—ਵਾਹਿਗੁਰੂ ਦੇ ਜੋ ਪ੍ਰੇਮੀ ਭਗਤ ਹਨ, ਉਨ੍ਹਾਂ ਦੇ ਦਿਲ ਵਿਚ ਇਸ ਸੁਖਮਨੀ ਸਾਹਿਬ ਜੀ ਦਾ ਨਿਵਾਸ ਹੈ ।*

---

** ਜਿਵੇਂ ਸ਼ੁਰੂ ਵਿਚ ਕਿਹਾ ਹੈ—*

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥*

*(ਅੰਗ ੨੬੨)*

## ਕੋਟਿ ਅਪ੍ਰਾਧ ਸਾਧਸੰਗਿ ਮਿਟੈ॥
## ਸੰਤ ਕ੍ਰਿਪਾ ਤੇ ਜਮ ਤੇ ਛੁਟੈ॥

**ਪਦ ਅਰਥ :** ਕੋਟਿ= ਕ੍ਰੋੜਾਂ । ਅਪ੍ਰਾਧ= ਪਾਪ । ਮਿਟੈ (ਮਿਟੈਂ)= ਮਿਟ ਜਾਂਦੇ ਹਨ । ਛੁਟੈ= ਛੁੱਟ ਜਾਂਦਾ ਹੈ ।

**ਅਰਥ :** (ਜੋ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੈ ਉਹ ਪੂਰਨ ਸਾਧੂ ਹੈ, ਉਸ) ਸਾਧੂ ਦੀ ਸੰਗਤ ਕਰ ਕੇ ਕਰੋੜਾਂ ਪਾਪ ਮਿਟ ਜਾਂਦੇ ਹਨ । ਉਨ੍ਹਾਂ ਹੀ ਸੰਤਾਂ ਦੀ ਬਖ਼ਸ਼ਿਸ਼ ਨਾਲ ਇਹ ਜੀਵ ਜਮਾਂ ਤੋਂ ਛੁੱਟ ਜਾਂਦਾ ਹੈ ।

## ਜਾ ਕੈ ਮਸਤਕਿ ਕਰਮ ਪ੍ਰਭਿ ਪਾਏ॥
## ਸਾਧ ਸਰਣਿ ਨਾਨਕ ਤੇ ਆਏ॥੭॥

**ਪਦ ਅਰਥ :** ਮਸਤਕਿ= ਮੱਥੇ 'ਤੇ । ਕਰਮ= ਬਖ਼ਸ਼ਿਸ਼ । ਪਾਏ= ਪਾ ਦਿੱਤੇ ।

**ਅਰਥ :** ਗੁਰੂ ਜੀ ਕਹਿੰਦੇ ਹਨ—ਪ੍ਰਮੇਸ਼ਰ ਨੇ ਕਿਰਪਾ ਕਰ ਕੇ ਜਿਨ੍ਹਾਂ ਦੇ ਮੱਥੇ 'ਤੇ ਬਖ਼ਸ਼ਿਸ਼ ਦੇ ਲੇਖ ਲਿਖ ਧਰੇ ਹਨ । ਉਹੀ ਪੁਰਸ਼ ਸੰਤਾਂ ਦੀ ਸ਼ਰਨ ਵਿਚ ਆਉਂਦੇ ਹਨ ॥੭॥

## ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ॥
## ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥

**ਪਦ ਅਰਥ :** ਬਸੈ= ਵਸਦਾ ਹੈ । ਸੁਨੈ= ਸੁਣਦਾ ਹੈ ।

**ਅਰਥ :** ਜਿਸ ਮਨੁੱਖ ਦੇ ਮਨ ਵਿਚ (ਸੁਖਮਨੀ ਸਾਹਿਬ ਦਾ ਪਾਠ) ਵਸ ਜਾਂਦਾ ਹੈ ਅਤੇ ਜੋ ਪੁਰਸ਼ ਪ੍ਰੀਤੀ ਲਾ ਕੇ ਸੁਣਦਾ ਹੈ । ਉਸ ਜੀਵ ਨੂੰ ਵਾਹਿਗੁਰੂ ਚੇਤੇ ਆਉਂਦਾ ਹੈ ।

## ਜਨਮ ਮਰਨ ਤਾ ਕਾ ਦੂਖੁ ਨਿਵਾਰੈ॥
## ਦੁਲਭ ਦੇਹ ਤਤਕਾਲ ਉਧਾਰੈ॥

**ਪਦ ਅਰਥ :** ਨਿਵਾਰੈ= ਦੂਰ ਕਰਦਾ ਹੈ । ਦੁਲਭ= ਮੁਸ਼ਕਲ । ਤਤਕਾਲ= ਜਲਦੀ, ਸ਼ੀਘਰ । ਉਧਾਰੈ= ਸਫਲ ਕਰ ਲੈਂਦਾ ਹੈ ।

**ਅਰਥ :** (ਇਹ ਸੁਖਮਨੀ ਸਾਹਿਬ ਦੀ ਬਾਣੀ ਦਾ ਪਾਠ, ਉਸ ਦਾ) ਜਨਮ ਮਰਨ ਦਾ ਦੁੱਖ ਦੂਰ ਕਰ ਦਿੰਦਾ ਹੈ ਅਤੇ ਜੋ ਆਪਣੇ ਆਪ ਮਿਲਣੀ ਬੜੀ

ਮੁਸ਼ਕਿਲ ਹੈ, ਉਸ ਮਨੁੱਖਾ ਦੇਹ ਧਾਰੀ ਨੂੰ ਇਹ ਸੁਖਮਨੀ ਸਾਹਿਬ ਬੜੀ ਛੇਤੀ ਸਕਾਰਥ ਕਰ ਦਿੰਦਾ ਹੈ ।

## ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ॥
## ਏਕੁ ਨਾਮੁ ਮਨ ਮਾਹਿ ਸਮਾਨੀ॥

**ਪਦ ਅਰਥ :** ਨਿਰਮਲ ਸੋਭਾ= ਬੇਦਾਗ਼ ਸੋਭਾ । ਅੰਮ੍ਰਿਤ= ਮਿੱਠੀ, ਰਸੀਲੀ। ਬਾਨੀ= ਬੋਲ-ਬਾਣੀ ।

**ਅਰਥ :** ਇਕ ਪਰਮੇਸ਼ਰ ਦੇ ਨਾਮ ਦਾ ਬੋਹਲ ਜੋ 'ਸੁਖਮਨੀ ਸਾਹਿਬ' ਹੈ, ਇਹ ਜਿਸ ਮਨੁੱਖ ਦੇ ਮਨ ਵਿਚ ਸਮਾਉਂਦੀ ਹੈ । ਉਸ ਦੀ ਬੇ-ਦਾਗ਼ ਮਹਿਮਾ ਹੁੰਦੀ ਹੈ ਅਤੇ ਉਸ ਦੀ ਬੋਲ-ਬਾਣੀ ਵੀ ਅੰਮ੍ਰਿਤ ਵਰਗੀ ਮਿੱਠੀ ਹੋ ਜਾਂਦੀ ਹੈ। ਭਾਵ ਐਨੀਆਂ ਮਿੱਠੀਆਂ ਗੱਲਾਂ ਹੁੰਦੀਆਂ ਹਨ, ਮਾਨੋਂ ਮੂੰਹ 'ਚੋਂ ਫੁੱਲ ਕਿਰਦੇ ਹਨ ।

## ਦੂਖ ਰੋਗ ਬਿਨਸੇ ਭੈ ਭਰਮ॥

**ਪਦ ਅਰਥ :** ਰੋਗ= ਬੀਮਾਰੀਆਂ । ਬਿਨਸੇ= ਨਾਸ । ਭੈ= ਡਰ ।

**ਅਰਥ :** ਦੁੱਖ ਜਨਮ ਮਰਨ ਦਾ, ਰੋਗ ਹਉਮੈ ਦਾ, ਅਗਿਆਨ ਰੂਪ ਰੋਗ, ਜਮਾਂ ਦਾ ਡਰ ਅਤੇ ਪੰਜ ਤਰ੍ਹਾਂ ਦਾ ਭਰਮ, ਇਹ ਸਾਰੇ ਵਿਕਾਰ ਨਾਸ ਹੋ ਜਾਂਦੇ ਹਨ । ਵਾ :—ਸਰੀਰਕ ਦੁੱਖ, ਜੱਦੀ-ਪੁਸ਼ਤੀ ਰੋਗ ਅਤੇ ਚੋਰ, ਡਾਕੂ, ਦੁਸ਼ਮਣ ਆਦਿ ਦਾ ਡਰ ਅਤੇ ਭਰਮ ਆਦਿ ਸਭ ਖ਼ਤਮ ਹੋ ਜਾਂਦੇ ਹਨ ।

*ਯਥਾ :—ਦੂਖ ਦਰਦ ਬਿਨਸੇ ਭੈ ਭਰਮ॥ ਆਵਣ ਜਾਣ ਰਖੇ ਕਰਿ ਕਰਮ॥*

*(ਗਉੜੀ ਮਹਲਾ ੫, ਅੰਗ ੧੮੩)*

## ਸਾਧ ਨਾਮ ਨਿਰਮਲ ਤਾ ਕੇ ਕਰਮ॥

**ਪਦ ਅਰਥ :** ਤਾ ਕੇ= ਤਿਸ ਦਾ ।

**ਅਰਥ :** ਜਿਸ ਦੇ ਨਿਰਮਲ ਕਰਮ ਹਨ ਤਿਸ ਦਾ ਨਾਮ ਸਾਧੂ ਹੈ।

**ਭਾਵਾਰਥ—** ਜੋ ਸੁਖਮਨੀ ਸਾਹਿਬ ਜੀ ਦਾ ਪਾਠ ਨਿਯਮ ਨਾਲ ਪੜ੍ਹਦਾ ਸੁਣਦਾ ਹੈ, ਓਹ ਸਾਧੂ ਹੈ ।

ਗੁਰੂ ਸਾਹਿਬਾਂ ਦੇ ਪਵਿੱਤਰ ਬਚਨ ਹਨ—ਜੋ ਮਨੁੱਖ ਧਰਮ ਦੇ ਕੰਮ ਕਰਦਾ ਤੇ ਨੇਕੀ ਕਰਦਾ ਹੈ, ਪਰਉਪਕਾਰੀ ਤੇ ਹਰੇਕ ਦਾ ਭਲਾ ਲੋਚਦਾ ਹੈ,

ਚੰਗਾ ਆਚਰਨ ਤੇ ਨੇਕ ਕਮਾਈ ਕਰਦਾ ਹੈ, ਵੰਡ ਕੇ ਛਕਦਾ ਤੇ ਚੰਗੇ ਵਿਚਾਰ ਰੱਖਦਾ ਹੈ, ਉੱਦਮੀ, ਸਹਨਸ਼ੀਲਤਾ ਸਹਿਤ ਹੈ, ਮਿੱਠਾ ਬੋਲਦਾ ਹੈ, ਜੋ ਬਾਣੀ ਦਾ ਨਿਤਨੇਮੀ ਹੈ, ਉਸ ਨੂੰ ਸਾਧੂ ਜਾਂ ਸੰਤ ਕਹਿੰਦੇ ਹਨ ।

*ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ,*
*ਪਾਪ ਕਮਾਣੈ ਪਾਪੀ ਜਾਣੀਐ ॥* (ਅੰਗ ੧੩੮)
*ਸਾਧ ਕਰਮ ਜੋ ਪੁਰਖ ਕਮਾਵੈ ॥*
*ਨਾਮ ਦੇਵਤਾ ਜਗਤ ਕਹਾਵੈ ॥*
(ਦਸਮ ਗ੍ਰੰਥ, ਪੰਨਾ ੪੮)

ਭਾਈ ਮਨੀ ਸਿੰਘ ਜੀ ਗ੍ਯਾਨ ਰਤਨਾਵਲੀ ਵਿਚ ਸੰਤ ਦੇ ੧੦ ਲੱਛਣ ਲਿਖਦੇ ਹਨ—

ਰੁਕੁਨੁੱਦੀਨ ਪੁੱਛਿਆ—ਬਜ਼ੁਰਗਾਂ ਦੇ ਕੀ ਲੱਛਣ ਹਨ ? ਤਾਂ ਬਾਬੇ ਕਹਿਆ;

ਪਹਿਲਾ—ਜੋ ਨੀਅਤ ਸਾਫ਼ ਕਰੇ ਤੇ ਬਜ਼ੁਰਗਾਂ ਦੀ ਸੋਹਬਤ ਕਰੇ।

ਦੂਸਰਾ—ਕਿਸੇ ਦੇ ਗੁਣ ਸੁਣੇ ਤਾਂ ਪ੍ਰਸੰਨ ਹੋਵੇ ।

ਤੀਸਰਾ—ਗੁਣਾਂ ਵਾਲੇ ਦੀ ਖ਼ਿਦਮਤ ਕਰੇ।

ਚੌਥਾ—ਗੁਰੂ ਪੀਰ ਦੀ ਵਡਿਆਈ ਜਾਣੇ, ਜਿਸ ਨੂੰ ਮਿਲ ਕੇ ਗੁਣ ਪ੍ਰਾਪਤ ਹੋਵਨ ।

ਪੰਜਵਾਂ—ਜੈਸੇ ਖਾਵਣ ਦਾ ਕਿ ਵ੍ਯਸਨ (ਅਮਲ) ਹੈ, ਤੈਸੇ ਗੁਰਾਂ ਦੇ ਸ਼ਬਦ ਦਾ ਤੇ ਆਤਮ ਗ੍ਯਾਨ ਦਾ ਵ੍ਯਸਨ ਕਰੇ।

ਛੇਵਾਂ—ਆਪਣੀ ਇਸਤ੍ਰੀ ਨਾਲ ਪ੍ਰੀਤੀ ਕਰੇ ਤੇ ਹੋਰ ਇਸਤ੍ਰੀਆਂ ਦਾ ਤ੍ਯਾਗ ਕਰੇ, ਅਥਵਾ—ਸੁਬੁੱਧਿ ਨਾਲ ਪ੍ਯਾਰ ਕਰੇ (ਭਾਵ ਉੱਤਮ ਬੁੱਧਿ ਰੂਪ ਇਸਤਰੀ ਨਾਲ ਪਿਆਰ ਕਰੇ) ।

ਸਤਵਾਂ—ਜਿਸ ਗੱਲ ਵਿਚ ਸਾਧਾਂ ਨਾਲ ਦੁਬਿਧਾ ਪਵੇ ਉਸ ਦਾ ਤ੍ਯਾਗ ਕਰਨਾ ।

ਅੱਠਵਾਂ—ਆਪ ਥੀਂ ਬੁੱਧਿ ਕਰ ਕੇ ਯਾ ਤਪ (ਘਾਲਣਾ ਕਮਾਈ) ਕਰ ਵੱਡਾ ਹੋਵੇ, ਉਸ ਦੀ ਟਹਿਲ ਕਰਨੀ ।

ਨੌਵਾਂ—ਜੇ ਬਲ ਹੋਵੇ ਤਾਂ ਆਪਣੇ ਮਨ ਨੂੰ ਹੀ ਨੀਵਾਂ ਕਰਨਾ ਅਰ ਹੋਰ ਨੂੰ ਬਲ ਨਾ ਵਿਖਾਲਣਾ।

ਦਸਵਾਂ—ਬਦਕਾਰਾਂ ਦੀ ਸੋਹਬਤ ਦਾ ਤਯਾਗ ਕਰਨਾ ।

*(ਗੁਰਮਤ ਮਾਰਤੰਡ—ਭਾਗ ੧, ਪੰਨਾ ੨੦੦)*

ਭਾਈ ਨੰਦ ਲਾਲ ਜੀ ਜ਼ਿੰਦਗੀ ਨਾਮੇ ਵਿਚ ਸੰਤ ਦੇ ਗੁਣ ਵਰਣਨ ਕਰਦਿਆਂ ਕਹਿੰਦੇ ਹਨ—

(ਸੰਤ) ਆਪਣੇ ਮਨ ਨੂੰ ਸੁਆਸ ਸੁਆਸ ਨਿਰੰਕਾਰ ਨਾਲ ਜੋੜੀ ਰੱਖਦੇ ਹਨ, ਉਨ੍ਹਾਂ ਦਾ ਮਗਜ਼ (ਮਨ) ਵਾਹਿਗੁਰੂ ਦੀ (ਭਗਤੀ ਰੂਪ) ਸੁਗੰਧੀ ਨਾਲ ਮੁਅੱਤਰ (ਸੁਗੰਧਿਤ) ਹੋ ਗਿਆ ਹੈ ।

*ਹਰ ਨਫ਼ਸ ਦਾਰੰਦ ਦਿਲ ਰਾ ਸੂਇ ਹੱਕ।*
*ਸ਼ੁਦ ਮੁਅੱਤਰ ਮਗ਼ਜ਼ਿ ਸ਼ਾਂ ਅਜ਼ ਬੂਇ ਹੱਕ। (ਸ਼ੇਅਰ ੪੯੧)*

ਸਹਸਕ੍ਰਿਤੀ ਵਿਚ ਸਤਿਗੁਰੂ ਅਰਜਨ ਦੇਵ ਜੀ, ਪੂਰਨ ਮਹਾਂ ਪੁਰਸ਼ਾਂ ਦੇ ੬ ਲੱਛਣ ਵਰਣਨ ਕਰਦੇ ਹਨ—

੧. ਵਾਹਿਗੁਰੂ ਦਾ ਨਾਮ ਜ਼ਬਾਨ ਨਾਲ ਜਪਣਾ ਅਤੇ ਸਰਵ-ਵਿਆਪਕ ਜਾਣ ਕੇ ਉਸ ਵਾਹਿਗੁਰੂ ਵਿਚ ਸੁਰਤਿ ਜੋੜਨੀ ।

੨. ਦੁੱਖਾਂ ਸੁਖਾਂ ਨੂੰ ਇਕੋ ਜਿਹਾ ਸਮਝਣਾ ਅਤੇ ਪਵਿੱਤਰ ਤੇ ਵੈਰ-ਰਹਿਤ ਜੀਵਨ ਜੀਉਣਾ ।

੩. ਸਭ ਜੀਵਾਂ ਨਾਲ ਪਿਆਰ-ਹਮਦਰਦੀ ਰੱਖਣੀ ਅਤੇ ਕਾਮ ਆਦਿ ਪੰਜਾਂ ਵਿਕਾਰਾਂ ਤੋਂ ਬਚੇ ਰਹਿਣਾ ।

੪. ਪਰਮਾਤਮਾ ਦੀ ਸਿਫ਼ਤਿ-ਸਲਾਹ ਨੂੰ ਜ਼ਿੰਦਗੀ ਦਾ ਆਸਰਾ ਬਣਾਉਣਾ ਅਤੇ ਮਾਇਆ ਤੋਂ ਇੰਝ ਨਿਰਲੇਪ ਰਹਿਣਾ ਜਿਵੇਂ ਕੰਵਲ-ਫੁੱਲ ਪਾਣੀ ਤੋਂ ਨਿਰਲੇਪ ਰਹਿੰਦਾ ਹੈ ।

੫. ਸੱਜਣ ਤੇ ਵੈਰੀ ਨਾਲ ਇਕੋ ਜਿਹਾ ਪ੍ਰੇਮ-ਭਾਵ ਰੱਖਣ ਦੀ ਸਿਖਿਆ ਧਾਰਨ ਕਰਨੀ ਅਤੇ ਵਾਹਿਗੁਰੂ ਦੀ ਭਗਤੀ ਵਿਚ ਪਿਆਰ ਬਨਾਉਣਾ ।

੬. ਪਰਾਈ ਨਿੰਦਾ ਆਪਣੇ ਕੰਨਾਂ ਨਾਲ ਨਾ ਸੁਣਨੀ ਅਤੇ ਹੰਕਾਰ ਤਿਆਗ ਕੇ ਸਭ ਦੇ ਪੈਰਾਂ ਦੀ ਧੂੜੀ ਬਣਨਾ ।

ਸਤਿਗੁਰੂ ਜੀ ਫ਼ੁਰਮਾਉਂਦੇ ਹਨ—ਪੂਰਨ ਪੁਰਖਾਂ ਵਿਚ ਇਹ ਪੂਰਬੋਕਤ ਛੇ ਲੱਛਣ ਹੁੰਦੇ ਹਨ ਅਤੇ ਉਨ੍ਹਾਂ ਨੂੰ ਹੀ ਸੰਤ ਆਖੀਦਾ ਹੈ ।

**ਸਾਰੰਸ—**

ਅਸਲ ਸੰਤ ਉਹ ਮਨੁੱਖ ਹੈ, ਸਰਵ ਵਿਆਪਕ ਵਾਹਿਗੁਰੂ ਦੇ ਨਾਮ ਦੀ

ਬਰਕਤ ਨਾਲ ਜਿਸ ਦੀ ਆਤਮਕ ਅਵਸਥਾ ਅਜਿਹੀ ਬਣ ਜਾਂਦੀ ਹੈ ਕਿ ਉਸ ਦੇ ਅੰਦਰੋਂ ਮੇਰ-ਤੇਰ ਮਿਟ ਜਾਂਦੀ ਹੈ। ਪਰਮੇਸ਼ਰ ਦੀ ਸਿਫ਼ਤਿ-ਸਲਾਹ ਹੀ ਉਸ ਦੀ ਜ਼ਿੰਦਗੀ ਦਾ ਸਹਾਰਾ ਬਣ ਜਾਂਦੀ ਹੈ। ਮਾਇਆ ਅਤੇ ਕਾਮਾਦਿਕ ਵਿਕਾਰ ਉਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੇ।

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥*
*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥*
*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥*
*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥*
*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥*
*ਖਟ ਲਖ੍ਯਣ ਪੂਰਨੰ ਪੁਰਖਹ, ਨਾਨਕ ਨਾਮ ਸਾਧ ਸ੍ਵਜਨਹ ॥੪੦॥*

*(ਅੰਗ ੧੩੫੭)*

'ਗਉੜੀ ਰਾਗ' ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ :— ਜਿਨ੍ਹਾਂ ਨੇ ਸ੍ਵਾਸ ਸ੍ਵਾਸ ਵਾਹਿਗੁਰੂ ਦਾ ਸਿਮਰਨ ਕੀਤਾ, ਕਦੇ ਵੀ ਜਿਨ੍ਹਾਂ ਦੀ ਲਿਵ ਬੰਦਗੀ ਵਲੋਂ ਟੁੱਟਦੀ ਨਹੀਂ ਤੇਲ ਧਾਰਾ ਵਾਂਗ ਇਕ-ਰਸ ਸੁਰਤ ਪਰਮੇਸ਼ਰ ਦੀ ਯਾਦ ਵਿਚ ਜੁੜੀ ਰਹਿੰਦੀ ਹੈ। ਉਹ ਧੰਨਤਾ ਯੋਗ ਅਤੇ ਉਹ ਪੂਰਨ-ਸੰਤ ਹਨ।

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥ (ਅੰਗ ੩੧੯)*

# ਸੁਖਮਨੀ ਸਾਹਿਬ ਦੀ ਮਹਿਮਾ

*(ਸਾਖੀ ਵਜ਼ੀਰ ਖਾਂ ਦੀ)*

ਬਾਦਸ਼ਾਹ ਜਹਾਂਗੀਰ ਦਾ ਇਕ ਮੰਤਰੀ ਜਿਸ ਦਾ ਨਾਂ ਵਜ਼ੀਰ ਖਾਂ ਸੀ। ਜਿਸ ਦੇ ਪੇਟ ਵਿਚ ਪਾਣੀ ਪੈ ਜਾਣ ਕਰਕੇ ਬਹੁਤ ਦੁਖੀ ਸੀ। ਇਸ ਬੀਮਾਰੀ ਨਾਲ ਬੜਾ ਦੁਖੀ ਤੇ ਤੰਗ ਰਿਹਾ ਕਰੇ, ਨਾ ਦਿਨੇ ਆਰਾਮ ਤੇ ਨਾ ਰਾਤੀਂ ਚੈਨ। ਦੂਰੋਂ ਨੇੜਿਓਂ ਕਾਫ਼ੀ ਚੰਗੇ ਤੋਂ ਚੰਗੇ ਡਾਕਟਰਾਂ, ਹਕੀਮਾਂ ਦਾ ਇਲਾਜ ਕਰਾਇਆ, ਪਰ ਕਿਧਰੋਂ ਵੀ ਆਰਾਮ ਨਾ ਆਇਆ।

ਇਕ ਗੁਰੂ ਦਾ ਪਿਆਰਾ ਸਿੱਖ ਹਰ ਰੋਜ਼ ਅੰਮ੍ਰਿਤ ਵੇਲੇ 'ਸੁਖਮਨੀ ਸਾਹਿਬ' ਦਾ ਪਾਠ ਕਰਦਾ ਕਰਦਾ ਇਸ ਦੇ ਘਰ ਅੱਗੋਂ ਦੀ ਲੰਘਦਾ, ਪਾਠ ਦੀਆਂ

ਤੁਕਾਂ ਇਸ ਦੇ ਕੰਨੀਂ ਪੈਂਦੀਆਂ । ਮਨ ਨੂੰ ਸ਼ਾਂਤੀ ਆਉਂਦੀ ਤੇ ਬੀਮਾਰੀ ਤੋਂ ਕੁਝ ਰਾਹਤ ਮਿਲਦੀ, ਪਰ ਜਦੋਂ ਆਵਾਜ਼ ਕੰਨਾਂ ਵਿਚ ਪੈਣੋ ਬੰਦ ਹੋ ਜਾਂਦੀ ਤਾਂ ਪਹਿਲੇ ਵਾਂਗ ਹੀ ਤੜਫਨਾ ਸ਼ੁਰੂ ਕਰ ਦਿੰਦਾ ।

ਆਖ਼ਿਰ ਇਕ ਦਿਨ ਵਜ਼ੀਰ ਖਾਂ ਨੇ ਉਸ ਗੁਰਸਿੱਖ ਨੂੰ ਆਪਣੇ ਪਾਸ ਬੁਲਾਇਆ ਤੇ ਬੜਾ ਮਾਣ-ਸਤਿਕਾਰ ਕੀਤਾ ।

ਵਜ਼ੀਰ ਖਾਂ—'ਐ ਗੁਰੂ ਦੇ ਪਿਆਰੇ! ਹਰ ਰੋਜ਼ ਅੰਮ੍ਰਿਤ ਵੇਲੇ ਤੂੰ ਕਿਸ ਦੀ ਕਲਾਮ ਪੜ੍ਹਦਾ ਹੈਂ ? ਜਿਸ ਨੂੰ ਸੁਣ ਕੇ ਮੈਨੂੰ ਬੜੀ ਠੰਡ ਪੈਂਦੀ ਤੇ ਬੀਮਾਰੀ ਤੋਂ ਆਰਾਮ ਮਿਲਦਾ ਹੈ।'

ਸਿੱਖ—'ਵਜ਼ੀਰ ਖਾਂ ਜੀ! ਮੈਂ ਗੁਰੂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚੀ 'ਸੁਖਮਨੀ ਸਾਹਿਬ' ਦੀ ਬਾਣੀ ਪੜ੍ਹਦਾ ਹਾਂ ।'

ਵੀਜ਼ਰ ਖਾਂ—'ਤਾਂ ਫਿਰ ਤੂੰ ਇਹ ਮੈਨੂੰ ਹਰ ਰੋਜ਼ ਸੁਣਾਇਆ ਕਰ।'

ਸਿੱਖ- 'ਚੰਗਾ ਜੀ!'

ਵਜ਼ੀਰ ਖਾਂ—'ਹਾਂ! ਇਹ ਦੱਸ, ਉਹ ਗੁਰੂ ਜੀ ਰਹਿੰਦੇ ਕਿੱਥੇ ਹਨ ?'

ਸਿੱਖ—'ਸ੍ਰੀ ਅੰਮ੍ਰਿਤਸਰ ।'

ਪਰਉਪਕਾਰੀ ਸਿੱਖ ਹਰ ਰੋਜ਼ ਉਸ ਨੂੰ ਬਾਣੀ ਸੁਨਾਉਣ ਜਾਂਦਾ । ਕਾਫ਼ੀ ਸਮਾਂ ਏਸੇ ਤਰ੍ਹਾਂ ਲੰਘਦਾ ਗਿਆ ਤੇ ਵਜ਼ੀਰ ਖਾਂ ਨੂੰ ਬਹੁਤ ਸਾਰਾ ਬੀਮਾਰੀ ਤੋਂ ਆਰਾਮ ਆ ਗਿਆ ।

ਇਕ ਦਿਨ ਵਜ਼ੀਰ ਖਾਂ ਨੇ ਸੋਚਿਆ, ਜਿਸ ਗੁਰੂ ਦੀ ਕਲਾਮ ਨਾਲ ਮੈਨੂੰ ਏਨੀ ਤੰਦਰੁਸਤੀ ਮਿਲੀ ਹੈ, ਉਸ ਗੁਰੂ ਦੇ ਦਰਸ਼ਨ-ਦੀਦਾਰੇ ਵੀ ਕਰਨੇ ਚਾਹੀਦੇ ਹਨ । ਇਉਂ ਦਿਲ ਵਿਚ ਭਰੋਸਾ ਰੱਖ ਕੇ ਉਸ ਸਿੱਖ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਲਈ ਦਿੱਲੀ ਤੋਂ ਅੰਮ੍ਰਿਤਸਰ ਵੱਲ ਚੱਲ ਪਿਆ ਅਤੇ ਗੁਰੂ-ਦਰਬਾਰ ਵਿੱਚ ਪਹੁੰਚ ਗੁਰੂ ਸਾਹਿਬ ਜੀ ਦੇ ਪਵਿੱਤਰ ਦੀਦਾਰੇ ਕੀਤੇ ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ—

"ਸਤਿਗੁਰੂ ਜੀ! ਤੁਹਾਡੀ ਬਾਣੀ ਵਿਚ ਬੜੀ ਤਾਕਤ ਹੈ ਜਦ ਤਕ ਮੈਂ ਆਪ ਜੀ ਦੀ ਬਾਣੀ ਸੁਣਦਾ ਰਹਿੰਦਾ ਹਾਂ, ਉਦੋਂ ਤਕ ਮੈਨੂੰ ਬੜੀ ਸ਼ਾਂਤੀ ਮਹਿਸੂਸ ਹੁੰਦੀ ਹੈ, ਪਰ ਅਜਿਹੀ ਕ੍ਰਿਪਾ ਕਰੋ, ਜਿਸ ਨਾਲ ਸਦਾ ਵਾਸਤੇ ਤੰਦਰੁਸਤੀ ਮਿਲ ਜਾਵੇ ।"

ਸਤਿਗੁਰੂ ਜੀ—"ਭਲਿਆ ਲੋਕਾ! ਔਹ ਸਾਹਮਣੇ ਬੇਰੀ ਹੇਠ ਬਾਬਾ ਬੁੱਢਾ

ਜੀ ਬੈਠੇ ਹਨ, ਉਹ ਤੁਹਾਡਾ ਦੁੱਖ ਦੂਰ ਕਰਨਗੇ।"

ਵਜ਼ੀਰ ਖਾਂ—"ਚੰਗਾ ਜੀ, ਬਹੁਤ ਅੱਛਾ!"

ਵਜ਼ੀਰ ਖਾਂ ਨੇ ਉਠ ਕੇ ਬੇਰੀ ਦੇ ਨੇੜੇ ਪਹੁੰਚ ਕੇ ਬਾਬਾ ਬੁੱਢਾ ਜੀ ਨੂੰ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ—"ਬਾਬਾ ਜੀ! ਮੈਂ ਜਲੋਧਰ ਦੀ ਬੀਮਾਰੀ ਕਾਰਨ ਬੜਾ ਦੁਖੀ ਹਾਂ, ਸਤਿਗੁਰੂ ਜੀ ਨੇ ਆਪ ਜੀ ਦੀ ਸੇਵਾ ਵਿਚ ਭੇਜਿਆ ਹੈ, ਮੇਹਰ ਕਰੋ, ਬਖ਼ਸ਼ਿਸ਼ ਕਰੋ, ਮੈਨੂੰ ਇਸ ਨਾ-ਮੁਰਾਦ ਬੀਮਾਰੀ ਤੋਂ ਮੁਕਤ ਕਰਾਓ।"

ਬਾਬਾ ਜੀ ਨੇ ਸੁਣੀ ਅਣ-ਸੁਣੀ ਕਰ ਦਿੱਤੀ ਤੇ ਉਸੇ ਤਰ੍ਹਾਂ ਸੇਵਾ ਵਿਚ ਮਸਤ ਰਹੇ ਤੇ ਮਿੱਟੀ ਦੀਆਂ ਟੋਕਰੀਆਂ ਦਬਾ-ਦਬ ਚੁਕਾਈ ਜਾ ਰਹੇ ਹਨ। ਦੂਜੀ ਵੇਰ ਫਿਰ ਬੇਨਤੀ ਕੀਤੀ ਪਰ ਫੇਰ ਵੀ ਕੋਈ ਧਿਆਨ ਨਾ ਦਿੱਤਾ।

ਤੀਜੀ ਵਾਰ ਬੜੀ ਨਿਮਰਤਾ ਨਾਲ ਅਰਜ਼ ਕੀਤੀ—"ਬਾਬਾ ਜੀ! ਮੈਂ ਬੜਾ ਦੁਖੀ ਹਾਂ, ਗੁਰੂ ਜੀ ਨੇ ਤੁਹਾਡੀ ਬੜੀ ਉਪਮਾ ਕੀਤੀ, ਮੇਰੇ 'ਤੇ ਕਿਰਪਾ ਕਰੋ।"

ਬਾਬਾ ਜੀ—"ਪਰ੍ਹੇ ਹਟ ਜਾਹ, ਸੇਵਾ ਕਰਨ ਦੇਹ, ਲੋਕ ਸੇਵਾ ਵੀ ਨਹੀਂ ਕਰਨ ਦੇਂਦੇ। ਇਹ ਕਹਿੰਦਿਆਂ ਮਿੱਟੀ ਦੀ ਭਰੀ ਟੋਕਰੀ ਇਸ ਦੇ ਢਿੱਡ 'ਤੇ ਵਗਾਹ ਮਾਰੀ।

*ਢੋਵਤ ਕੀਚ ਭਰੀ ਜੋ ਖਾਰੀ। ਪੇਟ ਵਜ਼ੀਰ ਊਪਰ ਸੋ ਮਾਰੀ।*
*ਤਾਂਹਿ ਚੋਟ ਤੈ ਦੋਊ ਕਲਾਂ। ਛੂਟੀ ਤਾਂਹਿ ਤਤਛਿਨ ਭੌ ਭਲਾ ॥੪੩॥*
*(ਪੰਥ ਪ੍ਰਕਾਸ਼ ਪੂਰਬਾਰਧ, ਬਿਸ੍ਰਾਮ ੧੯)*

ਵਜ਼ੀਰ ਖਾਂ ਦੇ ਪੇਟ ਦਾ ਪਾਣੀ ਨਿਕਲ ਗਿਆ ਤੇ ਦਰਦ ਵੀ ਹਟ ਗਈ। ਅਰੋਗ ਹੋ ਕੇ ਧੰਨ ਗੁਰੂ! ਧੰਨ ਗੁਰੂ!! ਧੰਨ ਗੁਰੂ ਦੇ ਸਿੱਖ! ਕਹਿੰਦਿਆਂ ਕਹਿੰਦਿਆਂ ਵਾਪਸ ਦਿੱਲੀ ਚਲਾ ਗਿਆ।

ਭਾਈ ਸੰਤੋਖ ਸਿੰਘ ਜੀ 'ਗੁਰੁ ਪ੍ਰਤਾਪ ਸੂਰਜ' ਵਿੱਚ ਲਿਖਦੇ ਹਨ-

*ਰੋਗ ਜਲੋਧਰ ਉਦਰ ਬਿਸਾਲਾ। ਪੀੜਾ ਦੇਤਿ ਮਹਾਂ ਸਭਿ ਕਾਲਾ॥੩੪॥*
*ਪਰਜੋ ਸਦਨ ਬਿਲਲਾਵਤਿ ਰਹੌਂ। ਹੋਤਿ ਬਿਖਾਦ ਸਕਲ ਹੀ ਸਹੌਂ।*
*ਨਿਕਟ ਗਰੀ ਮਹਿਂ ਸਿਖ ਇਕ ਜਾਵਤਿ। ਪਾਠ ਸੁਖਮਨੀ ਮੁਖਹੁਂ ਅਲਾਵਤਿ॥੩੫॥*
*ਜਬਿ ਮਮ ਕਾਨ ਪਰੀ ਧੁਨਿ ਆਨਿ। ਪੀਰਾ ਭਈ ਉਦਰ ਕੀ ਹਾਨ।*
*ਸਿਖ ਸ਼ਨਾਨ ਹਿਤ ਗਯੋ ਅਗਾਰੀ। ਹੋਨਿ ਲਗੀ ਬ਼ਾਧਾ ਪੁਨ ਭਾਰੀ॥੩੬॥*

*ਕਿਤਿਕ ਬੇਰਿ ਮਹਿੰ ਸਿਖ ਪੁਨ ਆਯੋ । ਪਾਠ ਸੁਖਮਨੀ ਮੈਂ ਸੁਨਿ ਪਾਯੋ ।*
*ਬਹੁਰ ਭਯੋ ਸੁਖ, ਰਿਦੇ ਬਿਚਾਰਾ । 'ਇਸ ਤੇ ਮਿਟਤਿ ਕਸ਼ਟ ਮਮ ਭਾਰਾ' ॥੩੭॥*
*ਇਤਨੇ ਮਹਿੰ ਸਿਖ ਪੁਨ ਗਯੋ । ਧੁਨਿ ਕੋ ਸੁਨਤਿ ਨ ਮੈਂ ਪੁਨ ਭਯੋ ।*
*ਬਾਧਾ ਅਧਿਕ ਬਧੀ ਤਬਿ ਮੇਰੇ । ਜਾਨੀ ਮਹਿਮਾ ਮਨ ਤਿਸ ਬੇਰੇ ॥੩੮॥*
*ਪਠਿ ਕਰਿ ਨਰ ਕੋ ਸੋ ਬੁਲਵਾਯੋ । ਜਬਿ ਗੁਰੁ ਸਿੱਖ ਨਿਕਟ ਚਲਿ ਆਯੋ ।*
*ਸਰਬ ਬ੍ਰਿਤਾਂਤ ਬੂਝਿ ਕਰਿ ਰਾਖਾ । ਪਾਠ ਸੁਖਮਨੀ ਥਿਤ ਹ੍ਵੈ ਭਾਖਾ ॥੩੯॥*
*ਜਬਿ ਲੌ ਸੁਨਯੋ ਨ ਪੀਰਾ ਭਈ । ਹਟੇ ਪਾਠ, ਪੁਨ ਤੈਸੇ ਥਈ ।*
*ਤਬਿ ਮੈਂ ਸਿੱਖ ਅਪਰ ਢਿਗ ਰਾਖੇ । ਨਿਸ ਦਿਨ ਪਾਠ ਸੁਖਮਨੀ ਭਾਖੇਂ ॥੪੦॥*
*ਮਾਨਯੋ ਗੁਰ ਹਿਤ ਕਰਨਿ ਕਰਾਹੁ । ਸੁਨਤਿ ਸੁਨਤਿ ਭਾ ਸਭਿ ਰੁਜ ਦਾਹੁ ।*
*ਕਿਤਿਕ ਦਿਯੋਸ ਮਹਿੰ ਭਯੋ ਅਰਾਮ । ਕਰਿ ਸ਼ਨਾਨ ਰੁਜ ਗਏ ਤਮਾਮ ॥੪੧॥*
*ਬਡੇ ਗੁਰੁਨਿ ਢਿਗ ਮੈਂ ਤਬਿ ਆਯੋ । ਸਕਲ ਬਿਨੈ ਭਨਿ ਸੀਸ ਨਿਵਾਯੋ ।*
*ਉਰ ਸ਼ਰਧਾ ਲਖਿ ਕੈ ਸਿਖ ਕੀਨੋ । ਲਿਯੋ ਅਲੰਬ ਭਯੋ ਰੁਜ ਹੀਨੋ ॥੪੨॥*
*(ਗੁਰੁ ਪ੍ਰਤਾਪ ਸੂਰਜ, ਰਾਸਿ ੪, ਅੰਸੂ ੫੦)*

## ਸਭ ਤੇ ਊਚ ਤਾ ਕੀ ਸੋਭਾ ਬਨੀ ॥
## ਨਾਨਕ ਇਹ ਗੁਣਿ ਨਾਮੁ ਸੁਖਮਨੀ ॥੮॥੨੪॥

**ਅਰਥ** : (ਜੋ 'ਸੁਖਮਨੀ ਸਾਹਿਬ' ਦਾ ਨਿੱਤਨੇਮੀ ਹੈ) ਉਸ ਮਨੁੱਖ ਦੀ ਸੋਭਾ ਸਾਰਿਆਂ ਤੋਂ ਉੱਚੀ ਬਣ ਜਾਂਦੀ ਹੈ । ਗੁਰੂ ਜੀ ਕਹਿੰਦੇ ਹਨ—ਇਹਨਾਂ ਗੁਣਾਂ ਕਰ ਕੇ ਇਸ ਬਾਣੀ ਦਾ ਨਾਮ 'ਸੁਖਮਨੀ ਸਾਹਿਬ' ਹੈ ।

ਵਾ :—ਮਨ ਨੂੰ ਸੁਖ ਦੇਣ ਵਾਲੀ ਹੈ । ਅਥਵਾ :—ਜਿਵੇਂ ਮਣੀ ਹਨੇਰੇ ਵਿਚ ਪ੍ਰਕਾਸ਼ ਕਰਦੀ ਹੈ । ਏਸੇ ਤਰ੍ਹਾਂ 'ਸੁਖਮਨੀ ਸਾਹਿਬ' ਦੀ ਪਵਿੱਤਰ ਬਾਣੀ ਨਿੱਤ-ਨੇਮੀ ਦੇ ਦਿਲ ਵਿਚ ਅਗਿਆਨ ਦੇ ਹਨੇਰੇ ਦਾ ਨਾਸ ਕਰ, ਗਿਆਨ ਦਾ ਪ੍ਰਕਾਸ਼ ਕਰ ਕੇ ਆਤਮਕ ਸੁਖ ਦੇਣ ਵਾਲੀ ਹੈ, ਇਸ ਕਰਕੇ ਇਸ ਬਾਣੀ ਦਾ ਨਾਮ 'ਸੁਖਮਨੀ ਸਾਹਿਬ' ਹੈ ॥੮॥੨੪॥

ਕਵੀ ਸੰਤੋਖ ਸਿੰਘ ਜੀ ਨੇ ਲਿਖਿਆ ਹੈ—'ਸਤਿਗੁਰੂ ਅਰਜਨ ਦੇਵ ਜੀ ਨੇ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਦੇ ਮੰਜੀ ਸਾਹਿਬ ਵਾਲੇ ਅਸਥਾਨ 'ਤੇ ਬੈਠ ਕੇ ਸਾਰੀ 'ਸੁਖਮਨੀ ਸਾਹਿਬ' ਰਚ ਕੇ ਉਸ ਦਾ ਫਲ ਦੱਸਿਆ ਹੈ ਕਿ ਜੋ ਭੀ ਸਿੱਖ ਅੰਮ੍ਰਿਤ ਵੇਲੇ ਉਠ ਕੇ 'ਸੁਖਮਨੀ ਸਾਹਿਬ' ਜੀ ਦਾ ਪਾਠ ਕਰੇਗਾ,

ਉਸ ਦੇ ੨੪ ਹਜ਼ਾਰ ਸਵਾਸ ਸਫਲ ਹੋਣਗੇ ਅਤੇ ਦਿਨ-ਰਾਤ ਦੇ ਕੀਤੇ ਗੁਨਾਹਾਂ ਦਾ ਨਾਸ ਹੋਵੇਗਾ ਅਤੇ ਜਨਮ ਮਰਨ ਤੋਂ ਬਚ ਜਾਵੇਗਾ ।

*ਪ੍ਰਾਤ ਸਮੇਂ ਇਕ ਮਨ ਕਰਿ ਪਾਠ।*
*ਮਿਟਹਿਂ ਪਾਪ ਕ੍ਰਿਤ ਜਾਮ ਜੁ ਆਠ।*
*ਜਨਮ ਮਰਨ ਤਿਨ ਕੋ ਕਟਿ ਜਾਇ।*
*ਪਠਿ ਪ੍ਰਭੁ ਚਰਨਨਿ ਰਹੇ ਸਮਾਇ॥੭॥*

ਜਿਸ ਪਵਿੱਤਰ ਜਗ੍ਹਾ 'ਤੇ ਬੈਠ ਕੇ ਇਹ ਬਾਣੀ ਉਚਾਰਨ ਕੀਤੀ, ਉਸ ਅਸਥਾਨ ਦੀ ਉਪਮਾ ਕਰਦਿਆਂ ਕਿਹਾ ਕਿ : 'ਇਸ ਜਗ੍ਹਾ ਦੇ ਦਰਸ਼ਨ ਕਰਨ ਨਾਲ ਵੀ ਬਹੁਤ ਫਲ ਦੀ ਪ੍ਰਾਪਤੀ ਹੋਵੇਗੀ ਅਤੇ 'ਸੁਖਮਨੀ ਸਾਹਿਬ' ਦੀ ਸਾਰੀ ਬਾਣੀ ਏਸੇ ਜਗ੍ਹਾ 'ਤੇ ਗੁਰੂ ਜੀ ਲਿਖਵਾ ਕੇ ਉਠੇ ਸਨ ।

*ਜਹਾਂ ਬੈਠਿ ਸੁਖਮਨੀ ਉਚਾਰੀ।*
*ਤਿਸ ਕੇ ਦਰਸ਼ਨ ਹੁਇ ਫਲ ਭਾਰੀ।*
*ਸਭਿ ਲਿਖਵਾਇ ਉਠੇ ਗੁਰ ਪੂਰੇ।*
*ਪਰਉਪਕਾਰ ਚਰਿਤ ਜਿਨ ਰੂਰੇ॥੮॥*

*(ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੪੩)*

# ਗੁਰੂ ਬਿਲਾਸ ਪਾਤਿਸ਼ਾਹੀ ਛੇਵੀਂ ਵਿਚ ਸੁਖਮਨੀ ਸਾਹਿਬ ਦੀ ਉਪਮਾ

ਤਬ ਗੁਰ ਮੁਖ ਸੁਖਮਨੀ ਉਚਾਰੀ।
ਮਣਿਨ ਮਾਲ ਮਾਨੋ ਉਰ ਧਾਰੀ।
ਚਵੀ ਹਜ਼ਾਰ ਅੱਛਰ ਇਹ ਧਰੇ।
ਯਾ ਕੀ ਉਪਮ ਸ੍ਰੀ ਮੁਖ ਰਰੇ।
[1]ਚਾਰ ਪੌੜੀਆਂ ਅੰਤ ਜੋ ਧਾਰੀ।
ਤਾਂ ਕੇ ਮਧ ਗੁਰ ਉਪਮ ਬਿਥਾਰੀ।
ਇੱਛਾ ਤਿਹ ਸਭ ਪੂਰਨ ਹੋਈ।
ਪ੍ਰਧਾਨ ਪੁਰਖ ਨਰ ਸਭਨੀ ਲੋਈ।
ਉਚ ਅਸਥਾਨ ਸਭਨ ਤੇ ਪਾਵੈ।
ਜਨਮ ਮਰਨ ਤੇ ਸੋ ਰਹਿ ਜਾਵੈ।
ਖੇਮ ਸ਼ਾਂਤਿ ਤਿਹ ਰਿਧ ਸਿਧ ਹੋਈ।
ਨਿਰਮਲ ਬੁੱਧ ਗਯਾਨ ਮਲ ਧੋਈ।
ਜਪ ਤਪ ਜੋਗ ਧਯਾਨ ਦਮ ਜੋਊ।
ਚਾਰ ਬੇਦ ਸਾਸਤ੍ਰਨਿ ਫਲ ਹੋਊ।
[2]ਰਾਜਸੂਇ ਹੈ ਮੇਧ ਫਲ ਹੋਈ।
ਜਨਮ ਬੀਚ ਨਹਿ ਆਵੈ ਸੋਈ॥੨੪੩॥

*ਦੋਹਰਾ—[3]ਪ੍ਰਾਤ ਸਮੈ ਜੋ ਸੁਖਮਨੀ ਪੜ੍ਹੈ ਕੋਊ ਹਿਤ ਧਾਰ।*
*ਤਾ ਕੇ ਫਲ ਸਭ ਹੀ ਲਹੈ, ਸੁਨੈ ਲਹੈ ਫਲ ਚਾਰ ॥੨੪੪॥*
*ਊਚ ਨੀਚ ਜਨ ਜੋ ਪੜ੍ਹੈ, ਕਾਲ ਨਿਕਟਿ ਨਹਿ ਆਇ।*
*ਅੰਤ ਸਮੈਂ ਸਿੰਮ੍ਰਿਤ ਸੁ ਗੁਰ, ਪਰਮ ਧਾਮ ਪੁਨ ਪਾਇ॥੨੪੫॥*

*(ਗੁਰਬਿਲਾਸ ਪਾ: ਛੇਵੀਂ, ਅਧਿ: ੪—ਪੰਨਾ ੬੦, ਭਾਸ਼ਾ ਵਿਭਾਗ ੧੯੭੦)*

---

*੧. ਅਖ਼ੀਰਲੀਆਂ ੪ ਪਉੜੀਆਂ ਵਿੱਚ 'ਸੁਖਮਨੀ ਸਾਹਿਬ' ਦੀ ਉਪਮਾ ਕੀਤੀ ਹੈ ।*
*੨. 'ਸੁਖਮਨੀ ਸਾਹਿਬ' ਦੇ ਪਾਠ ਕਰਨ ਨਾਲ ਅਸਮੇਧ ਜੱਗ ਦਾ ਫਲ ਮਿਲਦਾ ਹੈ ।*
*੩. ਜੋ ਅੰਮ੍ਰਿਤ ਵੇਲੇ ਉਠ ਕੇ ਪ੍ਰੇਮ-ਭਾਵਨਾ ਨਾਲ 'ਸੁਖਮਨੀ ਸਾਹਿਬ' ਦਾ ਪਾਠ ਕਰਦਾ ਹੈ, ਉਹ ਮਨੁੱਖ, ਉਸ ਦਾ ਬਹੁਤ ਫਲ ਲੈਂਦਾ ਹੈ ।*